# ਅੰਮ੍ਰਿਤ ਫ਼ਿਲਾਸਫ਼ੀ

(ਦਾਰਸ਼ਨਕ, ਵਿਗਿਆਨਕ, ਇਤਿਹਾਸਕ ਅਤੇ
ਪੰਥਕ ਵੀਚਾਰਧਾਰਾ ਦੇ ਚਾਨਣ ਵਿੱਚ ਤੁਲਨਾਤਮਿਕ ਅਧਿਐਨ)




ਭਾਈ ਸਾਹਿਬ
**ਗਿਆਨੀ ਹਰਿਬੰਸ ਸਿੰਘ**
(ਨਿਰਣੈਕਾਰ)

੧ੳ ਸਤਿਗੁਰ ਪ੍ਰਸਾਦਿ॥

ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ,
ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥

[ਬਿਹਾਗੜਾ ਮਹਲਾ ੪, ਪੰਨਾ ੫੩੯

# ਅੰਮ੍ਰਿਤ ਫ਼ਿਲਾਸਫ਼ੀ

(ਦਾਰਸ਼ਨਕ, ਵਿਗਿਆਨਕ, ਇਤਿਹਾਸਕ ਅਤੇ
ਪੰਥਕ ਵੀਚਾਰਧਾਰਾ ਦੇ ਚਾਨਣ ਵਿੱਚ
ਤੁਲਨਾਤਮਿਕ ਅਧਿਐਨ)



-ਲੇਖਕ-
ਭਾਈ ਸਾਹਿਬ
**ਗਿਆਨੀ ਹਰਿਬੰਸ ਸਿੰਘ**
(ਨਿਰਣੈਕਾਰ)

ਗੁਰਬਾਣੀ ਸੇਵਾ ਪ੍ਰਕਾਸ਼ਨ
17-ਏ, ਡੋਗਰਾਂ ਸਟਰੀਟ, ਪਟਿਆਲਾ।

# AMRIT PHILOSOPHY

*by*

*Giani Harbans Singh*

ਸਭ ਹੱਕ ਕਰਤਾ ਦੇ ਰਾਖਵੇਂ ਹਨ

ਪਹਿਲੀ ਵਾਰ ਮਾਰਚ 2002

ਭੇਟਾ 150/-

ਪ੍ਰਕਾਸ਼ਕ
ਗੁਰਬਾਣੀ ਸੇਵਾ ਪ੍ਰਕਾਸ਼ਨ,
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ,
ਪਟਿਆਲਾ।

ਕੰਪਿਊਟਰ ਕੰਪੋਜ਼ਿੰਗ
ਸ਼ਰਨਾਗਤ ਸਿੰਘ, ਪਟਿਆਲਾ

ਛਾਪਕ
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਣ

"ਹਮਾਰੀ ਪਿਆਰੀ ਅੰਮ੍ਰਿਤਧਾਰੀ
ਗੁਰਿ ਨਿਮਖ ਨ ਮਨ ਤੇ ਟਾਰੀ ਰੇ"
ਨਾਲ ਸਨੇਹ ਰਖਣ ਵਾਲੇ
ਅੰਮ੍ਰਿਤ ਅਭਿਲਾਖੀਆਂ
ਅਤੇ
ਜਗਤ ਜਲੰਦੇ
ਨੂੰ




## ਬਿਲਾਵਲੁ ਮਹਲਾ ੫ ॥ (ਪੰਨਾ ੮੦੭-੦੮)

ਸਹਜ ਸਮਾਧਿ ਅਨੰਦ ਸੂਖ, ਪੂਰੇ ਗੁਰਿ ਦੀਨ ॥
ਸਦਾ ਸਹਾਈ ਸੰਗਿ ਪ੍ਰਭ, ਅੰਮ੍ਰਿਤ ਗੁਣ ਚੀਨ ॥ਰਹਾਉ॥
ਜੈ ਜੈਕਾਰ ਜਗਤ੍ਰ ਮਹਿ, ਲੋਚਹਿ ਸਭਿ ਜੀਆ ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ, ਕਛੁ ਬਿਘਨੁ ਨ ਥੀਆ ॥੧॥
ਜਾ ਕਾ ਅੰਗ ਦਇਆਲ ਪ੍ਰਭ, ਤਾ ਕੇ ਸ਼ਭ ਦਾਸ ॥
ਸਦਾ ਸਦਾ ਵਡਿਆਈਆ, ਨਾਨਕ ਗੁਰ ਪਾਸਿ॥੨॥੧੨॥੩੦॥

---

'ਅੰਮ੍ਰਿਤ ਫ਼ਿਲਾਸਫ਼ੀ' ਪੁਸਤਕ ਦੀ ਆਰੰਭਤਾ ਤੋਂ ਪਹਿਲਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਿ ਕਰਨ ਮਗਰੋਂ ਉਪ੍ਰੋਕਤ ਹੁਕਮਨਾਮਾ ਬਖ਼ਸ਼ਿਸ਼ ਵਜੋਂ ਪ੍ਰਾਪਤ ਹੋਇਆ। (ਹ. ਸ.)

# ਤਤਕਰਾ

ਸਮਰਪਣ 3
ਹੁਕਮਨਾਮਾ 4
ਤਤਕਰਾ 5
ਹੁਕਮਨਾਮਾ ਪਾਤਿਸ਼ਾਹੀ ੧੦ 7
ਪ੍ਰਗਟਿਓ ਖ਼ਾਲਸਾ.... 9
ਅੰਮ੍ਰਿਤਿ ਅੰਮ੍ਰਿਤੁ ਪਾਵਣਿਆ 10
ਅੰਮ੍ਰਿਤ ਮਹਿਮਾ 11
ਅੰਮ੍ਰਿਤੁ ਆਸੀਸ 12
ਅੰਮ੍ਰਿਤ ਚਿੰਤਨ -
(ਭਾ. ਸਾਹਿਬ ਜਸਬੀਰ ਸਿੰਘ ਜੀ 'ਖ਼ਾਲਸਾ') 13
ਅੰਮ੍ਰਿਤ ਕਾਂਖਿਆ - ਗਿਆਨੀ ਹਰਿਬੰਸ ਸਿੰਘ 18
ਮੇਰੇ ਲਾਲਨ ਕੀ ਸੋਭਾ 25
ਦੇਵ ਪਰੰਪਰਾ ਵਾਲਾ ਅੰਮ੍ਰਿਤ 32
ਗੁਰਮਤਿ ਪਰੰਪਰਾ
ਚਰਨਾਮ੍ਰਿਤ 35
ਅੰਮ੍ਰਿਤ ਕੀ ਤੇ ਕਿਥੇ ਹੈ? 41
ਅੰਮ੍ਰਿਤ ਮਿਸ਼ਨ 49
ਗੁਰਪ੍ਰਣਾਲੀ ਦਾ ਪ੍ਰੀਖਿਆ-ਵਿਧਾਨ 55
ਅੰਮ੍ਰਿਤੁ ਇਕ ਪ੍ਰਣ 60
ਸੁਭਾਗੀ ਵਿਸਾਖੀ 65
ਖ਼ਾਲਸਾ ਪੰਥ ਦੀ ਸਾਜਨਾ 70
ਪੰਜਾਂ ਪਿਆਰਿਆਂ ਦਾ ਬਾਣਾ 75
ਅੰਮ੍ਰਿਤ ਨਾਮ ਦਾ ਦਾਤਾ ਸਤਿਗੁਰੂ 80
ਅੰਮ੍ਰਿਤ ਸੰਸਕਾਰ 83
ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਛਕਿਆ 89
ਵਰਤਮਾਨ ਅੰਮ੍ਰਿਤ ਸੰਸਕਾਰ ਵਿਧੀ 94
ਗੁਰ ਦੀਖਿਆ 100
ਅੰਮ੍ਰਿਤ ਛਕਣਾ ਅਤਿਅੰਤ ਜ਼ਰੂਰੀ ਹੈ 105
ਪੰਜ ਕਕਾਰੀ ਗਿਆਨ 110

*ਪਹਿਲਾ ਕਕਾ-ਕੇਸ*
(ੳ) ਕੇਸਕੀ ਕਕਾਰ ਨਹੀਂ 124
(ਅ) ਕੇਸ ਜਾਂ ਦਾਹੜੀ ਨੂੰ ਰੰਗਣਾ (ਕਲਫ਼ ਲਾਉਣੀ) 125
*ਦੂਜਾ ਕਕਾ-ਕੰਘਾ* 127
*ਤੀਜਾ ਕਕਾ*-ਕਿਰਪਾਨ 128
ਗਾਤਰੇ ਵਾਲੀ ਕਿਰਪਾਨ ਪਾਉਣੀ 134
*ਚਉਥਾ ਕਕਾ*- ਕਛਹਿਰਾ 136
*ਪੰਜਵਾਂ ਕਕਾ*- ਕੜਾ (ਸਰਬਲੋਹ ਦਾ) 139
ਰਹਤ ਮਰਯਾਦਾ 144
ਦਸਵੰਧ ਦੀ ਜੁਗਤਿ 150
ਸ਼ਰਾਬਨੋਸ਼ੀ ਦੀ ਮਨਾਹੀ 156
ਚਾਰ ਬੱਜਰ ਕੁਰਹਤਾਂ 165
ਪਹਿਲੀ-ਕੇਸਾਂ ਦੀ ਬੇਅਦਬੀ 166
ਦੂਜੀ-ਕੁੱਠਾ ਖਾਣਾ 169
ਤੀਜੀ-ਪਰ-ਇਸਤ੍ਰੀ ਜਾਂ ਪਰ-ਪੁਰਸ਼ ਨਾਲ ਵਿਸ਼ੇ ਭੋਗ 176
ਚਉਥੀ-ਤਮਾਕੂ (ਜਗਤ ਜੂਠ) 183
ਤਨਖ਼ਾਹ-ਤਨਖ਼ਾਹੀਏ 189
ਅੰਮ੍ਰਿਤ ਗਿਆਨ 193
ਅੰਮ੍ਰਿਤ ਛਕਣ ਦੇ ਲਾਭ 200
ਅੰਮ੍ਰਿਤ ਕਲਾ 204
ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ 208
ਖ਼ਾਲਸੇ ਦਾ ਨਿਆਰਾਪਨ 212
ਅੰਮ੍ਰਿਤ ਬਾਰੇ ਪ੍ਰਸ਼ਨੋਤਰੀ
ੳ-ਚਰਨਾਮ੍ਰਿਤ ਤੋਂ ਖੰਡੇ ਦਾ ਅੰਮ੍ਰਿਤ ਕਿਉਂ? 216
ਅ-ਪੰਜਾਂ ਪਿਆਰਿਆਂ ਵਿਚ ਬੀਬੀਆਂ? 220
ੲ-ਅੰਮ੍ਰਿਤ ਤਿਆਰ ਕਰਨ ਸਮੇਂ ਪਤਾਸੇ ਕੌਣ ਲਿਆਇਆ? 222
ਸ-ਅੰਮ੍ਰਿਤ ਛੱਕਣ ਮਗਰੋਂ ਵੀ ਜਗਿਆਸੂ ਅਸੰਤੁਸ਼ਟ ਕਿਉਂ? 226
ਹ-ਅਜੋਕੇ ਨੌਜਵਾਨ ਤਰਕਸ਼ੀਲ ਕਿਉਂ? 229
ਕੁਝ ਧਾਰਮਿਕ ਚੁਣੌਤੀਆਂ 233
ਅੰਮ੍ਰਿਤ ਸ਼ਬਦਾਵਲੀ ਦੀ ਸੁੰਦਰ ਸੰਧੀ 238
ਸੁਣੋ ਖ਼ਾਲਸਾ ਜੀ ! 241
ਅੰਤਕਾ 244

# ਹੁਕਮਨਾਮਾ ਪਾਤਸ਼ਾਹੀ ੧੦

ੴ ਸਤਿਗੁਰ ਪ੍ਰਸਾਦਿ ॥

ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ, ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ, ਇਹ ਅਸਾਡੀ ਮੋਹਰ ਹੈ। ਕੱਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ। ਸਰਬਲੋਹ ਦਾ ਕੜਾ ਹੱਥ ਰਖਨਾ ਦੋਨੋ ਵਕਤ ਕੇਸਾਂ ਦੀ ਪਾਲਨਾ ਕੰਘੇ ਸਉ ਕਰਨੀ। ਸਰਬਤ ਸੰਗਤ ਅਭਾਖਿਆ ਕਾ ਕੁਠਾ ਮਾਸ ਖਾਵੇ ਨਾਹੀ। ਤਮਾਕੂੰ ਨਾ ਵਰਤਨਾ। ਭਾਦਣੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨ ਰਖੇ। ਮੀਣੇ, ਮਸੰਦੀਏ, ਰਾਮ ਰਾਈਏ ਕੀ ਸੰਗਤਿ ਨ ਬੈਸੋ। ਗੁਰੁਬਾਣੀ ਪੜਨੀ ਵਾਹਿਗੁਰੂ ਵਾਹਿਗੁਰੂ ਜਪਨਾ, ਗੁਰੂ ਦੀ ਮਤ ਰਖਨੀ। ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ ।

ਪਾਤਸ਼ਾਹੀ ੧੦
ਜੇਠ ੨੬ ਸੰਮਤ ੧੭੫੬

# ਪ੍ਰਗਟਿਓ ਖ਼ਾਲਸਾ.....

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹੌਂ ਕਰੌ ਨਿਵਾਸ॥
ਖਾਲਸਾ ਮੇਰੋ ਮੁੱਖ ਹੈ ਅੰਗਾ॥ ਖਾਲਸੇ ਕੇ ਹੌਂ ਸਦ ਸਦ ਸੰਗਾ॥
ਖਾਲਸਾ ਮੇਰੋ ਇਸ਼ਟ ਸੁਹਿਰਦ॥ ਖਾਲਸਾ ਮੇਰੋ ਕਹੀਅਤ ਬਿਰਦ॥
ਖਾਲਸਾ ਮੇਰੋ ਪਛ ਅਰ ਪਾਤਾ॥ ਖਾਲਸਾ ਮੇਰੋ ਸੁਖ ਅਹਿਲਾਦਾ॥
ਖਾਲਸਾ ਮੇਰੋ ਮਿੱਤਰ ਸਖਾਈ॥ ਖਾਲਸਾ ਮਾਤ ਪਿਤਾ ਸੁਖਦਾਈ॥
ਖਾਲਸਾ ਮੇਰੀ ਸੋਭਾ ਸੀਲਾ ॥ ਖਾਲਸਾ ਬੰਧ ਸਖਾ ਸਦ ਡੀਲਾ ॥
ਖਾਲਸਾ ਮੇਰੀ ਜਾਤ ਅਰ ਪਤ ॥ ਖਾਲਸਾ ਸੋ ਮਾ ਕੋ ਉਤਪਤ ॥
ਖਾਲਸਾ ਮੇਰੋ ਭਵਨ ਭੰਡਾਰਾ ॥ ਖਾਲਸਾ ਕਰ ਮੇਰੋ ਸਤਿਕਾਰਾ ॥
ਖਾਲਸਾ ਮੇਰੋ ਸ੍ਵਜਨ ਪ੍ਰਵਾਰਾ ॥ ਖਾਲਸਾ ਮੇਰੋ ਕਰਤ ਉਧਾਰਾ ॥
ਖਾਲਸਾ ਮੇਰੋ ਪਿੰਡ ਪਰਾਨ ॥ ਖਾਲਸ਼ਾ ਮੇਰੀ ਜਾਨ ਕੀ ਜਾਨ ॥
ਮਾਨ ਮਹਤ ਮੇਰੀ ਖਾਲਸਾ ਸਹੀ॥ ਖਾਲਸਾ ਮੇਰੋ ਸ੍ਵਾਰਥ ਸਹੀ॥
ਖਾਲਸਾ ਮੇਰੋ ਕਰੇ ਨਿਰਬਾਹ ॥ ਖਾਲਸਾ ਮੇਰੋ ਦੇਹ ਅਰ ਸਾਹ ॥
ਖਾਲਸਾ ਮੇਰੋ ਧਰਮ ਅਰ ਕਰਮ॥ ਖਾਲਸਾ ਮੇਰੋ ਭੇਦ ਨਿਜ ਮਰਮ॥
ਖਾਲਸਾ ਮੇਰੋ ਸਤਿਗੁਰ ਪੂਰਾ ॥ ਖਾਲਸਾ ਮੇਰੋ ਸਜਨ ਸੂਰਾ ॥
ਖਾਲਸਾ ਮੇਰੋ ਬੁਧ ਔਰ ਗਿਆਨ॥ ਖਾਲਸੇ ਕਾ ਹੋ ਧਰੋ ਧਿਆਨ॥
ਉਪਮਾ ਖਾਲਸੇ ਜਾਤ ਨ ਕਹੀ॥ ਜਿਹਵਾ ਏਕ ਪਾਰ ਨਹਿ ਲਹੀ॥
ਸੇਸ ਰਸਨ ਸਾਰਦ ਸੀ ਬੁਧ॥ ਤਦਪ ਨ ਉਪਮਾ ਬਰਨਤ ਸੁਧ॥
ਯਾ ਮੈਂ ਰੰਚ ਨਾ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥
ਰੋਮ ਰੋਮ ਜੇ ਰਸਨਾ ਪਾਊਂ॥ ਤਦਪ ਖਾਲਸਾ ਜਸ ਤਹਿ ਗਾਉਂ॥
ਹੌ ਖਾਲਸੇ ਕੋ ਖਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ ॥
ਖਾਲਸਾ ਅਕਾਲ ਪੁਰਖ ਕੀ ਫੌਜ ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ॥

[ਸਰਬ ਲੋਹ ਗ੍ਰੰਥ ਅਨੁਸਾਰ, ਦਸਮੇਸ਼ ਜੀ ਦੇ ਮੁਖਾਰਬਿੰਦ ਤੋਂ



# ਅੰਮ੍ਰਿਤਿ ਅੰਮ੍ਰਿਤੁ ਪਾਵਣਿਆ

ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ, ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ, ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤ ਬਾਣੀ ਮੰਨਿ ਵਸਾਏ,
ਅੰਮ੍ਰਿਤੁ ਨਾਮੁ ਧਿਆਵਣਿਆ ॥ ੧ ॥ ਰਹਾਉ ॥
ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ,
ਅਵਰਾ ਆਖਿ ਸੁਨਾਵਣਿਆ ॥ ੨ ॥
ਅੰਮ੍ਰਿਤੁ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰਪਰਸਾਦੀ ਪਾਏ॥
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ,
ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥ ੩ ॥
ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥
ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥
ਹੁਕਮੇ ਵਰਤੈ ਅੰਮ੍ਰਿਤੁ ਬਾਣੀ, ਹੁਕਮੇ ਅੰਮ੍ਰਿਤੁ ਪੀਆਵਣਿਆ॥੪॥
ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ,
ਅੰਮ੍ਰਿਤ ਸਬਦਿ ਵਜਾਵਣਿਆ ॥ ੫ ॥
ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ॥
ਖਰੇ ਪਰਖਿ ਖਜਾਨੈ ਪਾਇਹਿ, ਖੋਟੇ ਭਰਮਿ ਭੁਲਾਵਣਿਆ ॥੬॥
ਕਿਉ ਕਰਿ ਵੇਖਾ ਕਿਉ ਸਾਲਾਹੀ ॥
ਗੁਰਪਰਸਾਦੀ ਸਬਦਿ ਸਲਾਹੀ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ,
ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ,
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

[ਮਾਝ ਮਹਲਾ ੩, ਪੰਨਾ ੧੧੮-੧੯]



# ਅੰਮ੍ਰਿਤ ਮਹਿਮਾ

## ਧਨਾਸਰੀ ਮ : ੫, (ਪੰਨਾ ੬੭੨)

ਲਵੈ ਨ ਲਾਗਨ ਕਉ ਹੈ ਕਛੂਐ,
ਜਾ ਕਉ ਫਿਰਿ ਇਹੁ ਧਾਵੈ ॥
ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ,
ਤਿਸ ਹੀ ਕਉ ਬਨਿ ਆਵੈ ॥੧॥
ਜਾ ਕਉ ਆਇਓ ਏਕੁ ਰਸਾ ॥
ਖਾਨ ਪਾਨ ਆਨ ਨਹੀ ਖੁਧਿਆ,
ਤਾ ਕੈ ਚਿਤਿ ਨ ਬਸਾ ॥ ਰਹਾਉ ॥
ਮਉਲਿਓ ਮਨੁ ਤਨੁ ਹੋਇਓ ਹਰਿਆ,
ਏਕ ਬੂੰਦ ਜਿਨਿ ਪਾਈ ॥
ਬਰਨਿ ਨ ਸਾਕਉ ਉਸਤਤਿ ਤਾ ਕੀ,
ਕੀਮਤਿ ਕਹਣੁ ਨ ਜਾਈ ॥ ੨ ॥
ਘਾਲ ਨ ਮਿਲਿਓ ਸੇਵ ਨ ਮਿਲਿਓ,
ਮਿਲਿਓ ਆਇ ਅਚਿੰਤਾ ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ,
ਤਿਨਿ ਗੁਰਹਿ ਕਮਾਨੋ ਮੰਤਾ ॥ ੩ ॥
ਦੀਨ ਦੈਆਲ ਸਦਾ ਕਿਰਪਾਲਾ,
ਸਰਬ ਜੀਆ ਪ੍ਰਤਿਪਾਲਾ ॥
ਓਤਿ ਪੋਤਿ ਨਾਨਕ ਸੰਗਿ ਰਵਿਆ,
ਜਿਉ ਮਾਤਾ ਬਾਲ ਗੋਪਾਲਾ ॥ ੪ ॥ ੭ ॥



# ਅੰਮ੍ਰਿਤੁ ਆਸੀਸ

ਸਿੱਖ ਇਤਿਹਾਸ ਗਵਾਹ ਹੈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰ ਗਦੀ ਤੇ ਸੁਭਾਇਮਾਨ ਹੋਏ ਤਾਂ ਮਾਤਾ ਭਾਨੀ ਜੀ ਵਲੋਂ ਆਤਮ-ਰਸ ਨਾਲ ਭਰਪੂਰ ਜੋ ਅਸੀਸ ਪਰਦਾਨ ਕੀਤੀ ਗਈ, ਸੰਗਤਾਂ ਸੁਣ ਕੇ ਬਹੁਤ ਨਿਹਾਲ ਹੋਈਆਂ-

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ, ਪਿਤਰੀ ਹੋਇ ਉਧਾਰੋ ॥
ਸੋ ਹਰਿ ਹਰਿ ਤੁਮ ਸਦ ਹੀ ਜਾਪਹੁ, ਜਾ ਕਾ ਅੰਤੁ ਨ ਪਾਰੋ ॥੧॥
ਪੂਤਾ ! ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ,
ਸਦਾ ਭਜਹੁ ਜਗਦੀਸ॥੧॥ ਰਹਾਉ॥
ਸਤਿਗੁਰ ਤੁਮ ਕਉ ਹੋਇ ਦਇਆਲਾ, ਸੰਤ ਸੰਗਿ ਤੇਰੀ ਪ੍ਰੀਤਿ॥
ਕਾਪੜੁ ਪਤਿ ਪਰਮੇਸਰ ਰਾਖੀ, ਭੋਜਨੁ ਕੀਰਤਨੁ ਨੀਤਿ ॥੨॥
ਅੰਮ੍ਰਿਤੁ ਪੀਵਹੁ ਪੀਵਹੁ ਸਦਾ ਚਿਰ ਜੀਵਹੁ,
ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ, ਕਬਹਿ ਨ ਬਿਆਪੈ ਚਿੰਤਾ ॥੩॥
ਭਵਰੁ ਤੁਮ੍ਹਾਰਾ ਇਹੁ ਮਨੁ ਹੋਵਉ, ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ,
ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥ [ਪੰਨਾ ੪੯੬

ਵਰਤਮਾਨ ਸਿੱਖ ਸਮਾਜ ਵਿਚ ਨਾਮ-ਸੰਸਕਾਰ ਅਤੇ ਹੋਰ ਅਨੰਦ-ਕਾਰਜਾਂ ਸਮੇਂ ਰਾਗੀ ਸਿੰਘ ਬੜੇ ਚਾਉ ਮਲ੍ਹਾਰ ਨਾਲ ਇਸ ਸ਼ਬਦ ਦਾ ਗਾਇਨ ਕਰਦੇ ਹਨ। ਮਾਤਾ ਪਿਤਾ ਤੇ ਹੋਰ ਸ੍ਰੋਤੇ ਬਹੁਤ ਪ੍ਰਸੰਨ ਹੁੰਦੇ ਹਨ।

ਜਦੋਂ ਸਮਾਗਮ-ਸਮਾਪਤੀ ਮਗਰੋਂ ਭੰਗੜੇ, ਸਾਕਤੀ ਗੀਤਾਂ ਅਤੇ ਮਾਸ-ਸ਼ਰਾਬ ਵਾਲੇ ਪ੍ਰੀਤੀ-ਭੋਜਨ ਦਾ ਦੌਰ ਚਲਦਾ ਹੈ, ਓਦੋਂ ਗੁਰਸਿੱਖ ਹਿਰਦਿਆਂ ਵਿੱਚ ਭਾਰੀ ਰੋਸ ਕਾਰਨ ਰੰਗ ਵਿੱਚ ਭੰਗ ਪੈਣ ਵਾਲੀ ਸਥਿਤੀ ਬਣ ਜਾਂਦੀ ਹੈ। ਘਰ ਵਾਲੇ ਯਾਰਾਂ ਦੋਸਤਾਂ, ਸਨਬੰਧੀਆਂ ਦੀ ਵਾਹ ਵਾਹ ਖਟਣ ਹਿਤ ਧਰਮ ਨੂੰ ਦਾਅ ਤੇ ਲਾ ਦਿੰਦੇ ਹਨ ਪਰ ਓਹ ਇਹ ਨਹੀਂ ਸੋਚਦੇ ਕਿ ਅਜਿਹੀਆਂ ਸਿਆਣਪਾਂ ਗੁਰੂ ਘਰ ਦੀਆਂ ਖੁੱਸ਼ੀਆਂ ਪ੍ਰਾਪਤ ਕਰਨ ਵਿੱਚ ਵਿਘਨਕਾਰੀ ਸਾਬਤ ਹੁੰਦੀਆਂ ਹਨ।

(ਵਲੋਂ ਗੁਰਬਾਣੀ ਪ੍ਰਚਾਰ ਸੇਵਾ ਮਿਸ਼ਨ)

# ਅੰਮ੍ਰਿਤ ਚਿੰਤਨ

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ, ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥
ਨਾਨਕ, ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰ ਪਰਸਾਦਿ ॥
ਤਿਨੑੀ ਪੀਤਾ ਰੰਗ ਸਿਉ, ਜਿਨੑ ਕਉ ਲਿਖਿਆ ਆਦਿ ॥
[ਸਲੋਕ ਮਹਲਾ ੨, ਪੰਨਾ ੧੨੩੮

ਚਿੰਤਨ ਤੋਂ ਬਿਨਾ ਕੋਈ ਵੀ ਤੱਤ ਵਸਤੂ ਪ੍ਰਗਟ ਹੋਣੀ ਸੰਭਵ ਨਹੀਂ। ਜਗਿਆਸੂ ਜਿਸ ਵਸਤੂ ਨੂੰ ਸਤਿ ਕਰਕੇ ਚਿਤ ਵਿਚ ਚਿਤਵਦਾ ਹੈ, ਓਹ ਵਸਤੂ ਪ੍ਰਾਪਤ ਕਰ ਲੈਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੈਤਸਰੀ ਰਾਗ ਵਿਚ ਰਚਿਤ ਸਲੋਕ ਇਸ ਭਾਵ ਉਤੇ ਆਪਣੀ ਮੋਹਰ-ਛਾਪ ਲਾਉਂਦਾ ਹੈ:-

ਚਿਤਿ ਜਿ ਚਿਤਵਿਆ, ਸੋ ਮੈ ਪਾਇਆ ॥
ਨਾਨਕ, ਨਾਮੁ ਧਿਆਇ ਸੁਖ ਸਬਾਇਆ ॥ [ਪੰਨਾ ੭੦੪

ਅੰਮ੍ਰਿਤ ਕੀ ਹੈ? ਕਿਥੇ ਹੈ? ਕਿਵੇਂ ਪ੍ਰਾਪਤ ਹੁੰਦਾ ਹੈ? ਇਤਾਦਿ ਪ੍ਰਸ਼ਨਾਂ ਦੇ ਉਤਰ 'ਅੰਮ੍ਰਿਤ ਫ਼ਿਲਾਸਫ਼ੀ' ਪੁਸਤਕ ਅੰਦਰ ਦਰਜ ਹਨ। 'ਅੰਮ੍ਰਿਤ' ਦਾ ਸਿਧਾਂਤ ਇਹ ਹੈ ਕਿ ਅੰਮ੍ਰਿਤ ਪਰਮੇਸ਼ਰ ਦਾ ਨਾਮ ਹੈ। ਨਾਮ-ਦੀਖਿਆ ਲਏ ਬਿਨਾ ਕੋਈ ਜੀਵ ਵੀ ਸਿੱਖ ਨਹੀਂ ਬਣ ਸਕਦਾ। ਜੇ ਕੇਸ ਰਖੇ ਹੋਏ ਹੋਣ ਅਤੇ ਅੰਮ੍ਰਿਤ ਨਾ ਛਕਿਆ ਹੋਵੇ ਤਾਂ ਉਹ 'ਭੇਖੀ ਮੂਰਖ ਸਿਖ' ਦੇ ਦਾਇਰੇ ਵਿੱਚ ਆ ਜਾਂਦਾ ਹੈ। ਗੁਰਬਾਣੀ ਅਜਿਹੇ ਨਿਗੁਰੇ ਮਨੁੱਖ ਨੂੰ "ਓਹੁ ਹਰਿ ਦਰਗਹ ਹੈ ਭ੍ਰਸਟੀ" ਗਰਦਾਨਦੀ ਹੈ।

'ਖੰਡੇ ਦਾ ਅੰਮ੍ਰਿਤ' ਨਾਮ-ਅੰਮ੍ਰਿਤ ਨਾਲੋਂ ਵੱਖਰਾ ਨਹੀਂ, ਨਾਮ ਤੋਂ ਬਿਨਾਂ 'ਅੰਮ੍ਰਿਤ' ਤਿਆਰ ਹੀ ਨਹੀਂ ਹੋ ਸਕਦਾ। ਸਤਿਗੁਰੂ (ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੰਜਾਂ ਪਿਆਰਿਆਂ ਪਾਸੋਂ) ਅੰਮ੍ਰਿਤ-ਨਾਮ ਦੀ ਦਾਤਿ ਪ੍ਰਾਪਤ ਕਰਨ ਮਗਰੋਂ ਜਿਉਂ ਜਿਉਂ ਰਸਨਾ ਨਾਮ ਨੂੰ ਪਰਸਦੀ ਹੈ, ਨਾਮ ਦਾ ਨਿਰੰਤਰ ਅਭਿਆਸ ਜਾਰੀ ਰਹਿੰਦਾ ਹੈ, ਤਿਉਂ ਤਿਉਂ ਅੰਮ੍ਰਿਤ-ਰੰਗ ਦੇ ਤਰੰਗ ਉਠਦੇ ਹਨ। ਅੰਮ੍ਰਿਤ ਸਰੂਰ ਬਖ਼ਸ਼ਦਾ ਹੈ, ਗ਼ਰੂਰ ਦੂਰ ਕਰਨ ਵਿੱਚ ਸਹਾਇਕ ਹੁੰਦਾ ਹੈ। ਅੰਮ੍ਰਿਤ

ਵਿਸ਼ੇ-ਵਿਕਾਰਾਂ ਤੋਂ ਮੁਕਤਿ ਕਰਾਉਂਦਾ ਹੈ, ਮਾਇਆ ਦੀਆਂ ਫਾਹੀਆਂ ਕੱਟ ਕੇ ਰੱਬੀ ਜੋਤਿ ਵਿੱਚ ਅਭੇਦ ਕਰ ਦਿੰਦਾ ਹੈ। ਸੱਚ ਜਾਣੋ ! ਅੰਮ੍ਰਿਤ, ਪਵਿੱਤਰ ਜੀਵਨ ਘੜਨ ਦਾ ਉਹ ਸੰਚਾ ਹੈ ਜਿਸ ਵਿਚ ਢਲ ਕੇ ਮਨੁੱਖ ਦੀ ਸੁਰਤਿ, ਸੂਰਤ ਤੇ ਸੀਰਤ ਉਘੜਦੀ ਹੈ ਕਿਉਂਕਿ ਅੰਮ੍ਰਿਤ ਦਾ ਸਦਕਾ ਇਸ ਨੂੰ ਜੀਵਨ ਮਰਨ ਦੀ ਸੋਝੀ ਆ ਜਾਂਦੀ ਹੈ।

ਸਤਿਗੁਰੂ ਨਾਲ ਸਾਂਝ ਬਣਨ ਦੇ ਫਲ ਸਰੂਪ ਇਸ ਨੂੰ ਅੰਮ੍ਰਿਤ-ਨਾਮ ਬਾਰੇ ਇਹ ਦ੍ਰਿੜ੍ਹਤਾ ਹੋ ਜਾਂਦੀ ਹੈ:-

ਸਤਿਗਰ ਵਿਚਿ ਅੰਮ੍ਰਿਤ ਨਾਮੁ ਹੈ, ਅੰਮ੍ਰਿਤ ਕਹੈ ਕਹਾਇ ॥
ਗੁਰਮਤੀ ਨਾਮੁ ਨਿਰਮਲੋੁ, ਨਿਰਮਲ ਨਾਮੁ ਧਿਆਇ ॥

[ਪੰਨਾ ੧੪੨੩

ਅੰਮ੍ਰਿਤ ਦਾ ਨਿਰੰਤਰ ਗਿਆਨ ਤੇ ਧਿਆਨ ਜਗਿਆਸੂ ਦੇ ਹਿਰਦੇ ਵਿੱਚ ਨਾਮ-ਸੁਗੰਧੀ ਪ੍ਰਗਟ ਕਰ ਦਿੰਦਾ ਹੈ। ਅੰਮ੍ਰਿਤ ਸੁਗੰਧੀ ਵਿੱਚ ਵਿਸਮਾਦੀ ਕਲਾ ਮੌਜੂਦ ਹੈ। ਇਹ ਜਗਤ ਬਗ਼ੀਚੀ ਹੈ ਅਤੇ ਮੇਰਾ ਪ੍ਰਭੂ ਆਪ ਇਸ ਵਾੜੀ ਦਾ ਮਾਲੀ ਹੈ। ਗੁਰਵਾਕ ਹਨ:-

ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥
ਸਦਾ ਸਮਾਲੇ ਕੋ ਨਾਹੀ ਖਾਲੀ ॥
ਜੇਹੀ ਵਾਸਨਾ ਪਾਏ ਤੇਹੀ ਵਰਤੈ
ਵਾਸੂ ਵਾਸੁ ਜਣਾਵਣਿਆ ॥ [ਪੰਨਾ ੧੧੮

ਜਿਸ ਤਰ੍ਹਾਂ ਦੀ ਖ਼ੁਸ਼ਬੋ ਹਰੀ ਕਿਸੇ ਵਿੱਚ ਪਾ ਦਿੰਦਾ ਹੈ, ਉਸ ਦੀ ਵਾਸ਼ਨਾ ਉਸ ਤਰ੍ਹਾਂ ਖਿਲਰਦੀ ਹੈ। ਇਸ ਪਈ ਹੋਈ ਸੁਗੰਧੀ ਤੋਂ ਹੀ ਮਨੁੱਖ ਦੀ ਚੰਗੀ ਮੰਦੀ ਸੋਭਾ ਹੁੰਦੀ ਹੈ। ਇਹ ਅਨੰਦਮਈ ਸੁਗੰਧੀ ਗੁਰੂ ਰਾਹੀਂ ਮਿਲ ਸਕਦੀ ਹੈ ਕਿਉਂਕਿ ਸਤਿਗੁਰੂ ਹੀ ਅੰਮ੍ਰਿਤ ਨਾਮ ਦਾ ਦਾਤਾ ਹੈ। ਬਸ, ਜਿਸ ਜੀਵ ਨੂੰ ਸਤਿਗੁਰੂ ਪਾਸੋਂ ਨਾਮ ਦੀ ਕਣੀ ਪ੍ਰਾਪਤਿ ਹੋ ਜਾਂਦੀ ਹੈ, ਉਹ ਖ਼ਾਲਸਾ ਬਣ ਜਾਂਦਾ ਹੈ। ਖ਼ਾਲਸਾ ਕੋਈ ਭੇਖ ਨਹੀਂ। ਖ਼ਾਲਸਾ ਉਸੇ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਮਿਲਾਵਟ ਨਾ ਹੋਵੇ, ਉਹ ਨਿਰੋਲ ਅਕਾਲ ਪੁਰਖ ਦਾ ਹੁਕਮੀ ਬੰਦਾ ਬਣ ਕੇ ਸਾਹਿਬ ਦੀ ਕਾਰ ਕਰੇ। ਅੰਦਰੋਂ ਬਾਹਰੋਂ ਨਿਰਮਲ ਹੋਵੇ। 'ਸਭ ਮਹਿ ਸਚਾ ਏਕੋ ਸੋਈ' ਅਥਵਾ 'ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ' (ਪੰਨਾ ੪੮੫) ਦਾ ਪ੍ਰਚਾਰਕ ਹੋਵੇ। ਸੰਕਲਪਾਂ ਵਿਕਲਪਾਂ ਤੋਂ ਉਪਰ ਉਠ ਜਾਵੇ, ਗੁਰੂ ਗੁਰੂ ਜਪਣ ਲਗ ਜਾਏ, ਸਹੀ ਅਰਥਾਂ ਵਿੱਚ ਉਸ ਨੂੰ ਅੰਮ੍ਰਿਤ ਦੀ ਸਾਰ (ਸੋਝੀ) ਆਉਂਦੀ ਹੈ। ਅੰਮ੍ਰਿਤਧਾਰੀ, ਸੂਰਬੀਰ ਤੇ

ਪਰਉਪਕਾਰੀ ਸੁਭਾਵਿਕ ਹੀ ਬਣ ਸਕਦਾ ਹੈ ਪਰ ਹੰਕਾਰੀ ਨਹੀਂ ਬਣ ਸਕਦਾ। 'ਗਰੀਬੀ ਗਦਾ ਹਮਾਰੀ' ਵਾਲਾ ਜੀਵਨ ਲਕਸ਼ ਖ਼ਾਲਸੇ ਦੇ ਅੰਦਰ ਰੱਸਿਆ ਰਹਿੰਦਾ ਹੈ। ਵੇਖੋ ਦਸਮੇਸ਼ ਪਿਤਾ ਜੀ ਨੇ ਅੰਮ੍ਰਿਤ ਮਰਯਾਦਾ ਦੀ ਪੂਰਤੀ ਅਥਵਾ "ਗੁਰੁ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ" ਵਾਲੇ ਸਿਧਾਂਤ ਨੂੰ ਲਾਗੂ ਕਰਨ ਲਈ ਪੰਜ ਪਿਆਰਿਆਂ ਦੇ ਸਨਮੁਖ ਖੜੇ ਹੋਏ, ਨਿਮਰਤਾ ਸਹਿਤ ਬੇਨਤੀ ਕੀਤੀ, 'ਗੁਰੂ ਖ਼ਾਲਸਾ ਜੀ! ਜਿਸ ਵਿਧੀ ਨਾਲ ਤੁਹਾਨੂੰ ਅੰਮ੍ਰਿਤ ਛਕਾਇਆ ਸੀ, ਹੁਣ ਉਸੇ ਵਿਧੀ ਨਾਲ ਮੈਨੂੰ ਵੀ ਅੰਮ੍ਰਿਤ ਦੀ ਦਾਤਿ ਬਖ਼ਸ਼ਿਸ਼ ਕਰੋ ਜੀ! ਇਸ ਬਾਰੇ ਸਾਨੂੰ ਇਤਿਹਾਸਕ ਸੰਕੇਤ ਮਿਲਦਾ ਹੈ:-

"ਜੈਸੇ ਮਮ ਦੀਨਿ ਬਿਧਿ ਸੰਗ ਤੁਮ ਲੀਨਿ ਪੰਜ,
ਤੈਸੋ ਮੋਹਿ ਦੀਜੀਏ ਸੰਦੇਹ ਸਭ ਖੋਇ ਕਰ।"

ਜੇ ਆਤਮਾ ਰੂਪੀ ਸ਼ੀਸ਼ੇ ਵਿਚ ਆਪਣਾ ਮੂੰਹ ਵੇਖੋ ਤਾਂ ਤੁਹਾਨੂੰ ਪਰਤੱਖ ਖ਼ਾਲਸਾ ਪੰਥ ਦੇ ਪ੍ਰਕਾਸ਼ਕ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਣਗੇ ਕਿਉਂਕਿ ਦਸਮੇਸ਼ ਜੀ ਦਾ ਆਪਣਾ ਵਚਨ ਹੈ:-

ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥
ਖ਼ਾਲਸੇ ਮੈ ਹਉ ਕਰਉ ਨਿਵਾਸ ॥ [ਸਰਬ ਲੋਹ ਗ੍ਰੰਥ

ਖੰਡੇ ਦੇ ਅੰਮ੍ਰਿਤ ਦੀ ਖ਼ਾਲਸੇ ਨਾਲ ਅਟੁੱਟ ਸਾਂਝ ਹੈ। ਇਹ ਸਾਂਝ ਕਿਸੇ ਮਨੁੱਖੀ ਸੋਚ ਦਾ ਸਿੱਟਾ ਨਹੀਂ, ਇਹ ਤਾਂ ਕੌਤਕੀ ਕਰਤਾਰ ਦੀ ਇਕ ਅਸਚਰਜ ਖੇਡ ਹੈ। ਅੰਮ੍ਰਿਤਧਾਰੀ ਸਿੱਖ ਵਿਚ 'ਨਾ ਕੋ ਬੈਰੀ ਨਹੀ ਬੇਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' (ਪੰਨਾ ੧੨੯੯) ਵਾਲੀ ਬੁਨਿਆਦੀ ਸਦ-ਭਾਵਨਾ ਭਰਪੂਰ ਹੈ। 'ਹਮਾਰੀ ਪਿਆਰੀ ਅੰਮ੍ਰਿਤਧਾਰੀ' ਦੇ ਉਪਦੇਸ਼ ਸਾਨੂੰ ਇਹ ਸੇਧ ਬਖ਼ਸ਼ਦੇ ਹਨ:-

ਗੁਰ ਕੇ ਬਚਨ ਸਤਿ ਜੀਅ ਧਾਰਹੁ ॥
ਮਾਣਸ ਜਨਮੁ ਦੇਹ ਨਿਸ੍ਤਾਰਹੁ ॥
ਗੁਰੁ ਜਹਾਜੁ ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥
ਗੁਰਪ੍ਰਸਾਦਿ ਪ੍ਰਭੁ ਪਾਈਐ,
ਗੁਰ ਬਿਨੁ ਮੁਕਤਿ ਨ ਹੋਇ ॥ [ਪੰਨਾ ੧੪੦੧

ਅੰਮ੍ਰਿਤ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਜਿਸ ਸਿੱਖ ਦਾ ਆਪਣੇ ਗੁਰੂ ਉਤੇ ਪੂਰਨ ਭਰੋਸਾ ਹੋਵੇ, ਉਹ ਆਪਣੇ ਸਤਿਗੁਰੂ ਪਾਸੋਂ ਮੂੰਹ ਮੰਗੀ ਦਾਤਿ ਪ੍ਰਾਪਤ ਕਰ ਲੈਂਦਾ ਹੈ:-

ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥

ਖ਼ਾਲਸੇ ਨੂੰ ਵਿਰਸੇ ਵਿਚ ਮਿਲੀ ਸੂਰਬੀਰਤਾ ਦਾ ਮੁਖ-ਮੰਤਵ ਸੰਸਾਰ ਵਿੱਚ ਵਿਚਰਦਿਆਂ ਰਾਜ-ਜੋਗ ਵਾਲੀ ਸ੍ਵੈ-ਮਾਣਤਾ ਨੂੰ ਕਾਇਮ ਰਖਣਾ ਹੈ। ਖ਼ਾਲਸਾ ਸਚਿਆਰ ਦੀ ਸਿਖਰ ਹੈ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜ਼ਫ਼ਰਨਾਮੇ ਵਿੱਚ ਆਪਣੇ ਅੰਮ੍ਰਿਤ ਬਚਨਾ ਰਾਹੀਂ ਪ੍ਰਗਟ ਕਰ ਦਿੱਤਾ ਹੈ:-

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥

ਇਥੇ ਹੀ ਬਸ ਨਹੀਂ, ਦਸਮੇਸ਼ ਪਿਤਾ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਗੁਰਤਾ-ਗਦੀ ਬਖ਼ਸ਼ਣ ਤੋਂ ਪਹਿਲਾਂ ਇਹ ਉਪਦੇਸ਼ ਦਿੱਤਾ :-

"ਖ਼ਾਲਸਾ ਜੀ ! ਤੁਸਾਂ ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ, ਪੂਜਾ ਅਕਾਲ ਕੀ, ਇਸ ਪ੍ਰਮਾਣਕਿਤਾ ਨੂੰ ਕਾਇਮ ਰਖਣਾ।"

ਗੁਰਮੁਖਿ ਪਿਆਰਿਓ !

ਅੰਮ੍ਰਿਤ ਇਕ ਸੰਜੀਵਨੀ ਬੂਟੀ ਹੈ ਜੋ ਜਗਿਆਸੂ ਨੂੰ ਅਨੰਦਮਈ ਜੀਵਨ ਪਰਦਾਨ ਕਰਦੀ ਹੈ। 'ਅੰਮ੍ਰਿਤ ਫ਼ਿਲਾਸਫ਼ੀ' ਵਿੱਚ ਇਤਿਹਾਸਕ ਹਵਾਲਿਆਂ ਨਾਲ ਖੋਜ ਭਰਪੂਰ ਵੀਚਾਰਾਂ ਦੇ ਸਰਵੇਖਣ ਤੋਂ ਪਤਾ ਚਲਦਾ ਹੈ ਕਿ ਸਚਮੁਚ ਸਾਹਿਬ-ਏ-ਕਮਾਲ ਨੇ ਤੁੱਠ ਕੇ, ਆਪਣੀ ਕਲਾ ਵਰਤਾ ਕੇ ਆਪਣੇ ਸੇਵਕ ਪਾਸੋਂ ਇਹ ਸੇਵਾ ਲਈ ਹੈ। ਵਰਤਮਾਨ ਸਮੇਂ ਵਿੱਚ ਅਜਿਹੇ ਵਿਸ਼ਿਆਂ ਤੇ ਗੁਰਮਤਿ ਵੀਚਾਰਾਂ ਦਾ ਅਦਾਨ-ਪਰਦਾਨ ਕਰਨਾ ਨੌਜਵਾਨ ਪੀੜੀ ਦੀਆਂ ਤਰਕਾਂ ਦੇ ਉਤਰ ਦੇਣੇ ਕੋਈ ਸੌਖੀ ਗਲ ਨਹੀਂ।

'ਅੰਮ੍ਰਿਤ ਫ਼ਿਲਾਸਫ਼ੀ' ਗੁਰਸਿਖਾਂ ਲਈ ਇਕ ਅਮੋਲਕ ਖ਼ਜ਼ਾਨਾ ਹੈ। ਭਾ. ਸ. ਗਿ. ਹਰਿਬੰਸ ਸਿੰਘ ਜੀ ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ ਕਿਉਂਕਿ ਆਪ ਗੁਰੂ ਕਿਰਪਾ ਸਦਕਾ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ" (ਤੁਲਨਾਤਮਿਕ ਅਧਿਐਨ) 14 ਭਾਗਾਂ ਵਿਚ ਅਤੇ ਗੁਰਮਤਿ ਦੇ ਵੇਖ ਵਖ ਵਿਸ਼ਿਆਂ ਤੇ ਦੋ ਦਰਜਨ ਤੋਂ ਵੱਧ ਧਾਰਮਿਕ ਪੁਸਤਕਾਂ ਸਿੱਖ ਸਮਾਜ ਨੂੰ ਸਮਰਪਿਤ ਕਰ ਚੁੱਕੇ ਹਨ। ਆਪ ਜੀ ਦੀ ਲਿਖਣ ਸ਼ੈਲੀ ਸੌਖੀ ਤੇ ਪ੍ਰਭਾਵਸ਼ਾਲੀ ਹੈ। ਗੁਰੂ ਚਰਨਾਂ ਵਿੱਚ ਅਰਦਾਸਿ ਹੈ ਕਿ ਆਪ ਆਪਣੇ ਸੇਵਕ ਨੂੰ ਸਰੀਰਕ ਅਰੋਗਤਾ, ਨਾਮ-ਸਿਮਰਨ ਦੀ ਦਾਤਿ ਨਾਲ ਨਿਹਾਲ ਕਰੀ ਰਖਣ ਤੇ ਗੁਰਮਤਿ

ਸਿਖਿਆਰਥੀ ਇਸੇ ਤਰ੍ਹਾਂ ਆਪ ਦੀ ਅਨੁਭਵੀ ਕ੍ਰਿਤ ਤੋਂ ਜੀਵਨ ਲਾਹਾ ਪ੍ਰਾਪਤ ਕਰਦੇ ਰਹਿਣ।

ਮੇਰੀ ਦਿਲੀ ਭਾਵਨਾ ਹੈ ਕਿ ਇਹ ਅਮੋਲਕ ਪੁਸਤਕ ਹਰੇਕ ਗੁਰਸਿਖ ਘਰਾਣੇ ਵਿੱਚ ਪਹੁੰਚੇ ਤਾਂ ਜੋ ਨੌਜਵਾਨ ਸ਼੍ਰੇਣੀ ਇਸ ਤੋਂ ਲੋੜੀਂਦੀ ਗੁਰਮਤਿ ਅਗਵਾਈ ਪ੍ਰਾਪਤ ਕਰ ਸਕੇ। ਕਿਤਨਾ ਚੰਗਾ ਹੋਵੇ ਜੇ ਕੀਰਤਨ ਦਰਬਾਰਾਂ ਵਾਂਗ, ਪੰਥਕ ਪੱਧਰ ਤੇ ਗੁਰਬਾਣੀ ਵੀਚਾਰ ਅਤੇ ਅੰਮ੍ਰਿਤ ਪਰਚਾਰ ਮਿਸ਼ਨ ਰਾਹੀਂ ਨੌਜਵਾਨ ਪੀੜੀ ਨੂੰ ਉਤਸ਼ਾਹਤ ਕੀਤਾ ਜਾਏ ਤਾਂ ਜੋ ਵਰਤਮਾਨ ਪਤਿਤ-ਪੁਣੇ ਵਲ ਵਧ ਰਹੀਆਂ ਰੁਚੀਆਂ ਨੂੰ ਠੱਲ ਪਾਈ ਜਾ ਸਕੇ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸ

(ਜਸਬੀਰ ਸਿੰਘ ਖ਼ਾਲਸਾ)
"ਖੰਨੇ ਵਾਲੇ"
10-03-2002

ਅਕਾਲ ਆਸ਼ਰਮ,
ਸੋਹਾਣਾ, ਨਜ਼ਦੀਕ, ਚੰਡੀਗੜ੍ਹ।

# ਅੰਮ੍ਰਿਤ ਕਾਂਖਿਆ

ਹਰਿ ਕੇ ਨਾਮ ਕੇ ਜਨ ਕਾਂਖੀ ॥
ਮਨਿ ਤਨਿ ਬਚਨਿ ਏਹੀ ਸੁਖੁ ਚਾਹਤ,
ਪ੍ਰਭ ਦਰਸੁ ਦੇਖਹਿ ਕਬ ਆਖੀ ॥ [ਪੰਨਾ ੧੨੨੭

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਪਦਾਰਥ ਹਨ, ਕਿਸੇ ਨੂੰ ਸੁਆਦਲੇ ਭੋਜਨ ਖਾਣ ਦੀ ਭੁੱਖ, ਕਿਸੇ ਨੂੰ ਸੁੰਦਰ ਬਸਤ੍ਰ ਪਾਣ ਦੀ ਭੁੱਖ, ਕਿਸੇ ਨੂੰ ਇਸ਼ਨਾਨ ਕਰਨ ਲਈ ਭਾਂਤ ਭਾਂਤ ਦੇ ਤੀਰਥਾਂ ਤੇ ਜਾਣ ਦੀ ਭੁੱਖ, ਕਿਸੇ ਨੂੰ ਆਗਿਆਕਾਰੀ ਸੰਤਾਨ ਦੀ ਭੁੱਖ, ਕਿਸੇ ਨੂੰ ਵਿਦਿਅਕ ਡਿਗਰੀ ਪ੍ਰਾਪਤ ਕਰਨ ਦੀ ਭੁੱਖ, ਕਿਸੇ ਨੂੰ ਧਾਰਮਿਕ ਸਟੇਜਾਂ ਉਤੇ ਲਛੇਦਾਰ ਭਾਸ਼ਨ ਸੁਣਾਉਣ ਦੀ ਭੁੱਖ, ਕਿਸੇ ਨੂੰ ਰਾਜਸੀ ਤਾਕਤ ਹਥਿਆਉਣ ਦੀ ਭੁੱਖ, ਗਲ ਕੀ, ਸਾਰੀ ਸ੍ਰਿਸ਼ਟੀ ਸਰੀਰਕ ਇੰਦ੍ਰਿਆਂ ਸਮੇਤ ਮਾਨਸਿਕ ਭੁੱਖਾਂ ਦੀ ਪੂਰਤੀ ਵਿਚ ਗ਼ਲਤਾਨ ਹੈ। ਪਰ ਸਚਾਈ ਇਹ ਹੈ ਕਿ ਅੰਮ੍ਰਿਤ ਕਾਂਖਿਆ ਤੋਂ ਬਿਨਾ ਮਨ ਦੀ ਤ੍ਰਿਪਤੀ ਨਹੀਂ ਹੁੰਦੀ। ਗੁਰੂ ਪਾਤਿਸ਼ਾਹ ਜੀ ਦਾ ਫੁਰਮਾਨ ਹੈ:-

ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥
ਕਲਮ ਕਾਗਦ ਸਿਆਨਪ ਲੇਖੀ ॥
ਮਹਰ ਮਲੂਕ ਹੋਇ ਦੇਖਿਆ ਖਾਨ ॥
ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥ [ਪੰਨਾ ੧੭੯

ਮਾਇਕੀ ਐਸ਼ਵਰਜ ਨਾਲ ਤ੍ਰਿਸ਼ਨਾਲੂ ਰੁਚੀਆਂ ਹੋਰ ਉਤੇਜਤ ਹੁੰਦੀਆਂ ਹਨ। ਮਨ ਦੇ ਰਜੇਵੇਂ ਦਾ ਇਕੋ ਇਕ ਸਾਧਨ ਹੈ, ਪਰਮੇਸ਼ਰ ਦੇ ਗੁਣ ਗਾਉਣਾ ਤੇ ਉਨ੍ਹਾਂ ਗੁਣਾਂ ਵਿਚ ਸਮਾਉਣਾ। ਗੁਰਬਾਣੀ ਵਿੱਚੋਂ ਅਜਿਹੀ ਸੇਧ ਮਿਲਦੀ ਹੈ:-

ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥
ਨਾਨਕ, ਭੁਖਾ ਤਾ ਰਜੇ, ਜਾ ਗੁਣ ਕਹਿ ਗੁਣੀ ਸਮਾਇ॥ [ਪੰ. ੧੪੭

ਅੰਮ੍ਰਿਤ ਸ਼ਬਦ ਦੀ ਪ੍ਰਾਪਤੀ ਤੋਂ ਬਿਨਾਂ ਪਰਮ-ਗਤੀ ਨਹੀਂ ਹੋ ਸਕਦੀ। 'ਉਦਮ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖੁ ਭੁੰਚੁ ॥ ਧਿਆਇਦਿਆ ਤੂ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ॥' (ਪੰਨਾ ੫੨੨) ਵਾਲੇ ਉਪਦੇਸ਼ ਤੇ ਅਮਲ ਕੀਤਿਆਂ ਜੀਵਨ ਵਿੱਚ ਪਰਿਵਰਤਨ ਆਉਂਦਾ

ਹੈ, ਆਲਸ ਤੇ ਅਵੇਸਲਾਪਨ ਦੂਰ ਹੋ ਜਾਂਦਾ ਹੈ।

ਜੇ ਗਿਆਨ ਚਖਸ਼ੂਆਂ ਨਾਲ ਵੇਖੀਏ ਤਾਂ ਦ੍ਰਿਸ਼ਟਮਾਨ ਸੰਸਾਰ ਵਿੱਚ ਮੋਹ ਮਾਇਆ ਦਾ ਹੀ ਘੁੱਪ ਹਨੇਰਾ ਹੈ, ਜਿਸ ਕਾਰਨ ਜੀਵ ਕਾਮ-ਵਾਸ਼ਨਾ ਵਿਚ ਹੀ ਗ਼ਲਤਾਨ ਰਹਿੰਦਾ ਹੈ। ਜੀਵ ਰੂਪੀ ਤੋਤੇ ਨੂੰ ਸੰਸਾਰ ਰੂਪੀ ਪਿੰਜਰੇ ਚੋਂ ਬਾਹਰ ਨਿਕਲਣ ਲਈ 'ਗੁਰਮਤਿ ਮਾਰਗ ਦਰਸ਼ਨ' ਅਪਨਾਉਣ ਦੀ ਲੋੜ ਹੈ ਜਿਸ ਸਦਕਾ ਇਹ ਇਕੋ ਵਾਰ ਉਡ ਕੇ ਮੋਖ-ਪਦਵੀ ਨੂੰ ਪ੍ਰਾਪਤ ਹੋ ਸਕਦਾ ਹੈ:-

ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
ਸਚੁ ਚੁਗੈ ਅੰਮ੍ਰਿਤੁ ਪੀਐ, ਉਡੈ ਤ ਏਕਾ ਵਾਰ ॥
ਗੁਰਿ ਮਿਲਿਐ ਖਸਮੁ ਪਛਾਣੀਐ,
ਕਹੁ ਨਾਨਕ ਮੋਖਦੁਆਰੁ॥ [ਪੰਨਾ ੧੦੧੦

ਅੰਮ੍ਰਿਤ-ਕਾਂਖੀ ਦੇ ਹਿਰਦੇ ਵਿਚ ਜਦੋਂ ਪ੍ਰੇਮ ਰੂਪੀ ਅਮੋਲਕ ਗੁਣਾਂ ਦਾ ਸੰਚਾਰ ਹੋ ਜਾਂਦਾ ਹੈ, ਓਦੋਂ ਇਸ ਨੂੰ "ਗੁਰਮੰਤ੍ਰੜਾ ਚਿਤਾਰਿ, ਨਾਨਕ ਦੁਖੁ ਨ ਥੀਵਈ" (ਪੰਨਾ ੫੨੧) ਵਾਲਾ ਮਨੋ-ਬਲ ਮਿਲਦਾ ਹੈ। ਜਿਵੇਂ ਮੱਛੀ ਪਾਣੀ ਵਿਚ ਰਹਿ ਕੇ ਜੀਵਨ-ਅਨੰਦ ਮਾਣਦੀ ਹੈ ਤਿਵੇਂ ਅੰਮ੍ਰਿਤ ਅਭਿਲਾਸ਼ੀ ਜਗਿਆਸੂ ਸ਼ਬਦ ਸੁਰਤਿ ਦੁਆਰਾ ਪ੍ਰੇਮ ਰਸ ਪੀਣ ਵਿਚ ਮਗਨ ਹੋ ਜਾਂਦਾ ਹੈ। ਅਜਿਹੀ ਦਸ਼ਾ ਨੂੰ ਭਾ. ਸ. ਗੁਰਦਾਸ ਜੀ ਨੇ ਇਉਂ ਵਰਨਣ ਕੀਤਾ ਹੈ:-

ਸਬਦ ਸੁਰਤਿ ਲਿਵ ਲੀਨ ਜਲ ਮੀਨ ਗਤਿ,
ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈਂ ॥ [ਕਬਿਤ ਨੰ. ੧੯੪

ਅੰਮ੍ਰਿਤ ਰਸ ਨਾਲ ਹਿਰਦੇ ਤੇ ਸੁਰਤਿ ਵਿਚ ਰਬੀ-ਨਿਮਗਨਤਾ ਸੁਤੇ ਹੀ ਪ੍ਰਵੇਸ਼ ਕਰ ਜਾਂਦੀ ਹੈ ਜਿਸ ਨਾਲ 'ਸੁਧ ਕੀ ਨ ਸੁਧਿ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮਹਿ ਨ ਮਤਿ ਹੈ' (ਭਾ. ਗੁ. ਕਬਿਤ ਨੰ: ੯/੧) ਵਾਲੀ ਅਵਸਥਾ ਬਣ ਜਾਂਦੀ ਹੈ।

ਗੁਰੂ ਪਿਆਰਿਓ !

ਜੇ ਹਿਰਦੇ ਵਿਚ ਖੇੜਾ ਹੋਵੇ ਤਾਂ ਜੀਵ ਦੇ ਚਿਹਰੇ ਉਤੇ ਖੇੜਾ, ਬੋਲਾਂ ਵਿਚੋਂ ਵੀ ਸੁਭਾਵਿਕ ਮੁਸਕਾਨ ਪ੍ਰਗਟ ਹੋ ਆਉਂਦੀ ਹੈ। ਜੇ ਮਨ ਵਿਚ ਕਉੜਤਣ ਹੋਵੇ ਤਾਂ ਮੱਥੇ ਉਤੇ ਤੀਊੜੀ, ਬੋਲਾਂ 'ਚ ਗੁੱਸਾ-ਗਿਲਾ ਰੂਪਮਾਨ ਹੋਣੋ ਨਹੀਂ ਰੁੱਕ ਸਕਦਾ। ਇਸੇ ਤਰ੍ਹਾਂ ਗੁਰਸਿਖੀ ਦੇ ਮੰਡਲ ਵਿਚ ਵਿਚਰਨ ਵਾਲੇ ਅੰਮ੍ਰਿਤਧਾਰੀ ਖ਼ਾਲਸੇ ਦਾ ਦਰਸ਼ਨ ਪਰਸਿਆਂ ਸੁਤੇ ਹੀ ਇਉਂ ਅਨੁਭਵ ਹੋਣ ਲਗ ਜਾਂਦਾ ਹੈ ਕਿ-

੧. ਉਸਦਾ ਚਿਹਰਾ/ਮਸਤਕ 'ਨਾਮ ਜਪੰਦੜੀ ਲਾਲੀ' ਨਾਲ ਨੂਰੋ ਨੂਰ ਹੈ।

੨. ਉਸਦੀ ਅੰਮ੍ਰਿਤ-ਰਸਨਾ ਚੋਂ ਨਿਕਲੇ ਮਿੱਠੇ ਬੋਲਾਂ ਚੋਂ ਨਾਮ ਦੀ ਸੁਗੰਧੀ ਲਪਟਾਂ ਮਾਰ ਰਹੀ ਹੁੰਦੀ ਹੈ।
੩. ਉਸਦਾ ਸੰਤ-ਸਿਪਾਹੀ ਸਰੂਪ, ਬੀਰ-ਰੱਸੀ ਉਤਸ਼ਾਹ ਅਤੇ "ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥" (ਪੰਨਾ ੧੪੬) ਵਾਲਾ ਮਨਮੋਹਣਾ ਦੀਦਾਰ, ਪ੍ਰਭਾਵਸ਼ਾਲੀ ਹੁੰਦਾ ਹੈ।
੪. ਉਸ ਦੇ ਹਿਰਦੇ ਵਿਚ "ਨਾਨਕ ਨਾਮ ਚੜਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ" ਅਤੇ 'ਸੁਭ ਕਰਮਨ ਤੇ ਕਬਹੂ ਨ ਟਰੋ' ਵਾਲੀ ਕਰਣੀ ਦੀ ਪਰਧਾਨਤਾ ਸੁਤੇ ਹੀ ਰੂਪਮਾਨ ਹੁੰਦੀ ਹੈ।
੫. ਉਸ ਵਿਚ ਸਭ ਤੋਂ ਵੱਡਾ ਗੁਣ ਇਹ ਹੁੰਦਾ ਹੈ ਕਿ ਉਸ ਦੇ ਹਿਰਦੇ ਵਿਚ 'ਗੁਰੁ ਪੂਰਾ ਮੇਰਾ ਗੁਰੁ ਪੂਰਾ' ਉਤੇ ਪੂਰਨ ਭਰੋਸਾ ਹੁੰਦਾ ਹੈ। ਉਸਨੂੰ ਪ੍ਰਤੀਤ ਹੁੰਦੀ ਹੈ ਕਿ ਗੁਰੂ ਹਰ ਵੇਲੇ ਉਸ ਦੇ ਅੰਗ-ਸੰਗ ਹੈ:-

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ [ਪੰਨਾ ੩੯੪

ਅਜਿਹੀ ਭਾਵਨਾ ਵਾਲੇ ਜਗਿਆਸੂ ਦੇ ਹਿਰਦੇ ਅੰਦਰ ਐਸੀ ਅੰਮ੍ਰਿਤ-ਕਲਾ ਵਰਤਦੀ ਹੈ ਜਿਸ ਨਾਲ ਉਸ ਨੂੰ ਸਭ ਥਾਵਾਂ ਤੇ ਚੋਜੀ ਪ੍ਰੀਤਮ ਜੀ ਦੇ ਅੰਮ੍ਰਿਤ-ਦਰਸ਼ਨ ਹੁੰਦੇ ਹਨ:-

ਸੋਹੰਦੜੋ ਹਭ ਠਾਇ, ਕੋਇ ਨ ਦਿਸੈ ਡੂਜੜੋ ॥
ਖੁਲ੍ੜੇ ਕਪਾਟ, ਨਾਨਕ, ਸਤਿਗੁਰ ਭੇਟਤੇ ॥ [ਪੰਨਾ ੮੦

ਤੱਤਵ ਗਲ ਇਹ ਹੈ ਕਿ ਕਪਾਟ ਖੁਲ੍ਹਣ ਨਾਲ ਜਗਿਆਸੂ ਦੇ ਚਿਹਰੇ ਤੋਂ ਚਤੁਰਾਈ ਜਾਂ ਤੰਗ ਦਿਲੀ ਦੀ ਬਜਾਏ ਗਹਿਰ ਗੰਭੀਰਤਾ ਤੇ ਵਿਸ਼ਾਲਤਾ ਦੇ ਚਿੰਨ੍ਹ ਪ੍ਰਤੱਖ ਵਿਖਾਈ ਦਿੰਦੇ ਹਨ। ਅਜਿਹੀ ਅਵਸਥਾ "ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ" (ਪੰਨਾ ੧੩੨੦) ਦੀ ਪ੍ਰਤੀਕ ਹੁੰਦੀ ਹੈ। ਗੁਰ ਪ੍ਰਸਾਦ ਸਦਕਾ ਜਿਸ ਨੂੰ ਬਿਅੰਨ ਅਖੜੀਆਂ ਮਿਲ ਜਾਣ ਉਸ ਨੂੰ 'ਦੀਦਨੇ ਦੀਦਾਰ ਸਾਹਿਬ, ਕਛੁ ਨਾਹੀ ਇਸ ਕਾ ਮੋਲ' (ਪੰਨਾ ੭੨੪) ਵਾਲਾ ਰਹੱਸ ਪ੍ਰਾਪਤ ਹੋ ਜਾਂਦਾ ਹੈ।

ਇਤਿਹਾਸ ਘੋਖਿਆਂ ਕਈ ਵਾਰੀ ਅੰਮ੍ਰਿਤ ਸਬੰਧੀ ਅੱਖਾਂ ਸਾਹਮਣੇ ਐਸੇ ਸੁੰਦਰ ਪ੍ਰਸੰਗ ਮੂਰਤੀਮਾਨ ਆ ਹੁੰਦੇ ਹਨ ਜਿਨ੍ਹਾਂ ਦਾ ਪ੍ਰਭਾਵ ਮਲੋ-ਮੱਲੀ ਜਗਿਆਸੂ ਨੂੰ ਮੋਹ ਲੈਂਦਾ ਹੈ। ਇਕ ਸਿੱਖ ਨਿਤ ਕਲਗੀਧਰ ਪਾਤਿਸ਼ਾਹ ਜੀ ਦੇ ਦੀਵਾਨ ਵਿਚ ਆਉਂਦਾ ਸੀ ਪਰ ਉਹ ਦਰਵਾਜ਼ੇ ਕੋਲ ਖੜਾ ਹੋ ਕੇ ਸਤਿਗੁਰੂ ਜੀ ਦਾ ਸੁੰਦਰ ਦੀਦਾਰ ਕਰਦਾ ਰਹਿੰਦਾ ਸੀ। ਉਹ ਕੜਾਹ ਪ੍ਰਸ਼ਾਦ ਵਰਤਣ ਤੋਂ ਪਹਿਲਾਂ ਹੀ ਮੱਥਾ ਟੇਕ ਕੇ ਵਾਪਸ ਘਰ ਚਲਾ ਜਾਂਦਾ ਸੀ। ਉਸ ਸਿੱਖ ਦੇ ਨੈਣ ਬ੍ਰਿਹੁ ਨਾਲ ਭਰੇ ਰਹਿੰਦੇ ਸਨ ਜੋ

ਕਿਸੇ ਵਿਸ਼ੇਸ਼ ਪ੍ਰੀਤਿ-ਭਾਵਨਾ ਦੇ ਸੰਕੇਤਕ ਦਿਖਾਈ ਦਿੰਦੇ ਸਨ। ਇਕ ਦਿਨ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਕਵੀਆਂ ਨੂੰ ਸਨਮਾਨਤ ਕਰਨਾ ਸੀ, ਵਿਸ਼ੇਸ਼ ਦੀਵਾਨ ਸਜਿਆ, ਹਜ਼ਾਰਾਂ ਸਿਖ ਸੰਗਤਾਂ ਇਕੱਤਰ ਹੋਈਆਂ। ਉਹ ਪ੍ਰੇਮੀ ਸਿੱਖ ਵੀ ਆਇਆ, ਪਰ ਇਕ ਪਾਸੇ ਖੜਾ ਰਿਹਾ ਅਤੇ ਇਕ-ਟਕ ਗੁਰੂ ਜੀ ਦਾ ਸੁੰਦਰ ਮੁਖੜਾ ਵੇਖਦਾ ਰਿਹਾ। ਗੁਰੂ ਪਾਤਿਸ਼ਾਹ ਜੀ ਦੀ ਅੰਮ੍ਰਿਤ-ਦ੍ਰਿਸ਼ਟੀ ਉਸ ਸਿਖ ਤੇ ਜਾ ਪਈ। ਆਪ ਜੀ ਨੇ ਇਕ ਸੇਵਕ ਭੇਜ ਕੇ ਉਸ ਸਿਖ ਨੂੰ ਆਪਣੇ ਪਾਸ ਬੁਲਾਇਆ ਅਤੇ ਪੁਛਿਆ, 'ਪੁਰਖਾ ! ਤੂੰ ਕੌਣ ਹੈਂ?' ਉਸ ਨੇ ਠੰਡਾ ਹਾਹੁਕਾ ਭਰਿਆ ਤੇ ਕਹਿਣ ਲਗਾ, 'ਸਚੇ ਪਾਤਿਸ਼ਾਹ ਜੀ ! ਮੈਂ ਜਾਤਿ ਦਾ ਕਲਾਲ ਹਾਂ।' ਗੁਰੂ ਜੀ ਨੇ ਮੁਸਕਰਾ ਕੇ ਫਿਰ ਪੁਛਿਆ। ਭਾਈ ! 'ਕਲਾਲ' ਕੌਣ ਹੁੰਦੇ ਹਨ? ਉਸ ਨੇ ਉਤਰ ਦਿਤਾ, 'ਸਤਿਗੁਰੂ ਜੀ ! ਕਲਾਲ ਉਹ ਜਾਤਿ ਹੈ ਜਿਸ ਨਾਲ ਬ੍ਰਾਹਮਣ ਤੇ ਖਤ੍ਰੀ ਸਭ ਨਫ਼ਰਤ ਕਰਦੇ ਹਨ।' ਗੁਰੂ ਜੀ ਨੇ ਮੁਸਕਰਾ ਕੇ ਕਿਹਾ 'ਸਿਖਾ ! ਵਾਹ ਕਲਾਲ ਤਾਂ ਗੁਰੂ ਕਾ ਲਾਲ ਹੁੰਦਾ ਹੈ।' ਗੁਰਦੇਵ ਜੀ ਦੇ ਮੁਖਾਰਬਿੰਦ ਤੋਂ ਨਿਕਲੇ ਇਹ ਬਚਨ ਸੁਣ ਕੇ ਕਲਾਲ ਬਿਹਬਲ ਜਿਹੀ ਹਾਲਤ ਵਿਚ ਗੁਰੂ ਜੀ ਦੇ ਚਰਨਾ ਤੇ ਢਹਿ ਪਿਆ। ਗੁਰੂ ਜੀ ਨੇ ਉਸ ਦੀ ਬਾਂਹ ਫੜ ਕੇ ਆਪਣੀ ਛਾਤੀ ਨਾਲ ਲਾਇਆ ਤੇ ਫਿਰ ਦੁਹਰਾਇਆ- 'ਕਲਾਲ ਗੁਰੂ ਕਾ ਲਾਲ' ਹੇ ਭਾਈ ਕਲਾਲ ! ਤੂੰ ਜਾਤਿ ਦੀ ਫਾਹੀ ਚੋਂ ਬਾਹਰ ਨਿਕਲ ਤੇ ਖ਼ਾਲਸਾ ਸਜ ਜਾ। ਕਲਾਲ ਨੇ ਪੁਛਿਆ 'ਸਤਿਗੁਰੂ ਜੀ ! ਕੀ ਮੈਂ ਅੰਮ੍ਰਿਤ ਛਕ ਸਕਦਾ ਹਾਂ?' ਤਾਂ ਸਤਿਗੁਰੂ ਜੀ ਨੇ ਆਖਿਆ, 'ਕਿਉਂ ਨਹੀਂ, ਅੰਮ੍ਰਿਤ ਛਕਣ ਦਾ ਅਧਿਕਾਰ ਹਰੇਕ ਕੇਸਾਧਾਰੀ ਪ੍ਰਾਣੀਮਾਤਰ ਨੂੰ ਹੈ।' ਗੁਰੂ ਸਾਹਿਬ ਨੇ ਉਸੇ ਵਕਤ ਹੁਕਮ ਕੀਤਾ "ਇਹ ਕਲਾਲ ਕਲ ਨੂੰ ਕੜਾਹ ਪ੍ਰਸ਼ਾਦ ਦੀ ਦੇਗ ਲਿਆਵੇ, ਇਸ ਨੂੰ ਅੰਮ੍ਰਿਤ ਛਕਾਉਣਾ ਹੈ। ਗੁਰੂ ਨਾਨਕ ਘਰ ਦੀ ਇਹ ਮਹਾਨ ਵਡਿਆਈ ਹੈ:-

ੳ) ਜੋ ਸਰਣਿ ਆਵੈ ਤਿਸੁ ਕੰਠਿ ਲਾਵੈ,
ਇਹੁ ਬਿਰਦੁ ਸੁਆਮੀ ਸੰਦਾ ॥ [ਪੰਨਾ ੫੪੪

ਅ) ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥ [ਪੰਨਾ ੧੫

ਸੋ, ਸਤਿਗੁਰੂ ਜੀ ਨੇ 'ਕਲਾਲ' ਨੂੰ 'ਅੰਮ੍ਰਿਤ' ਦੀ ਦਾਤਿ ਬਖ਼ਸ਼ ਕੇ ਨਿਹਾਲ ਕੀਤਾ।

ਅਜੋਕਾ ਵਾਤਾਵਰਨ ਵੇਖ ਕੇ ਬੜੀ ਨਮੋਸ਼ੀ ਜਿਹੀ ਪ੍ਰਤੀਤ ਹੁੰਦੀ ਹੈ

ਕਿਉਂਕਿ ਆਮ ਲੋਕਾਂ ਵਿਚ ਖੰਡੇ ਦਾ ਅੰਮ੍ਰਿਤ ਛਕਣ ਲਈ ਕੋਈ ਚਾਅ ਜਾਂ ਉਤਸ਼ਾਹ ਹੀ ਨਹੀਂ। ਅੰਮ੍ਰਿਤ ਛਕਣ ਦੀ ਸਿੱਕ ਪੈਦਾ ਕਰਨ ਲਈ ਗੁਰਮਤਿ ਵੀਚਾਰਾਂ ਦੀ ਲੇਵਾ-ਦੇਵੀ ਵੀ ਕਿਤੇ ਨਹੀਂ ਦਿਸਦੀ। ਸਟੇਜਾਂ ਤੇ ਲਾਊਡ ਸਪੀਕਰਾਂ ਦਾ ਰੌਲਾ ਗੌਲਾ-'ਅੰਮ੍ਰਿਤ ਪੀਉ ਅੰਮ੍ਰਿਤ ਪੀਉ' ਆਖੀ ਜਾਣਾ ਕਾਫ਼ੀ ਨਹੀਂ, ਅੰਮ੍ਰਿਤ ਉਦੇਸ਼ ਨੂੰ ਉਜਾਗਰ ਕਰਨ ਦੀ ਲੋੜ ਹੈ। ਜਿਵੇਂ ਖੰਡ ਖੰਡ ਆਖਣ ਨਾਲ ਜੀਭ ਨੂੰ ਮਿਠਾ ਸੁਆਦ ਨਹੀਂ ਆ ਸਕਦਾ ਜਦ ਤਕ ਕਿ ਖੰਡ ਮੂੰਹ ਵਿਚ ਨਹੀਂ ਪੈਂਦੀ, ਤਿਵੇਂ ਅੰਮ੍ਰਿਤ ਚਖੇ ਬਿਨਾ ਅੰਮ੍ਰਿਤ ਦੀ ਕੀਮਤ-ਕਦਰ ਨਹੀਂ ਆ ਸਕਦੀ। ਭਾ. ਸ. ਗੁਰਦਾਸ ਜੀ ਕਬਿਤ ਨੰਬਰ ੪੩੭ ਵਿੱਚ ਲਿਖਦੇ ਹਨ:-

ੳ) ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਨ ਮੀਠੋ ਆਵੈ
ਅਗਨਿ ਅਗਨਿ ਕਹੈ, ਸੀਤ ਨ ਬਿਨਾਸ ਹੈ ॥....

ਅ) ਅੰਮ੍ਰਿਤ ਅੰਮ੍ਰਿਤ ਕਹੈ ਪਾਈਐ ਨ ਅਮਰ ਪਦ,
ਜਉ ਲਉ ਜਿਹਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ॥

[ਕਬਿਤ ਨੰ: ੫੯੫

ਜਦ ਤਕ ਹਿਰਦੇ ਵਿਚ ਅੰਮ੍ਰਿਤ ਦੀ ਪਿਆਸ ਨਹੀਂ ਲਗਦੀ, ਓਦੋਂ ਤੱਕ ਬਾਹਰਮੁਖੀ ਫੋਕੀਆਂ ਗੱਲਾਂ ਕੀਤਿਆਂ ਸਤਿਗੁਰੂ ਨਾਲ ਸਾਂਝ ਪੈਣ ਦੀ ਕੋਈ ਆਸ ਨਹੀਂ ਬਝ ਸਕਦੀ। ਜਿਨ੍ਹਾਂ ਅੰਮ੍ਰਿਤਧਾਰੀ ਨੌਜਵਾਨਾਂ ਦਾ ਉਠਣਾ-ਬਹਿਣਾ, ਖਾਣਾ-ਪੀਣਾ ਬੇ-ਅੰਮ੍ਰਿਤੀਏ ਦੋਸਤਾਂ ਯਾਰਾਂ ਨਾਲ ਹੈ, ਉਹਨਾਂ ਦੇ ਜੀਵਨ ਵਿਚ ਵੀ ਕੋਈ ਚੰਗਾ ਪਰਿਵਰਤਨ ਨਹੀਂ ਆ ਸਕਦਾ। ਬਾਹਰਮੁਖੀ ਬਾਣੇ ਅਤੇ ਕਕਾਰਾਂ ਦੇ ਧਾਰਨੀ ਸਿਖਾਂ ਦੀ ਗਿਣਤੀ ਬਹੁਤ ਹੈ ਪਰ ਜਦ ਰਹਿਣੀ-ਰਹਿਤ ਦੀ ਕਸਵਟੀ ਤੇ ਪਰਖੀਏ ਤਾਂ ਨਿਰਸੰਦੇਹ ਨਾਮਧਰੀਕ ਅੰਮ੍ਰਿਤਧਾਰੀਆਂ ਦੀ ਗਿਣਤੀ ਵਧਣ ਨਾਲ ਪੰਥਕ ਸ਼ਾਨ ਨੂੰ ਕੋਈ ਬੜਾਵਾ ਮਿਲਣ ਦੀ ਥਾਂ ਨਿਰਾਸਤਾ ਹੀ ਪਲੇ ਪੈਂਦੀ ਹੈ।

ਅਫਸੋਸ ਇਸ ਗਲ ਦਾ ਹੈ ਕਿ ਕੌਮ ਦੇ ਆਗੂ ਮਾਇਆ ਮੋਹ ਤੇ ਪਦਵੀ-ਮਾਣ ਦੀ ਗੂੜ੍ਹੀ ਨੀਂਦ ਵਿਚ ਘੂਕ ਕੇ ਸੁਤੇ ਪਏ ਹਨ। ਉਨ੍ਹਾਂ ਅੰਦਰ ਪਰਧਾਨਗੀ ਦੀ ਕੁਰਸੀ ਕਾਇਮ ਰਖਣ ਵਾਲੀ ਲਾਲਸਾ ਤੋਂ ਸਿਵਾਇ ਕੌਮ ਲਈ ਕੋਈ ਨਿਗਰ ਸੇਵਾ ਕਰਨ ਦਾ ਉਤਸ਼ਾਹ ਹੀ ਨਹੀਂ। ਪੁਰਾਤਨ ਸਿਖਾਂ ਵਿਚ ਇਹ ਭਾਵਨਾ ਹੁੰਦੀ ਸੀ "ਮੇਰਾ ਸਿਰ ਜਾਏ ਤਾਂ ਜਾਏ ਪਰ ਸਿਖੀ ਸਿਦਕ ਨ ਜਾਏ", ਇਹ ਭਾਵਨਾ ਹੁਣ ਕਿਤੇ ਦਿਖਾਈ ਨਹੀਂ ਦਿੰਦੀ। ਅਖ਼ਬਾਰਾਂ ਵਿਚ ਸਟੇਜਾਂ ਤੇ ਫੋਕੀਆਂ ਬਿਆਨ ਬਾਜ਼ੀਆਂ ਨਾਲ ਕੌਮ ਦਾ ਕੁਝ ਨਹੀਂ ਸਵਰ ਸਕਦਾ, ਜਦ ਤਕ ਕਿ ਸ਼ਹਿਰਾਂ ਤੇ

ਪਿੰਡਾਂ ਵਿਚ ਅੰਮ੍ਰਿਤ-ਪ੍ਰਚਾਰ ਦੀ ਲਹਿਰ ਨਹੀਂ ਚਲਾਈ ਜਾਂਦੀ। ਪ੍ਰਚਾਰ ਤੋਂ ਬਿਨਾਂ ਨੌਜਵਾਨ ਪੀੜੀ ਵਿਚ ਜਾਗ੍ਰਤੀ ਲਿਆਉਣੀ ਸੰਭਵ ਨਹੀਂ। ਦੇਖਾ-ਦੇਖੀ ਅੰਮ੍ਰਿਤ ਛਕਣਾ ਵੀ ਓਦੋਂ ਹੀ ਲਾਹਵੰਦਾ ਹੈ ਜੇ ਗੁਰ-ਵੰਸੀ ਸਿਖਾਂ ਨਾਲ ਸਾਂਝ ਬਣੇ, ਨਾਮ-ਸਿਮਰਨ, ਰਹਿਣੀ-ਬਹਿਣੀ, ਨਿਤਨੇਮ ਬਾਣੀਆਂ ਦੇ ਅਭਿਆਸ ਵਿਚ ਦ੍ਰਿੜ੍ਹਤਾ ਆਵੇ। ਜਿਵੇਂ ਸਰਕਾਰੀ ਕਾਨੂੰਨ ਦੀ ਉਲੰਘਣਾ ਕਰਨ ਵਾਲੇ ਅਪਰਾਧੀ ਦੰਡ (Punishment) ਦੇ ਭਾਗੀ ਬਣਦੇ ਹਨ ਤਿਵੇਂ ਸਿਖੀ-ਰਹਿਤ ਤੇ ਪਹਿਰਾ ਨਾ ਦੇਣ ਵਾਲੇ ਸਿਖਾਂ ਨੂੰ ਧਾਰਮਿਕ ਡੰਡ ਲਾਇਆ ਜਾਵੇ ਤਾਂ ਜੋ ਅਗੋਂ ਲਈ ਉਨ੍ਹਾਂ ਦੇ ਹਿਰਦੇ ਅੰਦਰ ਰਹਤ ਮਰਯਾਦਾ ਵਿਚ ਦ੍ਰਿੜ ਰਹਿਣ ਦੀ ਭਾਵਨਾ ਪੈਦਾ ਹੋਵੇ। ਜਿਥੇ ਕਿਸੇ ਜਗਿਆਸੂ ਦੇ ਜੀਵਨ ਵਿਚ ਕੋਈ ਅਟਕ ਪੈਂਦੀ ਹੋਵੇ, ਉਥੇ ਉਸ ਨਾਲ ਗੁਣਾਂ ਦੀ ਸਾਂਝ ਕਰਕੇ ਉਸ ਨੂੰ ਅਵੱਸ਼ ਹੀ ਯੋਗ ਅਗਵਾਈ ਪਰਦਾਨ ਕਰਨੀ ਚਾਹੀਦੀ ਹੈ।

ਗੁਰੂ ਪਿਆਰਿਓ !

"ਦਿਨੁ ਰਾਤਿ ਚਾਨਣੁ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ, ਰਾਹੁ ਪਾਧਰੁ ਗੁਰੁ ਦਸੈ" (ਪੰਨਾ ੭੬੭) ਵਾਲਾ ਉਪਦੇਸ਼ ਕਮਾਉਣ ਦੀ ਲੋੜ ਹੈ। "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰੁ ਹਾਈ" (ਪੰਨਾ ੬੧੧) ਵਾਲਾ ਸਬਕ ਬਹੁਗਿਣਤੀ ਨੂੰ ਭੁਲਿਆ ਹੋਇਆ ਹੈ ਜਿਸ ਦੇ ਫਲਸਰੂਪ ਵਡੇ ਵਡੇ ਆਗੂ ਫੁਟ ਦਾ ਸ਼ਿਕਾਰ ਹੋਏ ਪਏ ਹਨ। ਸੰਤਾਂ ਦੇ ਡੇਰੇ, ਹੋਰ ਕਈ ਸਿਖੀ ਅਦਾਰੇ ਆਪੋ ਆਪਣੀ ਮਰਯਾਦਾ ਸਥਾਪਤ ਕਰਕੇ ਕੌਮ ਵਿੱਚ ਵਿਗਾੜ ਪੈਦਾ ਕਰ ਰਹੇ ਹਨ। ਕੀ ਇਹ 'ਪੰਥ-ਪ੍ਰਸਤੀ' ਹੈ? 'ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨ ਕੋਇ॥ ਖੁਆਰ ਹੋਇ ਸਭ ਮਿਲਹਗੇ, ਬਚੇ ਸਰਨਿ ਜੋ ਹੋਇ' ਵਾਲਾ ਦੋਹਰਾ ਦੋਵੇਂ ਸਮੇਂ ਅਰਦਾਸਿ ਮਗਰੋਂ ਗੁਰੂ ਅਸਥਾਨਾ ਤੇ ਹਰ ਰੋਜ਼ ਪੜ੍ਹਿਆ ਜਾਂਦਾ ਹੈ ਪਰ ਇਸ ਦਾ ਸਾਕਾਰ ਰੂਪ ਅਜੇ ਸੁਪਨ ਸਮਾਨ ਹੀ ਹੈ।

ਖ਼ਾਲਸਾ ਪੰਥ ਨੂੰ ਖੁੱਦੀ ਤਕੱਬਰੀ ਦਰਸਾਉਣ ਵਾਲੇ ਆਗੂਆਂ ਦੀ ਉਕੀ ਲੋੜ ਨਹੀਂ। ਜਦ ਤਕ ਗੁਰਦੁਆਰਿਆਂ ਦੀ ਸੇਵਾ ਦਾ ਪ੍ਰਬੰਧ ਗੁਰਮਤਿ ਰਹਿਣੀ ਬਹਿਣੀ ਵਾਲੇ ਸੰਤ-ਸਿਪਾਹੀ ਗੁਰਸਿਖਾਂ ਦੇ ਹੱਥ ਵਿਚ ਨਹੀਂ ਆਉਂਦਾ, ਓਦੋਂ ਤਕ ਜੀਵਨ ਵਿਚ ਉਨਤੀ ਵਾਲਾ ਮੋੜ ਆਉਣਾ ਸੰਭਵ ਨਹੀਂ। ਕਦੇ ਸਿਖ-ਪੰਥ ਵਲੋਂ ਮੋਰਚਿਆਂ ਸਮੇਂ ਸੰਗਤਾਂ 'ਪੰਥ ਤੇਰੇ ਦੀਆਂ ਗੂੰਜਾਂ ਦਿਨੋ ਦਿਨ ਪੈਣਗੀਆਂ' ਅਤੇ 'ਪੰਥ ਕੀ ਜੀਤ' ਵਾਲੀ ਧੁਨੀ

ਦਾ ਆਲਾਪ ਕਰਦੀਆਂ ਸਨ, ਅਜ ਓਹੋ ਜਿਹੀ ਆਵਾਜ਼ ਕਿਤੋਂ ਵੀ ਸੁਣਾਈ ਨਹੀਂ ਦੇਂਦੀ। ਪੰਥ ਦਰਦੀਓ ! ਆਓ, ਗ਼ੁਲਾਮੀ ਦੀਆਂ ਜੰਜੀਰਾਂ ਤੋੜਨ ਲਈ ਆਪਣੀਆਂ ਸੁਰਤਾਂ ਗੁਰ-ਸ਼ਬਦ ਨਾਲ ਜੋੜੀਏ, ਫਿਰ ਵੇਖੋ ਕਿ ਸਿਖ ਸਮਾਜ ਵਿਚ ਕਿਵੇਂ ਪਰਿਵਰਤਨ ਆਉਂਦਾ ਹੈ। ਅੰਮ੍ਰਿਤ-ਕਾਂਖਿਆ ਵਾਲੀ ਸ਼ਰਧਾ-ਭਾਵਨਾ ਪ੍ਰਚੰਡ ਕਰਨ ਹਿਤ ਅੰਮ੍ਰਿਤ-ਸੰਦੇਸ਼ ਘਰ ਘਰ ਪਹੁੰਚਾਉਣ ਲਈ ਉਦਮਸ਼ੀਲ ਹੋਣ ਦੀ ਡਾਢੀ ਲੋੜ ਹੈ।

ਕੋਟਾਨਿ ਕੋਟ ਧੰਨਵਾਦ ਹੈ ਗੁਰ-ਪਰਮੇਸ਼ਰ ਜੀ ਦਾ, ਜਿਨਾਂ ਦੀ ਕਿਰਪਾ-ਦ੍ਰਿਸ਼ਟੀ ਸਦਕਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਮਗਰੋਂ 'ਅੰਮ੍ਰਿਤ ਫ਼ਿਲਾਸਫ਼ੀ' ਪੁਸਤਕ ਲਿਖਣ ਦੀ ਮੇਰੀ ਭਾਵਨਾ ਭਰੀ ਸੱਧਰ ਸਪੰਨ ਹੋਈ ਹੈ। ਗੁਰਮਤਿ ਹਿਤਕਾਰੀ ਭਾਈ ਸਾਹਿਬ ਜਸਬੀਰ ਸਿੰਘ 'ਖ਼ਾਲਸਾ' ਜੀ ਨੇ ਜਿਸ ਸਿਦਕ ਤੇ ਸੁਘੜਤਾ ਨਾਲ ਇਸ ਪੁਸਤਕ ਬਾਰੇ ਵੀਚਾਰਾਂ ਦੀ ਸਾਂਝ ਕੀਤੀ ਹੈ, ਧੰਨਵਾਦੀ ਹਾਂ। ਕਾਕਾ ਸ਼ਰਨਾਗਤ ਸਿੰਘ ਨੇ ਕੰਪਿਊਟਰ ਕੰਪੋਜ਼ਿੰਗ ਰਾਹੀਂ ਜੋ ਸੇਵਾ ਕੀਤੀ ਹੈ, ਗੁਰੂ ਪਾਤਿਸ਼ਾਹ ਬੱਚੇ ਨੂੰ ਹੋਰ ਉਦਮ ਤੇ ਚੜ੍ਹਦੀ ਕਲਾ ਵਾਲਾ ਗੁਰਸਿੱਖੀ ਜੀਵਨ ਪਰਦਾਨ ਕਰਨ। ਇਹ ਮੇਰੀ ਦਿਲੀ-ਕਾਮਨਾ ਹੈ।

ਦਾਸਰਾ

(ਹਰਿਬੰਸ ਸਿੰਘ)
18-03-2002

ਗੁਰਮਤਿ ਨਿਰਣੈ ਭਵਨ,
ਸਰਹਿੰਦੀ ਗੇਟ, ਪਟਿਆਲਾ।

# ਮੇਰੇ ਲਾਲਨ ਕੀ ਸੋਭਾ

ਅਤਿ ਪ੍ਰੀਤਮ ਮਨਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ,
ਅਪਰ ਅਪਾਰਾ ਰਾਮ॥ [ਰਾਗੁ ਬਿਹਾਗੜਾ ਮਹਲਾ ੫, ਪੰ. ੫੪੨

ਅਤਿ ਜਹੁਜਲਾਲ ਵਾਲੇ, ਸਾਹਿਬ-ਏ-ਕਮਾਲ, ਦੁਸ਼ਟ ਦਮਨ, ਦੁਰਮਤਿ ਨਾਸਕ, ਗੁਰਮਤਿ ਪ੍ਰਕਾਸ਼ਕ, ਭੁਲਿਆਂ ਦੇ ਰਾਹਨੁਮਾ, ਡਿਗਿਆਂ ਦੇ ਸਹਾਰੇ, ਅਸਰਣਾ ਦੇ ਸਹਾਇਕ, "ਦੇਖਨ ਆਇਓ ਜਗਤ ਤਮਾਸਾ" ਉਚਾਰਨ ਵਾਲੇ ਪਰਮ ਪੁਰਖ ਦੇ ਦਾਸੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ੩੦ ਮਾਰਚ ੧੬੯੯ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ, ਸ੍ਰੀ ਕੇਸਗੜ੍ਹ ਸਾਹਿਬ ਦੇ ਰਮਣੀਕ ਅਤੇ ਪਾਵਨ ਅਸਥਾਨ ਉਤੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਪੰਜ ਪਿਆਰਿਆਂ ਨੂੰ ਖੰਡੇ ਦਾ ਅੰਮ੍ਰਿਤ ਪਾਨ ਕਰਾਇਆ, ਮੂਲ-ਮੰਤ੍ਰ, ਗੁਰ-ਮੰਤ੍ਰ ਅਤੇ ਰਹਿਣੀ ਰਹਿਤ ਦ੍ਰਿੜ ਕਰਾਉਣ ਮਗਰੋਂ ਖ਼ਾਲਸੇ ਦੀ ਪਰਿਭਾਸ਼ਾ ਨੂੰ ਇਉਂ ਨਿਰੂਪਣ ਕੀਤਾ:-

ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ ॥
[ਪਾਤਿਸ਼ਾਹੀ ੧੦-੩੩ ਸਵਈਆਂ ਵਿੱਚੋਂ

ਗੁਰੂ ਪਾਤਿਸ਼ਾਹ ਜੀ ਦੀ ਗੁਹਝ ਕਲਾ ਨੂੰ ਮਾਨਵੀ ਬੁਧੀ ਨਾਲ ਕੌਣ ਲਖ ਸਕਦਾ ਹੈ?। ਹਾਂ, 'ਦੀਦਨੇ ਦੀਦਾਰ ਸਾਹਿਬ, ਕਛੂ ਨਹੀ ਇਸ ਕਾ ਮੋਲੁ' (ਪੰਨਾ ੭੨੪) ਵਾਲੇ ਅਗੰਮੀ ਭਾਵਨਾ ਨਾਲ ਭਿੱਜੇ ਹੋਏ ਅਰਸ਼ੀ ਵਾਕ 'ਮੇਰੇ ਲਾਲਨ ਕੀ ਸੋਭਾ' ਦਾ ਰੰਗ ਤੇ ਰਹੱਸ ਦਰਸਾਉਂਦਿਆਂ ਅੰਮ੍ਰਿਤ-ਪਿਆਸਿਆਂ ਨੂੰ ਮੁਗਧ ਕਰ ਦਿੰਦੇ ਹਨ।

ਉਪਰੋਕਤ ਅਨੂਪਮ ਸੋਭਾ ਦਾ ਸਦਕਾ ਹੀ ਵਰਤਮਾਨ ਕਾਲ ਵਿਚ ਜਦੋਂ ਅੰਮ੍ਰਿਤ ਸਿੰਚਾਰ ਸਮਾਗਮ ਸਪੰਨ ਹੁੰਦੇ ਹਨ ਤਾਂ ਖੰਡਾਂ ਬ੍ਰਹਮੰਡਾਂ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਹਜ਼ਾਰਾਂ ਸੰਗਤਾਂ ਦਾ ਸਮੁੰਦਰ ਵਤ ਠਾਠਾਂ ਮਾਰਦਾ ਵਾਤਾਵਰਨ 'ਬੋਲੈ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਸੁਆਗਤੀ ਜੈਕਾਰਿਆਂ ਨਾਲ ਗੂੰਜ ਉਠਦਾ ਹੈ।

ਪੰਜਾਂ ਪਿਆਰਿਆਂ ਦਾ ਮਨਮੋਹਣਾ ਬਾਣਾ, ਹਥ ਵਿਚ ਫੜੀਆਂ ਲਸ਼ ਲਸ਼ ਕਰਦੀਆਂ ਸ੍ਰੀ ਸਾਹਿਬਾਂ, ਅਮਿਉ ਵੁੱਠੀਆਂ ਰਸਨਾ ਵਿਚੋਂ ਧੁਰੋਂ ਆਈ ਬਾਣੀ ਦੇ ਅਰਸ਼ੀ-ਬੋਲ, ਨਾਮ-ਰੰਗੀਆਂ ਆਤਮਾਵਾਂ ਨੂੰ ਅਜਿਹੀ ਖਿਚ ਪਾਂਦੇ ਹਨ, ਜਿਸ ਨਾਲ 'ਦਰਸਨ ਦੇਖਤ ਦੋਖ ਨਸੇ' (ਪੰਨਾ ੮੭੬) ਅਥਵਾ 'ਦਰਸਨ ਦੇਖਤ ਹੀ ਸੁਧ ਕੀ ਨਾ ਸੁਧ ਰਹੀ, ਬੁਧਿ ਕੀ ਨਾ ਬੁਧਿ ਰਹੀ, ਮਤਿ ਮੈ ਨਾ ਮਤਿ ਹੈ' ਵਾਲੀ ਅਨੂਠੀ ਪਰਦਰਸ਼ਨੀ ਆਪਣੇ ਵਿਸਮਾਦੀ ਰੂਪ ਨਾਲ ਸਮੂਹ ਸੰਗਤ ਨੂੰ ਮੋਹ ਲੈਂਦੀ ਹੈ। 'ਗੁਰ ਅੰਮ੍ਰਿਤ ਭਿੰਨੀ ਦੇਹੁਰੀ' ਦੀ ਛੋਹ ਨਾਲ ਨਾਮ ਵਿਚ ਓਤਿ ਪੋਤਿ ਹੋਏ ਪੰਜ ਪਿਆਰੇ ਜਦੋਂ ਆਤਮ-ਰੰਗ ਵਿਚ ਜੋਟੀਆਂ ਵਾਲੀ ਰਸੀਲੀ ਲੈਅ ਨਾਲ "...ਸੁ ਅੰਮ੍ਰਿਤੁ ਗੁਰ ਤੇ ਪਾਇਆ" (ਪੰਨਾ ੯੧੮) ਅਤੇ "ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ" (ਪੰਨਾ ੮੦੮) ਆਦਿ ਸ਼ਬਦ ਪੜ੍ਹਦੇ ਹੋਏ ਗੁਰੂ ਦਰਬਾਰ ਵਿਚ ਆਉਂਦੇ ਹਨ, ਓਦੋਂ ਉਨ੍ਹਾਂ ਦੇ ਸੁੰਦਰ ਮੁਖੜਿਆਂ ਤੋਂ 'ਨਾਮ ਜਪੰਦੜੀ ਲਾਲੀ' ਦੀ ਆਭਾ ਦਾ ਜੋ ਪ੍ਰਗਟਾਅ ਹੁੰਦਾ ਹੈ, ਓਹ ਕੋਮਲ ਹਿਰਦਿਆਂ ਵਿਚ ਘਰ ਕਰ ਜਾਂਦਾ ਹੈ। ਅਸਲ ਵਿਚ ਪੰਜ ਪਿਆਰੇ ਦਸਮੇਸ਼ ਪਿਤਾ ਜੀ ਨੂੰ 'ਸਦਾ ਅੰਗ ਸੰਗੇ ਅਭੰਗੰ ਬਿਭੂਤੇ' ਅਨੁਭਵ ਕਰਦੇ ਹਨ। ਅਕਾਲ ਪੁਰਖ ਜੀ ਨਾਲ ਪ੍ਰੀਤਿ ਤੇ ਪ੍ਰਤੀਤ ਕਰਨ ਦੀ ਗੁੜ੍ਹਤੀ ਵੀ ਗੁਰੂ ਪਾਤਿਸ਼ਾਹ ਜੀ ਦੀ ਬਖ਼ਸ਼ੀ ਹੋਈ ਹੈ। ਆਪ ਜੀ ਦੇ ਅੰਮ੍ਰਿਤ ਬਚਨਾ ਦੁਆਰੇ 'ਰਾਜਾਨ ਰਾਜ' ਦੇ ਅਨੰਦਮਈ ਵਿਆਪਕ-ਦਰਸ਼ਨ ਇਉਂ ਹੁੰਦੇ ਹਨ:-

ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ,<br>
ਕਿ ਭੂਪਨ ਕੇ ਭੂਪ ਹੋ, ਕਿ ਦਾਤਾ ਮਹਾ ਦਾਨ ਹੋ ॥<br>
ਪ੍ਰਾਨ ਕੇ ਬਚਯਾ ਦੂਤ ਪੂਤ ਕੇ ਦਿੱਵਯਾ,<br>
ਰੋਗ ਸੋਗ ਕੇ ਮਿਟੱਯਾ, ਕਿਧੌ ਮਾਨੀ ਮਹਾ ਮਾਨ ਹੋ॥....

[ਅਕਾਲ ਉਸਤਤਿ ੯-੧੯

ਬੇਗਮਪੁਰੇ ਦੇ ਵਾਸੀ, ਪਰਮ ਅਨੰਦ ਵਿਚ ਮਗਨ, ਬਾਲਾ ਪ੍ਰੀਤਮ ਜੀ ਦੀਆਂ ਦਰਸ਼ਨ ਝਲਕਾਂ ਬਾਰੇ ਪੰਡਿਤ ਸ਼ਿਵ ਦਤ ਪਾਸੋਂ ਪੁਛੋ ਜਿਸ ਨੇ ਮਨ ਵਿਚ ਜੋ ਸੰਕਲਪ ਧਾਰੇ ਸਭ ਪੂਰੇ ਹੋਏ। ਜੇ ਉਸ ਨੇ ਰਾਮ ਰੂਪ ਦੀ ਚਾਹਨਾ ਕੀਤੀ, ਰਾਮ ਰੂਪ ਵਿਚ ਦਰਸ਼ਨ ਹੋਏ, ਜੇ ਕ੍ਰਿਸ਼ਨ ਰੂਪ ਚਾਹਿਆ, ਤਾਂ ਉਸ ਨੂੰ ਲੀਲਾ ਧਾਰੀ ਕ੍ਰਿਸ਼ਨ ਰੂਪ ਨਜ਼ਰੀ ਆਇਆ। ਰਾਜਾ ਫ਼ਤਿਹ ਚੰਦ ਸੈਣੀ ਦੀ ਰਾਣੀ ਜਿਸ ਦੀ ਗੋਦ ਪੁਤਰ ਬਿਨਾ ਸੁੰਨੀ ਸੀ, ਕਿਵੇਂ ਰਾਣੀ ਦੀ ਗੋਦ ਵਿਚ ਜਾ ਬੈਠੇ ਅਤੇ ਪਿਆਰ ਨਾਲ

ਗਲਵਕੜੀ ਪਾ ਕੇ ਬੁਲਾਇਆ- 'ਮਾਂ ਜੀ!' ਫਿਰ ਮੌਜ ਵਿਚ ਆ ਕੇ ਆਖਿਆ, ਮਾਂ ਜੀ! ਭੁਖ ਲਗੀ ਏ, ਕੁਛ ਖਾਣ ਨੂੰ ਦਿਓ। ਰਾਣੀ ਸੁਣ ਕੇ ਬੇ-ਹਦ ਖੁੱਸ਼ ਹੋਈ, ਝਟ ਮਿਠਿਆਈ ਮੰਗਾਈ ਪਰ ਚੋਜੀ ਪ੍ਰੀਤਮ ਜੀ ਬੋਲੇ 'ਪੂਰੀਆਂ ਤੇ ਛੋਲੇ ਖਾਣੇ ਹਨ।' ਇਹ ਪਦਾਰਥ ਰਸੋਈ ਵਿਚ ਪਹਿਲਾਂ ਹੀ ਤਿਆਰ ਪਏ ਸਨ, ਉਸੇ ਵੇਲੇ ਛਕਾ ਦਿਤੇ। ਬਾਲਾ ਪ੍ਰੀਤਮ ਜੀ ਨੇ ਰਾਣੀ ਦਾ ਘਰ ਕਿਵੇਂ ਮੰਦਰ ਦੀ ਸ਼ਕਲ ਵਿਚ ਪਲਟ ਦਿਤਾ। ਉਥੇ ਕ੍ਰਿਪਾਨ, ਕਟਾਰ ਤੇ ਪੁਸ਼ਾਕ ਦੀ ਸਥਾਪਨ ਕੀਤੀ। ਹੁਣ ਵੀ ਉਥੇ ਦੋਵੇਂ ਵੇਲੇ ਕੀਰਤਨ ਹੁੰਦਾ ਹੈ ਤੇ ਪੂਰੀ ਛੋਲਿਆਂ ਦਾ ਪ੍ਰਸ਼ਾਦ ਵਰਤਾਇਆ ਜਾਂਦਾ ਹੈ। ਬਾਲ ਲੀਲਾ ਰੂਪ ਵਾਲੇ ਦਰਸ਼ਨ ਯਾਦ ਕਰ ਕਰ ਕੇ ਅਜ ਵੀ ਸੰਗਤਾਂ 'ਮੇਰੇ ਲਾਲਨ ਕੀ ਸੋਭਾ' ਦਾ ਅਨੰਦ ਮਾਣਦੀਆਂ ਹਨ।

ਗੁਰਦੇਵ ਪਿਤਾ ਜੀ ਨੇ ਜ਼ੋਰ ਜਬਰ, ਅਨਿਆ ਅਤੇ ਅਤਿਆਚਾਰ ਦੀਆਂ ਜੜ੍ਹਾਂ ਉਖੇੜਨ ਲਈ ਖ਼ਾਲਸੇ ਵਿਚ ਅਜਿਹੀ ਬੀਰ-ਰੱਸੀ ਸਪਿਰਟ ਭਰੀ ਜਿਸ ਦੇ ਫਲਸਰੂਪ ਖ਼ਾਲਸਾ ਮਾਨਵੀ ਸਮੱਸਿਆ ਦੀਆਂ ਅਨਗਿਣਤ ਚੁਣੌਤੀਆਂ ਦਾ ਟਾਕਰਾ ਕਰਨ ਦੇ ਸਮਰਥ ਬਣਿਆ। ਜ਼ੁਲਮ ਅਤੇ ਜ਼ਾਲਮਾਂ ਦੀਆਂ ਧੱਜੀਆਂ ਉਡਾ ਦਿਤੀਆਂ। ਇਹ ਸਭ ਕੁਝ "ਮੇਰੇ ਲਾਲਨ ਕੀ ਸੋਭਾ" ਦਾ ਅਨੂਠਾ ਦਰਸ਼ਨੀ-ਚਮਤਕਾਰ ਸੀ।

ਗੁਰੂ ਪਾਤਿਸ਼ਾਹ ਜੀ ਦੁਨਿਆਵੀ ਸੋਭਾ ਤੋਂ ਨਿਰਲੇਪ ਅਤੇ ਨਾਮ-ਸਿਮਰਨ ਦੇ ਚਾਉ ਵਿਚ ਸਦਾ ਓਤਿ-ਪੋਤਿ ਰਹਿੰਦੇ ਸਨ। ਪੰਜਾਂ ਪਿਆਰਿਆਂ ਪਾਸੋਂ ਸੀਸ-ਭੇਟ ਲੈ ਕੇ ਖੰਡੇ ਦਾ ਅੰਮ੍ਰਿਤ ਬਖ਼ਸ਼ਣ ਵਾਲੀ ਅਨੋਖੀ ਪਾਰਖੂ ਚੋਣ ਨੇ ਇਸ ਸੋਭਾ ਨੂੰ ਹੋਰ ਚਾਰ ਚੰਨ ਲਾ ਦਿਤੇ। ਵਿਸ਼ੇਸ਼ ਕਰਕੇ ਗੁਰੂ ਸਾਹਿਬ ਦੇ ਆਪਣੀ ਹਥੀਂ ਸਾਜੇ ਪੰਜ ਪਿਆਰਿਆਂ ਦੇ ਸਨਮੁਖ ਅਤਿ ਨਿਮਰਤਾ ਸਹਿਤ ਖੜੇ ਹੋ ਕੇ ਅੰਮ੍ਰਿਤ ਲਈ ਜਾਚਨਾ ਕਰਨ ਵਾਲੀ ਬਚਿਤ੍ਰ ਕ੍ਰਿਆ ਨੇ ਕੇਵਲ ਖ਼ਾਲਸੇ ਨੂੰ ਹੀ ਨਹੀਂ, ਸਾਰੇ ਜਗਤ ਨੂੰ ਵਿਸਮਾਦ ਕਰ ਦਿਤਾ। ਇਸ ਤਰ੍ਹਾਂ ਆਪ ਜੀ ਨੇ 'ਆਪੇ ਗੁਰੁ ਚੇਲਾ' ਵਾਲੀ ਸਿਧਾਂਤਕ ਮਰਯਾਦਾ ਉਤੇ ਅਜਿਹੀ ਅਮਿਟ ਛਾਪ ਲਾ ਦਿੱਤੀ ਜੋ ਸਿੱਖ ਸਮਾਜ ਵਿਚ ਰਹਿੰਦੀ ਦੁਨੀਆਂ ਤਕ ਕਾਇਮ ਰਹੇਗੀ।

ਭਾ.ਸ. ਨੰਦ ਲਾਲ ਸਿੰਘ ਜੀ ਜੋ ਦਸਮੇਸ਼ ਜੀ ਦੇ ਹਜ਼ੂਰੀ ਕਵੀ ਸਨ, ਨੇ ਵੀ 'ਤਾਲਬੋ ਮਤਲੂਬ ਗੁਰ ਗੋਬਿੰਦ ਸਿੰਘ' ਅਤੇ ਭਾ.ਸ. ਗੁਰਦਾਸ ਸਿੰਘ ਜੀ ਨੇ 'ਆਪੇ ਗੁਰ ਚੇਲਾ' ਵਾਲੇ ਸਿਧਾਂਤ ਨੂੰ ੪੧ਵੀਂ ਵਾਰ ਦੀ ਪਹਿਲੀ ਪਉੜੀ ਦੁਆਰਾ ਇਉਂ ਨਿਰੂਪਣ ਕਰ ਦਿੱਤਾ ਹੈ:-

ਗੁਰ, ਸੰਗਤਿ ਕੀਨੀ ਖ਼ਾਲਸਾ, ਮਨਮੁਖੀ ਦੁਹੇਲਾ ॥

ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ ॥

ਭਾ. ਸ. ਨੰਦ ਲਾਲ (ਸਿੰਘ) ਜੀ ਨੇ 'ਸ਼ਾਹਿ ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ... ॥ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ..., ਖ਼ਾਲਸੋ ਬੇ ਕੀਨਾ ਗੁਰੂ ਗੋਬਿੰਦ ਸਿੰਘ ॥ ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ॥ ' ਤੋਂ ਇਲਾਵਾ ਵਿਸ਼ੇਸ਼ ਗ਼ਜ਼ਲ 'ਦੀਨ ਦੁਨੀਆ ਦਰ ਕਮੰਦੇ, ਆਂ ਪਰੀ ਰੁਖ਼ਸਾਰਿ ਮਾ ॥ ਹਰ ਦੋ ਆਲਮ ਕੀਮਤੇ ਯਕ ਤਾਰਿ ਮੂਏ ਯਾਰਿ ਮਾ' ਆਦਿ ਸ਼ਬਦਾਵਲੀ ਦੁਆਰਾ ਸਤਿਗੁਰੂ ਜੀ ਦੀ ਜਿਸ ਅਨੂਪਮ ਸ਼ੋਭਾ ਦਾ ਇਲਾਹੀ ਰੰਗ ਵਿਚ ਚਿਤ੍ਰਣ ਕੀਤਾ ਉਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਕਿਤੋਂ ਨਹੀਂ ਮਿਲ ਸਕਦੀ। ਸ੍ਰੀ ਕਲਗੀਧਰ ਪਾਤਿਸ਼ਾਹ ਜੀ ਦੇ ਹਜ਼ੂਰੀ ਕਵੀ ਕੰਕਣ ਦਾ 'ਮੇਰੇ ਲਾਲਨ ਕੀ ਸੋਭਾ' ਦਾ ਅੰਦਾਜ਼ ਆਪਣਾ ਹੀ ਹੈ। ਇਸ ਨੂੰ ਪੜ੍ਹ ਕੇ ਹਰੇਕ ਪਾਠਕ ਦੇ ਮੂੰਹੋਂ ਆਪ ਮੁਹਾਰੇ ਵਾਹ ਵਾਹ ਵਾਲੀ ਸ਼ਬਦਾਵਲੀ ਨਿਕਲਦੀ ਹੈ:-

ਸ੍ਵੈਯਾ- ਪੀਰਨ ਤੇ ਜਿਨ ਪੀਰੀ ਹਰੀ,
ਅਰੁ ਗੁਰੂਆਨ ਤੇ ਹਰ ਲੀਨੀ ਗੁਰਾਈ ॥
ਸ਼ਾਹਿਨ ਸ਼ਾਹ ਸੋ ਪਾਤਿਸ਼ਾਹੀ ਹਰੀ
ਅਰੁ ਮੀਰਨ ਕੀ ਜਿਨ ਮੀਰੀ ਮਨਾਈ ॥
ਚਾਰੋਂ ਹੀ ਬਰਨ ਮਿਲਾਯ ਦੀਏ ਜਿਨ,
ਕਾਹੂੰ ਮੈ ਨਾਹਿ ਰਹੀ ਬਿਸ਼ਨਾਈ ॥
ਐਸੋ ਹੀ ਰੂਪ ਮੇ ਗੋਬਿੰਦ ਸਿੰਘ
ਅਕਾਲ ਅਕਾਲ ਕੀ ਬਾਣੀ ਜਪਾਈ ॥੧੨੮॥
ਸੋਹਤ ਹੈ ਕਲਗੀ ਤਿਹ ਸੀਸ ਪੈ,
ਹੀਰਨ ਕੀ ਜੜਤੀ ਸੋਂ ਜੜਾਈ ॥
ਇੰਦਰ ਕੀ ਕਲਗੀ ਹੂੰ ਤੇ ਸੁੰਦਰ,
ਚੰਦ ਔ ਸੂਰਤ ਤੇ ਜੋਤਿ ਸਵਾਈ ॥
ਮੋਤਿਨ ਮਾਲ ਬਸੈ ਗੁਰ ਪੈ,
ਜੈਸੇ ਸ਼ਯਾਮ ਗਰੇ ਬਨ ਮਾਲ ਸੁਹਾਈ ॥
ਗੋਬਿੰਦ ਸਿੰਘ ਕਹਾਵਤ ਹੀ
ਜਿਨ ਤੀਨ ਹੂੰ ਲੋਕ ਮੈਂ ਕੀਨੀ ਗੁਰਾਈ ॥੧੨੯॥

ਇਸ ਤੋਂ ਇਲਾਵਾ ਕਵੀ ਕੰਕਣ ਜੀ ਲਿਖਦੇ ਹਨ :-
ਜਿਹ ਬਿਧਿ ਪਾਹੁਲ ਗੁਰ ਦਈ,
ਤਿਨ ਬਿਧਿ ਤਿਨ ਸੋਂ ਲੀਨ ॥

ਆਪੁ ਸਿਖ ਤਿਨ ਕਾ ਭਯਾ,
ਇਹੀ ਕਾਮ ਗੁਰ ਕੀਨ ॥੨੧੭॥

ਗੁਰਦੇਵ, ਕਿਤੇ ਪਾਨ ਦਾ ਬੀੜਾ ਚੁਕ ਕੇ ਕਸਮ ਖਾਣ ਵਾਲੇ ਜਾਨੀ ਦੁਸ਼ਮਨ ਸੈਦ ਬੇਗ ਨੂੰ ਨਜ਼ਰ ਨਾਲ ਘਾਇਲ ਕਰਕੇ ਮੁਰੀਦ ਬਣਾ ਰਹੇ ਹਨ, ਕਿਤੇ ਭੰਗਾਣੀ ਦੇ ਜੁਧ ਵਿਚ ਹਲਵਾਈ ਲਾਲ ਚੰਦ ਕੋਲੋ ਪਠਾਣ ਜਰਨੈਲ ਦਾ ਘਾਣ ਕਰਵਾ ਰਹੇ ਹਨ। ਲੋੜ ਪੈਣ ਤੇ ਇਕਹਿਰੇ ਸਰੀਰ ਵਾਲੇ ਬਚਿਤ੍ਰ ਸਿੰਘ ਤੋਂ ਮਸਤ ਹਾਥੀ ਦਾ ਮੂੰਹ ਭੰਨਵਾ ਰਹੇ ਹਨ। ਦਿਲ ਕੀਤਾ ਤਾਂ ਸਰੀਰ ਤੇ ਸੁਆਹ ਮਲਣ ਵਾਲੇ (ਕ੍ਰਿਪਾਲ ਦਾਸ) ਤੋਂ ਹਯਾਤ ਖਾਂ ਜਰਨੈਲ ਦੀ ਮਿਝ ਕਢਵਾ ਦਿਤੀ, ਜੇ ਚਾਹਿਆ ਤਾਂ ਭਾਈ ਕਨ੍ਹਈਆ ਜੀ ਕੋਲੋ ਦੁਸ਼ਮਨਾਂ ਨੂੰ ਪਾਣੀ ਪਿਆ ਦਿਤਾ। ਫਟੜਾਂ ਦੀ ਮਲ੍ਹਮ-ਪਟੀ ਕਰਨ ਲਈ ਮਲ੍ਹਮ ਬਣਵਾ ਦਿਤੀ। ਬੈਰਾਗੀ ਨੂੰ ਖੰਡਾ ਫੜਾ ਕੇ ਬੰਦਾ ਬਹਾਦਰ ਬਣਾ ਦਿਤਾ, ਚਿੜੀਆਂ ਤੋਂ ਬਾਜ਼ ਤੁੜਾ ਦਿਤੇ, ਸਦੀਆਂ ਦੇ ਅਛੂਤਾਂ ਤੋਂ ਸ਼ੇਰ ਮਰਵਾ ਦਿਤੇ।

ਮ੍ਰਿਦੁਲ ਨੂੰ ਸ਼ੇਰ ਬਣਾਉਣਾ, ਅਛੂਤਾਂ ਨੂੰ ਛਾਤੀ ਨਾਲ ਲਾ ਕੇ ਬੇਟਾ ਬਨਾਣਾ, ਚਮਕੌਰ ਦੀ ਗੜ੍ਹੀ ਵਿਖੇ ਚਾਲੀਆਂ ਤੋਂ ਲਖਾਂ ਦਾ ਮੁਕਾਬਲਾ ਕਰਾਉਣਾ, 'ਮੇਰੇ ਲਾਲਨ ਦੀ ਸੋਭਾ' ਦਾ ਕਿਣਕਾ ਮਾਤਰ ਵਖਿਆਨ ਹੈ। ਸੂਰਮੇ ਜੋ ਜੰਗੀ ਜੌਹਰ ਵਿਖਾ ਕੇ ਜੰਗੇ ਮੈਦਾਨ ਚੋਂ ਜੀਉਂਦੇ ਪਰਤਦੇ, ਉਨ੍ਹਾਂ ਤੇ ਬਖ਼ਸ਼ਿਸ਼ਾਂ ਕਰਨੀਆਂ, ਸਿਰੋਪਾਉ ਦੇ ਕੇ ਸਨਮਾਨਤ ਕਰਨਾ, ਇਹ ਗੁਰ ਸੋਭਾ ਦਾ ਪ੍ਰਤੀਕ ਹੈ। ਬੁਧੂ ਸ਼ਾਹ ਤੇ ਬਹੁਤ ਮਿਹਰਾਂ ਹੋਈਆਂ ਜਿਥੇ ਮਠਿਆਈ ਵਾਸਤੇ ਪੰਜ ਹਜ਼ਾਰ ਰੁਪਏ ਸਣੇ ਦਸਤਾਰ ਦਿਤੇ, ਉਥੇ ਇਕ ਪੁਸ਼ਾਕ ਤੇ ਇਕ ਹੁਕਮਨਾਮਾ ਵੀ ਬਖ਼ਸ਼ਿਆ। ਅਕਾਲ ਪੁਰਖ ਜੀ ਦੀ ਟੇਕ ਲੈ ਕੇ ਦੋ ਤੋਂ ਇਕ ਭਾਵ ਹਿੰਦੂਆਂ ਦਾ ਮਲੀਆ ਮੇਟ ਕਰਕੇ ਮੁਸਲਮਾਨ ਕਰਨ ਵਾਲੀ ਵੰਗਾਰ ਦੇਣ ਵਾਲੇ ਆਲਮਗੀਰ ਬਾਦਸ਼ਾਹ ਦੀਆਂ ਸਫ਼ਾ ਵਲ੍ਹੇਟ ਕੇ ਦੋ ਤੋਂ ਤਿੰਨ ਕੌਮਾਂ ਕਰਨੀਆਂ ਸਾਹਿਬੇ ਕਮਾਲ ਦੀ ਅਜਬ ਕਰਾਮਾਤ ਹੈ:-

ਇਉਂ ਤੀਸਰ ਪੰਥ ਚਲਾਇਅਨੁ, ਵਡ ਸੂਰ ਗਹੇਲਾ ॥
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥

ਚਮਕੌਰ ਦੀ ਗੜ੍ਹੀ ਵਿਚ ਕਿਵੇਂ ਪੰਜ ਪਿਆਰਿਆਂ ਦਾ ਹੁਕਮ ਮੰਨ ਕੇ ਦਸ਼ਮੇਸ਼ ਗੁਰੂ ਜੀ ਗੜੀ ਤੋਂ ਬਾਹਰ ਨਿਕਲੇ, ਓਦੋਂ ਆਪ ਜੀ ਪਾਸ ਨਾ ਸਵਾਰੀ ਲਈ ਨੀਲਾ ਘੋੜਾ, ਨਾ ਪੈਰੀ ਜੋੜਾ, ਨਾ ਹੱਥ ਤੇ ਬਾਜ਼ ਅਤੇ ਨਾ ਸੀਸ ਉਤੇ ਜਿਗਾ ਕਲਗੀ ਤੇ ਤਾਜ ਸੀ। ਫਿਰ ਕਿਵੇਂ ਗ਼ਨੀ ਖ਼ਾਂ ਨਬੀ ਖ਼ਾਂ

ਧਰਮ ਸਿੰਘ ਤੇ ਮਾਨ ਸਿੰਘ ਚੌਹਾਂ ਨੇ ਗੁਰੂ ਜੀ ਨੂੰ ਮੰਜੇ ਤੇ ਬ੍ਰਾਜਮਾਨ ਕਰਕੇ ਮੰਜਾ ਚੁਕਿਆ, ਭਾ. ਦਯਾ ਸਿੰਘ ਨੇ ਮੋਰਾਂ ਦੇ ਖੰਭ ਦਾ ਮੁੱਠਾ ਫੜਿਆ। ਜੇ ਰਸਤੇ ਵਿਚ ਕਿਸੇ ਨੇ ਪੁਛਿਆ ਤਾਂ 'ਉਚ ਦੇ ਪੀਰ' ਦਸ ਕੇ ਸ਼ੋਭਾ ਕੀਤੀ, ਲੋਕ ਸਲਾਮਾਂ ਕਰਦੇ ਰਹੇ ਤੇ ਨਜ਼ਰਾਨੇ ਚੜ੍ਹਾਂਦੇ ਰਹੇ। ਇਹ ਵੀ 'ਮੇਰੇ ਲਾਲਨ ਕੀ' ਇਕ ਬਚਿਤ੍ਰ ਸੋਭਾ ਸੀ।

ਲਖੀ ਜੰਗਲ ਵਿਚ ਗੁਰੂ ਜੀ ਨੇ ਵੀਚਾਰਾਂ ਦੀ ਜੋ ਸੁੰਦਰ ਛਹਿਬਰ ਲਾਈ, ਸੰਗਤਾਂ ਸੁਣ ਸੁਣ ਕੇ ਨਿਹਾਲ ਹੋਂਦੀਆਂ ਰਹੀਆਂ, ਜਿਸ ਜਿਸ ਨੇ ਮਾਹੀ ਦੀ ਸਦ ਸੁਣੀ, ਖਾਣਾ ਪੀਣਾ ਭੁਲ ਗਏ। ਵਿਛੜੇ ਮਾਹੀ ਦੇ ਦਰਸ਼ਨ ਕਰਨ ਆਈਆਂ ਸੰਗਤਾਂ ਦਾ ਦ੍ਰਿਸ਼ ਅਤੀ ਸੁਹਾਵਣਾ ਸੀ। ਇਤਿਹਾਸਕ ਪੰਨੇ ਦਸਦੇ ਹਨ :-

ਲਖੀ ਜੰਗਲ ਖ਼ਾਲਸਾ, ਆਇ ਦੀਦਾਰ ਲਗੋ ਨੇ ॥
ਸੁਣ ਕੈ ਸੱਦ ਮਾਹੀ ਦਾ, ਮੇਂਹੀ ਪਾਣੀ ਘਾਹੁ ਮੁਤੋ ਨੇ ॥
ਕਿਸੇ ਨਾਲ ਨਾ ਰਲੀਆ ਕਾਈ, ਕੋਈ ਸ਼ੌਕ ਪਿਯੋ ਨੇ ॥
ਗਿਆ ਫ਼ਿਰਾਕ ਮਿਲਿਆ ਮਿਤ ਮਾਹੀ
ਤਾਹੀ ਸ਼ੁਕਰ ਕਿਤੋ ਨੇ । [ਉਚਾਰ ਖਾਸੇ ਲੱਖੀ ਜੰਗਲ

ਮਾਧੋ ਦਾਸ ਬੈਰਾਗੀ ਕਿਵੇਂ ਬੰਦਾ ਬਣਿਆ, ਕਿਵੇਂ ਉਸ ਨੇ ਅੰਮ੍ਰਿਤ ਛਕਿਆ ਤੇ ਕਲਗੀਧਰ ਪਿਤਾ ਜੀ ਦਾ ਬਖ਼ਸ਼ਿਆ ਨਾਮ ਗੁਰਬਖ਼ਸ਼ ਸਿੰਘ 'ਬੰਦਾ ਬਹਾਦਰ' ਪ੍ਰਸਿਧ ਹੋਇਆ। ਬੰਦੇ ਨੂੰ ਗੁਰੂ ਜੀ ਨੇ ਸ਼ਕਤੀਸ਼ਾਲੀ ਪੰਜ ਤੀਰ, ਪੰਜ ਸਿੰਘ ਨਾਲ ਬਖ਼ਸ਼ੇ। ਜਿਸ ਨਾਲ ਸਰਹੰਦ ਦੇ ਨਵਾਬ ਨੂੰ ਉਸ ਨੇ ਉਹ ਚਣੇ ਚਬਾਏ, ਉਹ ਮੱਲਾਂ ਮਾਰੀਆਂ ਜੋ ਇਤਿਹਾਸ ਦਾ ਇਕ ਸੁਨਹਿਰੀ ਤੇ ਯਾਦਗਾਰੀ ਰੀਕਾਰਡ ਹੈ।

ਸਚ ਜਾਣੋ, 'ਮੇਰੇ ਲਾਲਨ ਕੀ ਸੋਭਾ' ਦਾ ਪੂਰਾ ਵਰਨਣ ਕਰਨਾ ਕਲਮ ਦੀ ਸੀਮਾ ਤੋਂ ਪਰੇ ਹੈ। ਸਤਿਗੁਰੂ ਜੀ ਆਪਣੇ ਚਾਰੇ ਸਾਹਿਬਜ਼ਾਦੇ, ਮਾਤਾ ਪਿਤਾ ਅਤੇ ਅਨੇਕਾਂ ਸਿੰਘ ਕੁਰਬਾਨ ਕਰਨ ਮਗਰੋਂ ਵੀ ਨਿਰਾਸ਼ ਨਹੀਂ ਹੋਏ, ਸਾਈਆਂ ਜੀਉ ਦਾ ਸ਼ੁਕਰਾਨਾ ਕੀਤਾ। ਸਮੇਂ ਸਮੇਂ ਖ਼ਾਲਸਾ ਪੰਥ ਦੀਆਂ ਜੋ ਗੂੰਜਾਂ ਪਈਆਂ, ਉਹ ਸਭ 'ਮੇਰੇ ਲਾਲਨ ਕੀ ਸੋਭਾ' ਦੀ ਬਰਕਤ ਸੀ।

ਗੁਰ ਪਰਤਾਪ ਸੂਰਜ ਦੇ ਕਰਤਾ ਭਾ. ਸੰਤੋਖ ਸਿੰਘ ਜੀ ਨੇ ਬੜੇ ਵਜਦ ਵਿਚ ਆ ਕੇ ਇਕ ਕਬਿਤ ਲਿਖਿਆ ਹੈ:-

ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ,
ਹੋਵਤੀ ਕੁਚੀਲਤਾ ਕਿਤਾਬਨ ਕੁਰਾਨ ਕੀ ।
ਪਾਪ ਹੀ ਪ੍ਰਪੱਕ ਜਾਤੇ ਧਰਮ ਧਸਕ ਜਾਤੇ,

ਬਰਨ ਗਰਕ ਜਾਤੇ ਸਹਿਤ ਬਿਧਾਨ ਕੀ ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪ੍ਰਮ ਸੂਰ,
ਮੂਰਤਿ ਨ ਹੋਤੀ ਜੋ ਪੈ ਕਰੁਣਾ ਨਿਧਾਨ ਕੀ ।

ਸਾਈਂ ਬੁਲੇ ਸ਼ਾਹ ਸੂਫ਼ੀ ਫ਼ਕੀਰ ਨੇ ਵੀ ਸਭ ਨਾਲੋਂ ਨਿਰਾਲੀ ਇਕ ਕਮਾਲ ਦੀ ਗਲ ਕਹੀ ਹੈ:-

ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ ॥
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ ॥

ਸਹੀ ਅਰਥਾਂ ਵਿਚ ਇਹ ਸਾਰੀ ਸੋਭਾ ਇਸ ਤਰ੍ਹਾਂ ਹੈ ਜਿਵੇਂ ਪੰਥ ਦੇ ਵਾਲੀ ਕਲਗੀਧਰ ਪਾਤਿਸ਼ਾਹ ਜੀ ਨੇ 'ਅਬ ਮੈ ਅਪਨੀ ਕਥਾ ਬਖਾਨੋ' ਵਿੱਚ ਅਕਾਲ ਪੁਰਖ ਦੀ ਮਹਿਮਾ ਕਰਦਿਆਂ ਅੰਤ ਵਿਚ ਲਿਖ ਦਿੱਤਾ:-

ਮਹਿਮਾ ਤੋਰ ਤੁਹੀ ਪ੍ਰਭ ਜਾਨੈ ॥
ਕਹਾ ਲਗੈ ਇਹ ਕੀਟ ਬਖਾਨੈ ॥

ਇਸੇ ਤਰ੍ਹਾਂ 'ਮੇਰੇ ਲਾਲਨ ਕੀ ਸੋਭਾ' ਬਾਰੇ ਵੀ ਇਹੋ ਆਖਣਾ ਫਬਦਾ ਹੈ:-

ਐਸੀ ਸੋਭਾ ਜਨੈ ਕੀ, ਜੇਵਡੁ ਹਰਿ ਪਰਤਾਪੈ ॥
ਸਭ ਅੰਤਰਿ ਜਨ ਵਰਤਾਇਆ, ਹਰਿ ਜਨ ਤੇ ਜਾਪੈ॥ [ਪੰ. ੧੦੯੭

ਅੰਤ 'ਸ੍ਰੀ ਗੁਰੁ ਸੋਭਾ' ਦੇ ਰਚਿਤਾ ਕਵੀ ਸੈਨਾਪਤਿ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਤੇ ਦਰਬਾਰੀ ਕਵੀ ਸੀ, ਨੇ ਗੁਰੂ ਪਾਤਿਸ਼ਾਹ ਜੀ ਦੀ ਜੋ ਸੋਭਾ ਕੀਤੀ ਉਸ ਵਿਚੋਂ ਕੇਵਲ ਇਕ ਕਬਿਤ ਪਾਠਕਾਂ ਦੀ ਗਿਆਤ ਲਈ ਹਾਜ਼ਰ ਹੈ:-

ਕਬਿਤ

ਕਿਯੋ ਹੈ ਪ੍ਰਕਾਸ ਲਾਸ ਚਮਕੀ ਚਹੂੰ ਓਰ ਤਹਾਂ,
ਜੋਤਿ ਲਜਾਵੰਤ ਭਯੋ ਸੂਰਜ ਅਰੁ ਚੰਦ ਹੈ।
ਜਾਕੋ ਦਰਸਨ ਐਸੋ ਦੁਰਮਤਿ ਮਲ ਸਗਲ ਖੋਤ,
ਬਿਨ ਸਤਿ ਸਕਲ ਪਾਪ ਛੂਟਤਿ ਸਭਿ ਬੰਦ ਹੈ।
ਖਾਲਸੇ ਮੈ ਸੁਫਲ ਸੇਵ ਕਰਤ ਹੈਂ ਸਕਲ ਦੇਵ,
ਐਸੋ ਜੁ ਬਤਾਯੋ ਭੇਵ ਉਪਜਤ ਅਨੰਦ ਹੈ।
ਕਹੋ ਸਿਖੋ ਵਾਹਗੁਰੂ ਵਾਹਗੁਰੂ ਵਾਹਗੁਰੂ,
ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਹੈ॥ ੨੮ ॥ ੧੪੪ ॥

***

# ਦੇਵ ਪਰੰਪਰਾ ਵਾਲਾ ਅੰਮ੍ਰਿਤ

ਅੰਮ੍ਰਿਤ ਪਰੰਪਰਾ ਬਾਰੇ ਖੋਜ ਕੀਤਿਆਂ ਪਤਾ ਚਲਦਾ ਹੈ ਕਿ ਅੰਮ੍ਰਿਤ ਸ਼ਬਦ 'ਰਿਗ ਵੇਦ' ਦੀ ਦੇਣ ਹੈ। ਵੈਦਿਕ ਕਾਲ ਤੋਂ ਉਪਰੰਤ ਪੌਰਾਣਿਕ ਕਾਲ ਦੀ ਵਾਰੀ ਆਉਂਦੀ ਹੈ ਜਿਸ ਵਿਚ ਦੇਵਤਿਆਂ ਦੇ ਅੰਮ੍ਰਿਤ ਪੀਣ ਦੀ ਕਥਾ ਦਾ ਵੇਰਵਾ ਸਾਹਮਣੇ ਆਉਂਦਾ ਹੈ। ਦੇਵਤੇ, ਦੈਂਤਾਂ, (ਰਾਖਸ਼ਾਂ) ਨਾਲ ਯੁੱਧ ਕਰਨ ਵਿਚ ਕਿਵੇਂ ਸਮਰਥ ਹੋਏ। ਰਾਮਾਇਣ ਵਿਚ ਸ੍ਰੀ ਰਾਮ ਚੰਦਰ, ਲਛਮਣ ਆਦਿ ਆਪਣੇ ਸਾਥੀਆਂ ਸਮੇਤ ਰਾਖਸ਼ਾਂ ਉਤੇ ਫਤਿਹ ਪਾਉਣ ਦਾ ਪ੍ਰਸੰਗ ਇਉਂ ਪ੍ਰਚਲਤ ਹੈ:

ਅੰਮ੍ਰਿਤ ਦੀ ਵੰਡ ਸਮੇਂ ਦੇਵਤਿਆਂ ਤੇ ਦੈਂਤਾਂ ਦਾ ਆਪਸ ਵਿਚ ਝਗੜਾ ਹੋ ਗਿਆ। ਦਾਨਵ (ਰਾਖਸ਼) ਆਖਦੇ ਸਨ ਕਿ ਅੰਮ੍ਰਿਤ ਅਸਾਂ ਪੀਣਾ ਹੈ ਅਤੇ ਦੇਵਤੇ ਆਖਦੇ ਸਨ ਕਿ ਅੰਮ੍ਰਿਤ ਅਸਾਂ ਪੀਣਾ ਹੈ। ਇਸ ਵਾਦ-ਵਿਵਾਦ ਕਾਰਨ ਝਗੜਾ ਇਤਨਾ ਵਧ ਗਿਆ ਕਿ ਦੋਹਾਂ ਪਾਸਿਆਂ ਤੋਂ ਯੁੱਧ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਕਹਿੰਦੇ ਹਨ ਕਿ ਪਹਿਲੀ ਵਾਰ ਦੈਂਤਾਂ ਨੇ ਦੇਵਤਿਆਂ ਨੂੰ ਪ੍ਰਾਜਿਤ ਕਰ ਲਿਆ। ਫਿਰ ਦੇਵਤਿਆਂ ਨੇ ਦੈਂਤਾਂ ਨੂੰ ਅੰਮ੍ਰਿਤ ਦੇਣ ਦੇ ਬਹਾਨੇ ਕਾਲ ਕੂਟ (ਜ਼ਹਿਰ) ਪਿਲਾ ਦਿਤੀ, ਜਿਸਦੇ ਫਲਸਰੂਪ ਦੇਵਤੇ, ਦੈਂਤਾਂ ਨੂੰ ਜਿਤਣ ਵਿਚ ਸਫਲ ਹੋ ਗਏ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਅੰਮ੍ਰਿਤ ਇਕ ਉਹ ਸ਼ਕਤੀ ਹੈ ਜਿਸ ਦੇ ਪੀਣ ਨਾਲ ਮਨੁੱਖ ਬਲੀ, ਯੋਧਿਆਂ ਵਾਲੀ ਪਰਕ੍ਰਿਆ ਕਰਨ ਲਗ ਜਾਂਦਾ ਹੈ। ਭਗਵਾਨ ਵਿਸ਼ਨੂੰ ਚਾਹੁੰਦੇ ਸਨ ਕਿ ਕੇਵਲ ਦੇਵਤੇ ਹੀ ਅੰਮ੍ਰਿਤ ਜਲ ਪੀਣ। ਇਸ ਖ਼ਾਤਰ ਭਗਵਾਨ ਨੇ ਮੋਹਨੀ ਦਾ ਅਵਤਾਰ ਧਾਰਨ ਕੀਤਾ, ਮੋਹਨੀ ਦੀ ਸੁੰਦਰਤਾ ਨੂੰ ਵੇਖ ਕੇ ਰਾਖਸ਼ ਕੀਲੇ ਗਏ ਤੇ ਅੰਮ੍ਰਿਤ ਜਲ ਤੋਂ ਵਾਂਝੇ ਰਹਿ ਗਏ।

ਹਿੰਦੂ ਮਿਥਿਹਾਸ ਕੋਸ਼ (ਪ੍ਰਕਾਸ਼ਕ ਭਾਸ਼ਾ ਵਿਭਾਗ, ਪਟਿਆਲਾ) ਦੇ ਪੰਨਾ 49-52 ਉਤੇ ਅੰਮ੍ਰਿਤ ਦੀ ਉਤਪਤੀ ਬਾਰੇ ਇਉਂ ਲਿਖਿਆ ਹੈ:-

"ਅੰਮ੍ਰਿਤ : 'ਅਮਰ'। ਦੇਵਤਾ। ਆਬੇਹਯਾਤ। ਇਹ ਸ਼ਬਦ ਵੈਦਿਕ ਕਾਲ ਤੋਂ ਹੀ ਪ੍ਰਚੱਲਤ ਸੀ ਅਤੇ ਇਸ ਨੂੰ ਯੱਗ ਵਿਚ ਪ੍ਰਯੁਕਤ ਕੀਤੀਆਂ ਜਾਣ ਵਾਲੀਆਂ ਅਨੇਕਾਂ ਵਸਤੂਆਂ, ਵਿਸ਼ੇਸ਼ ਕਰਕੇ ਸੋਮ ਰਸ ਲਈ ਪ੍ਰਯੋਗ ਕੀਤਾ ਜਾਂਦਾ ਸੀ। ਇਸ ਨੂੰ ਨਿਰਜਰ ਅਤੇ ਪੀਯੂਸ਼ ਵੀ ਕਿਹਾ ਜਾਂਦਾ ਹੈ ਪਿਛੋਂ ਜਾ ਕੇ ਇਹ ਦੇਵਤਿਆਂ ਅਤੇ ਦੈਤਾਂ ਦੁਆਰਾ

ਸਮੁੰਦਰ ਮੰਥਣ ਸਮੇਂ ਨਿਕਲੇ ਆਬੇਹਯਾਤ ਲਈ ਵਰਤਿਆ ਜਾਣ ਲਗ ਪਿਆ। ਜਿਸ ਦਾ ਵਰਣਨ ਥੁਹੜੇ ਬਹੁਤ ਫਰਕ ਨਾਲ ਰਾਮਾਇਣ, ਮਹਾਂਭਾਰਤ ਤੇ ਪੁਰਾਣਾਂ ਵਿਚ ਵਰਣਤ ਕੀਤੀਆਂ ਕਹਾਣੀਆਂ ਵਿਚ ਮਿਲਦਾ ਹੈ। ਦੇਵਤੇ, ਦੈਤਾਂ ਨਾਲ ਯੁਧ ਕਾਰਨ ਆਪਣੀ ਨਿਰਬਲਤਾ ਨੂੰ ਅਨੁਭਵ ਕਰਦੇ ਹੋਏ ਇਕ ਰਿਸ਼ੀ ਦੀ ਅਗਵਾਈ ਅਧੀਨ ਵਿਸ਼ਨੂ ਕੋਲ ਗਏ ਅਤੇ ਉਸ ਕੋਲੋਂ ਆਪਣੇ ਬਲ ਦੀ ਪੁਨਰ ਸੁਰਜੀਤੀ ਅਤੇ ਅਮਰਤਾ ਲਈ ਯਾਚਨਾ ਕੀਤੀ। ਉਸ ਨੇ ਉਨ੍ਹਾਂ ਨੂੰ ਅੰਮ੍ਰਿਤ ਅਤੇ ਹੋਰ ਗੁਆਚੀਆਂ ਅਮੁਲ ਵਸਤੂਆਂ ਦੀ ਪ੍ਰਾਪਤੀ ਲਈ ਸਮੁੰਦਰ ਮੰਥਣ ਲਈ ਪ੍ਰੇਰਿਆ। ਵਿਸ਼ਨੂ ਪੁਰਾਣ ਵਿਚ ਵਰਣਤ ਇਸ ਕਹਾਣੀ ਨੂੰ ਪ੍ਰੋਫੈਸਰ ਵਿਲੀਅਮ ਨੇ ਕਵਿਤਾ ਵਿਚ ਜੋ ਰੂਪਮਾਨ ਕੀਤਾ ਹੈ, ਉਸ ਦਾ ਅੰਤਲੇ ਪਹਿਰੇ ਵਿਚ ਸਾਰਾ ਨਿਚੋੜਾ ਇਉਂ ਕਢਿਆ ਹੈ:

ਜੇਕਰ ਭਗਵਾਨ ਵਿਚ ਨਾ ਆਉਂਦੇ
ਦੈਤਾਂ ਉਸ ਤੋਂ ਅੰਮ੍ਰਿਤ ਪਿਆਲਾ
ਰਸ ਅਮੁੱਲਾ ਜ਼ੋਰੀ ਜਬਰੀ ਪੀ ਜਾਣਾ ਸੀ।
ਉਸ ਨੇ ਦੈਤਾਂ ਨੂੰ ਬਹਿਕਾ ਕੇ
ਅੰਮ੍ਰਿਤ ਦੇਵਤਿਆਂ ਨੂੰ ਦਿੱਤਾ
ਕ੍ਰੋਧ 'ਚ ਆ ਕੇ ਦੈਤਾਂ ਰਲ ਕੇ ਦੇਵਤਿਆਂ ਤੇ ਹਮਲਾ ਕੀਤਾ,
ਪਰ ਦੇਵਾ ਨੇ ਅੰਮ੍ਰਿਤ ਪੀ ਕੇ
ਨਵੀਂ ਨਰੋਈ ਸ਼ਕਤੀ ਲੈ ਕੇ ਸ਼ਤਰੂਆਂ ਨੂੰ ਮਾਰ ਵਗਾਹਿਆ,
ਸਰ ਸਿਰ ਪਰਨੇ ਨਰਕੀ ਗਰਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਸਮੁੰਦਰ ਰਿੜਕਨ ਤੇ ਉਸ ਵਿਚ 14 ਰਤਨ ਕਢਣ ਦਾ ਅਲੰਕਾਰਕ ਸੰਕੇਤ ਇਉਂ ਮਿਲਦਾ ਹੈ:-

ੳ) ਪਾਣੀ ਵਿਚਹੁ ਰਤਨ ਉਪੰਨੇ, ਮੇਰ ਕੀਆ ਮਾਧਾਣੀ॥ [ਪੰ. ੧੫੦

ਅ) ਪਾਧਾਣਾ ਪਰਬਤੁ, ਕਰਿ ਨੇਤ੍ਰਿ ਬਾਸਕ, ਸਬਦਿ ਰਿੜਕਿਓਨ॥
ਚਉਦਹ ਰਤਨ ਨਿਕਾਲਿਅਨੁ,
ਕਰਿ ਆਵਾਗਉਣ ਚਿਲਕਿਓਨੁ॥ [ਪੰਨਾ ੯੬੭

ਪੰਜਾਬੀ ਵਿਸ਼ਵ ਕੋਸ਼ ਵਿਚ ਦੇਵਤਿਆਂ ਦੇ ਅੰਮ੍ਰਿਤ ਬਾਰੇ ਅੰਕਿਤ ਹੈ ਕਿ ਇਕ ਵਾਰ ਗਰੜ ਨੇ ਦੇਵਤਿਆਂ ਕੋਲੋਂ ਅੰਮ੍ਰਿਤ ਚੁਰਾਇਆ, ਤਾਂ ਜੋ ਉਹ ਇਸ ਨਾਲ ਆਪਣੀ ਪਤਨੀ ਕਚਰੂ ਨੂੰ ਬੰਧਨ ਮੁਕਤ ਕਰਾ ਸਕੇ। ਇੰਦ੍ਰ ਦੇਵਤੇ ਨੂੰ ਇਸ ਚੋਰੀ ਦਾ ਪਤਾ ਲੱਗ ਗਿਆ। ਉਸ ਨੂੰ ਗਰੁੜ

ਨਾਲ ਬੜੀ ਸਖ਼ਤ ਲੜਾਈ ਲੜਨੀ ਪਈ ਜਿਸ ਤੋਂ ਭਾਵੇਂ ਉਸ ਨੂੰ ਅੰਮ੍ਰਿਤ ਤਾਂ ਮਿਲ ਗਿਆ ਪਰ ਉਸ ਦਾ ਬਜਰ ਟੋਟੇ ਟੋਟੇ ਹੋ ਗਿਆ।

ਦੇਵਤਿਆਂ ਤੇ ਦੈਂਤਾ ਦਾ ਰਲ ਕੇ ਸਮੁੰਦਰ ਨੂੰ ਰਿੜਕ ਕੇ *14 ਰਤਨ ਕਢਣ ਵਾਲਾ ਪ੍ਰਸੰਗ ਮਿਥਿਹਾਸਕ ਹੈ। ਇਹ ਅਲੰਕਾਰ ਵਜੋਂ ਸਤੇ ਬਲਵੰਡ ਦੀ ਵਾਰ ਵਿਚ ਵਰਤਿਆ ਗਿਆ ਹੈ। ਇਨ੍ਹਾਂ ਪੰਕਤੀਆਂ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਂ ਪੁਰਸ਼, ਜਗਤ ਦੇ ਨਾਥ ਨੇ ਉਚੀ ਹਦ ਵਾਲਾ ਉਤਮ ਬਚਨ ਆਖਿਆ ਹੈ। ਸਤਿਗੁਰਾਂ ਨੇ ਸੁਰਤਿ ਰੂਪ ਪਰਬਤ ਦਾ ਮਾਧਾਣਾ ਕਰਕੇ, ਇਕਾਗਰਤਾ ਬਾਸ਼ਕ (ਨਾਗ) ਦਾ ਨੇਤ੍ਰਾ ਪਾ ਕੇ ਗੁਰ ਸ਼ਬਦ ਨੂੰ ਰਿੜਕ ਕੇ ਸ੍ਰੇਸ਼ਟ ਗੁਣਾਂ ਰੂਪੀ ਚੌਦਾਂ ਰਤਨ ਕਢੇ। ਇਸ ਸੰਦਰਭ ਵਿਚ ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ ਗੁਰੁਮਤ ਮਾਰਤੰਡ (ਭਾਗ ਪਹਿਲਾ) ਵਿਚ ਜੋ ਸਿੱਟਾ ਕਢਿਆ ਹੈ, ਪਾਠਕਾਂ ਦੀ ਗਿਅਤ ਲਈ ਨਿਮਨ ਦਰਜ ਹੈ:-

"ਜਿਸ ਨੂੰ ਪੀ ਕੇ ਅਮਰ ਹੋਈਏ ਉਸ ਦਾ ਨਾਮ ਅੰਮ੍ਰਿਤ ਹੈ, ਪੁਰਾਣਕ ਕਥਾ ਅਨੁਸਾਰ ਅੰਮ੍ਰਿਤ ਇਕ ਪੀਣ ਯੋਗ ਸੂਰਗ ਦਾ ਪਦਾਰਥ ਹੈ, ਪਰ ਉਸ ਨੂੰ ਪੀ ਕੇ ਭੀ ਦੇਵਤਿਆਂ ਦਾ ਵਿਨਾਸ਼ ਗ੍ਰੰਥਾਂ ਵਿਚੋਂ ਦੇਖੀਦਾ ਹੈ।"

ਜਗਤ ਦੇ ਹੋਰ ਧਰਮਾਂ ਵਲ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਵਡੇ ਵਡੇ ਮੁਨੀਸ਼ਰ, ਜੋਗੀਸ਼ਰ, ਅਵਤਾਰ ਤੇ ਪੈਗੰਬਰ ਆਦਿ ਪਹਾੜਾਂ ਤੇ ਜੰਗਲਾਂ ਵਿਚ ਅੰਮ੍ਰਿਤ ਦੀ ਭਾਲ ਕਰਦੇ ਰਹੇ ਪਰ ਉਹ ਆਪਣੇ ਮਿਸ਼ਨ ਵਿਚੋਂ ਸਫਲ ਨਹੀਂ ਹੋਏ, ਭਾਵ ਅੰਮ੍ਰਿਤ ਦਾ ਪਿਆਲਾ ਉਨ੍ਹਾਂ ਨੂੰ ਨਸੀਬ ਨਹੀਂ ਹੋਇਆ ਕਿਉਂਕਿ ਇਹ ਖਸਮ ਦੀ ਮਰਜ਼ੀ ਹੈ- "ਜੈ ਭਾਵੈ ਤੈ ਦੇਇ"।

ਬ੍ਰਾਹਮਣਾਂ ਨੇ ਕਈ ਪ੍ਰਕਾਰ ਦੇ ਅੰਮ੍ਰਿਤ ਕਲਪੇ ਹੋਏ ਹਨ। ਸਤਿਅਰਥ ਪ੍ਰਕਾਸ਼ ਦੇ ਪੰਨਾ 325 ਉਤੇ ਲਿਖਿਆ ਹੋਇਆ ਹੈ, ਗੁਸਾਈ (ਬ੍ਰਾਹਮਣ) ਲੋਕ ਤੇੜ ਦੀ ਧੋਤੀ ਨੂੰ ਪਾਣੀ ਵਿਚ ਨਚੋੜ ਕੇ ਉਸ ਜਲ ਨੂੰ ਉਸ ਦੇ ਸੇਵਕ ਆਚਮਨ ਕਰਦੇ ਹਨ। ਇਸ ਨੂੰ ਬਹੁਤ ਵਧੀਆ ਅੰਮ੍ਰਿਤ ਸਮਝਦੇ ਹਨ।

---

1. ਧਨੰਤਰ ਵੈਦ 2. ਕਾਮ ਧੇਨ ਗਾਂ 3. ਘੋੜਾ 4. ਕਮਲਾ (ਲਛਮੀ) 5. ਮਣੀ 6. ਐਰਾਪਤੀ ਹਾਥੀ 7. ਅੰਮ੍ਰਿਤੁ 8. ਰੰਭਾ, ਅਪੱਛਰਾਂ ਨਿਰਤਾਦੀ 9. ਚੰਦਰਮਾ 10. ਕਾਲ ਕੂਟ 11. ਕਲਪ ਤਰ 12. ਸ਼ਰਾਬ 13. ਸੰਖ 14. ਪਾਰਜਾਤਿ

# ਗੁਰਮਤਿ ਪਰੰਪਰਾ

## ਚਰਣਾਮ੍ਰਿਤੁ

ਸੰਸਾਰ ਵਿਚ ਗਿਲਾਨੀ ਰੋਕਣ, ਝਗੜਾਲੂਆਂ, ਈਰਖਾਵਾਦੀਆਂ ਅਤੇ ਅਧਰਮੀਆਂ ਨੂੰ ਸੋਧਣ ਲਈ ਕਈ ਅਵਤਾਰ ਹੋਏ ਪਰ ਓਹ ਆਪਣੇ ਨਿਸ਼ਾਨੇ ਵਿਚ ਸਫਲ ਨਹੀਂ ਹੋ ਪਾਏ। ਆਖ਼ਰ ਅਕਾਲਪੁਰਖ ਜੀ ਨੇ ਪਾਪਾਂ ਤੇ ਪਾਪੀਆਂ ਦਾ ਨਾਸ਼ ਅਤੇ ਦੀਨਾਂ ਦੀ ਰਖਿਆ ਕਰਨ ਲਈ, ਸਚ-ਨਿਆਉਂ ਨੂੰ ਵਰਤਾਉਣ ਲਈ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਰੂਪ, ਭਗਤੀ ਤੇ ਸ਼ਕਤੀ ਬਖ਼ਸ਼ ਕੇ ਕਲਜੁਗ ਵਿਚ ਘਲਿਆ। ਆਪ ਜੀ ਨੇ ਨਿਰਮਲ ਪੰਥ' ਦੀ ਨੀਂਹ (Foundation) ਰਖੀ:-

ਮਾਰਿਆ ਸਿਕਾ ਜਗਤਿ ਵਿਚਿ,
ਨਾਨਕ ਨਿਰਮਲ ਪੰਥ ਚਲਾਇਆ ॥ [ਭਾ. ਗੁ. ਵਾ. ੧-੪੫

ਭਾਵ ਰਬੀ-ਹੁਕਮ ਦਾ ਸਦਕਾ ਹਉਮੈ ਰੂਪੀ ਮੈਲ, ਭੈ-ਭਰਮ ਦਾ ਨਾਸ ਕਰਨ ਲਈ ਨਿਰਮਲ ਪੰਥ ਤੋਰਿਆ। ਬਾਕੀ ਗੁਰੂ ਸਾਹਿਬਾਨ ਨੇ ਵੀ ਗੁਰੂ ਨਾਨਕ ਉਦੇਸ਼ ਨੂੰ ਹੀ ਅਮਲੀ ਜਾਮਾ ਪਹਿਨਾਇਆ। ਸੰਸਾਰ ਵਿਚ ਧਰਮ ਦੇ ਵਖ ਵਖ ਵਰਣ ਆਸ਼ਰਮਾਂ ਨੇ ਜੋ ਗਿਲਾਨੀ ਫੈਲਾਈ ਹੋਈ ਸੀ, ਨੂੰ ਖ਼ਤਮ ਕਰਕੇ ਮਨੁੱਖਾਂ ਵਿਚ ਆਪਸੀ ਸਹੋਦਰਤਾ, ਪ੍ਰੇਮ-ਪਿਆਰ ਤੇ ਨਿਮਰਤਾ ਨੂੰ ਪਰਚਾਰਿਆ। ਚਾਰ-ਵਰਨਾ ਨੂੰ ਇਕੱਠਾ ਕਰਕੇ ਸਭ ਨੂੰ "ਸਤਿਨਾਮੁ ਪੜਿ ਮੰਤ੍ਰ ਸੁਣਾਇਆ" ਵਾਲਾ ਨਿਰਮਲ ਸੰਦੇਸ਼ ਦੇ ਕੇ ਨਿਹਾਲ ਕੀਤਾ। ਆਪ ਜੀ ਨੇ ਜਾਤਿ-ਅਭਿਮਾਨ ਦੂਰ ਕਰਨ ਹਿਤ ਨਿਰਮਲ ਪੰਥ ਵਿਚ ਪ੍ਰਵੇਸ਼ ਕਰਨ ਲਈ ਚਰਣਾਮ੍ਰਿਤ (ਚਰਣੋਦਕ) 'ਚਰਨ-ਪਾਹੁਲ' ਦੀ ਰੀਤਿ ਚਲਾਈ। 'ਰਾਣਾ ਰੰਕ ਬਰਾਬਰੀ, ਪੈਰੀ ਪੌਣਾ ਜਗਿ ਵਰਤਾਇਆ' ਦੀ ਜ਼ਿੰਦਾ ਮਿਸਾਲ ਸਭ ਦੇ ਸਾਹਮਣੇ ਹੈ ਕਿ ਰਾਜਾ ਸ਼ਿਵਨਾਭ ਨੂੰ ਵੀ ਚਰਣਾਮ੍ਰਿਤ ਪਿਲਾ ਕੇ ਸਿਖ ਬਣਾਇਆ।

ਚਰਣਾਮ੍ਰਿਤ, ਚਰਣੋਦਕ ਅਤੇ ਚਰਨ ਪਾਹੁਲ ਸਾਰੇ ਨਾਮ ਵਖਰੇ ਹਨ ਪਰ ਤਤ-ਵਸਤੂ ਇਕ ਹੈ ਜਿਸ ਦੀ ਮਹਿਮਾ ਭਾ. ਸ. ਗੁਰਦਾਸ ਜੀ ਨੇ ਵਾਰਾਂ ਤੇ ਕਬਿਤਾਂ ਵਿਚ ਵਰਨਣ ਕੀਤੀ ਹੈ:-

ਚਰਨ ਧੋਇ ਰਹਰਾਸਿ ਕਰਿ,
ਚਰਣਾਮ੍ਰਿਤੁ ਸਿਖਾਂ ਪਿਲਾਇਆ॥ [ਵਾ. ਭਾ. ਗੁ. ੧-੨੩

ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ 'ਚਰਣਾ ਮ੍ਰਿਤ' ਸ਼ਬਦ ਦੇ ਅਰਥ ਇਉਂ ਵਿਅਕਤ ਕੀਤੇ ਹਨ-

"ਚਰਣਾ ਦਾ ਅਮ੍ਰਿਤ, ਚਰਣੋਦਕ, ਦੇਵਤਾ ਦੀ ਮੂਰਤੀ ਅਥਵਾ ਧਰਮ ਉਪਦੇਸ਼ਟਾ ਗੁਰੂ ਦੇ ਚਰਣਾ ਦਾ ਜਲ, ਉਹ ਜਲ, ਜਿਸ ਨਾਲ ਗੁਰੂ ਦੇ ਪੈਰ ਧੋਤੇ ਹਨ, ਨੌਂ ਸਤਿਗੁਰਾਂ ਵੇਲੇ ਸਿੱਖ ਧਰਮ ਵਿਚ ਲਿਆਉਣ ਲਈ ਚਰਣਾ ਮ੍ਰਿਤ ਪਿਆਇਆ ਜਾਂਦਾ ਸੀ। ਇਸ ਦਾ ਨਾਮ ਚਰਣ ਪਾਹੁਲ ਅਤੇ ਪਗ ਪਾਹੁਲ ਭੀ ਲਿਖਿਆ ਹੈ।"

ਭਾ.ਸ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿਚ 'ਚਰਣਾਮ੍ਰਿਤ' ਅਤੇ 'ਚਰਣੋਦਕ' ਦਾ ਬਹੁਤ ਜ਼ਿਕਰ ਕੀਤਾ ਹੈ :-

1. ਸੁਇਨੇ ਅੰਦਰਿ ਰੰਗ ਰਸ ਚਰਣਾਮਿਤ ਅੰਮ੍ਰਿਤੁ ਮਤਵਾਲੇ॥ [੧੧-੭
2. ਚਰਣੋਦਕ ਪਵਿਤ੍ਰ ਹੈ ਚਰਣ ਕਮਲ ਗੁਰਸਿਖ ਧੁਆਏ,
   ਚਰਣਾਮ੍ਰਿਤ ਕਸਮਲ ਕਟੇ, ਗੁਰੁ ਧੂਰੀ ਬੁਰੇ ਲੇਖ ਮਿਟਾਏ ॥
   [੪੦-੨੨
3. ਗੁਰਭਾਈ ਸੰਤੁਸਟਿ ਕਰਿ, ਚਰਣਾਮਤੁ ਲੈ ਮੁਖਿ ਪਿਵੇਹੀ॥ [੧-੩
4. ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ॥ [੧-੬-੧੨
5. ਪੈਰੀ ਪੈ ਪਾਖਾਕ ਹੋਇ, ਚਰਣਿ ਧੋਇ ਚਰਣੋਦਕ ਝੋਲਾ॥ [੪-੧੭

(ਹੋਰ ਵੇਖੋ ਪਉੜੀ 7(13/4), 9(10/4), 10(9/7, 11/4), 11(6/1), 16(19/4), 23(2/6, 3/6, 4/1, 9/6), 24(22/7), 25(2/5, 12/7, 18/3), 37(28/1), 39(4/7), 40(22/30), 23(3/4), 11(11/5)।

ਇਸੇ ਤਰ੍ਹਾਂ ਚਰਣਾਮਿਤ ਲਈ ਵੇਖੋ ਪਉੜੀ 12(19/5), 10(4/3), 1(24/2) ਹੋਰ ਵਿਸਥਾਰ ਨਾਲ ਵੇਖਣਾ ਹੋਵੇ ਤਾਂ ਵੇਖੋ ਭਾ. ਸ. ਗੁਰਦਾਸ ਜੀ ਰਚਿਤ ਕਬਿਤ ਨੰਬਰ 322, 338, 331, 353।

ਆਪ ਜੀ ਨੇ ਬੜੀ ਚਾਹ ਤੇ ਉਮਾਹ ਨਾਲ ਜ਼ਿਕਰ ਕੀਤਾ ਹੈ:-

ਧੰਨੁ ਧੰਨੁ ਗੁਰੁ ਚਰਣਾਮਤੋ,
ਧੰਨੁ ਮੂਰਤ ਜਿਤੁ ਅਮਿਓ ਪੀਆਇਆ॥

ਭਾਵ ਗੁਰੂ ਦੇ ਚਰਣਾ ਦਾ ਅੰਮ੍ਰਿਤ ਜਲ ਧੰਨ ਧੰਨ ਹੈ, ਓਹ (ਮੂਰਤ) ਅੱਧੀ ਘੜੀ ਵੀ ਧੰਨ ਹੈ ਜਦੋਂ ਅੰਮ੍ਰਿਤ ਪੀਤਾ। ਫਿਰ 23ਵੀਂ ਵਾਰ ਦੀ ਤੀਜੀ ਪਉੜੀ ਵਿਚ ਚਰਣੋਦਕ ਦੀ ਮਹਿਮਾ ਕੀਤੀ ਹੈ :-

ਚਰਣੋਦਕ ਮਹਿਮਾ ਅਮਿਤ,
ਸੇਖ ਸਹਸ ਮੁਖਿ ਅੰਤੁ ਨ ਪਾਇਆ॥

ਭਾ. ਸ. ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਚਰਣੋਦਕ,

ਚਰਣਾਮ੍ਰਿਤ ਚਰਣ ਪਾਹੁਲ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਇਸ ਸ਼ਬਦਾਵਲੀ ਦੇ ਦਰਸ਼ਨ ਨਹੀਂ ਹੁੰਦੇ। ਇਤਿਹਾਸਕ ਹਵਾਲਿਆਂ ਨਾਲ ਇਹ ਗਲ ਸਿਧ ਹੋ ਜਾਂਦੀ ਹੈ ਕਿ ਦਸਮੇਸ਼ ਪਿਤਾ ਜੀ ਨੇ 'ਖੰਡੇ ਦੀ ਅੰਮ੍ਰਿਤ ਮਰਯਾਦਾ' ਕਾਇਮ ਕਰਕੇ ਪੁਰਾਤਨ ਪਰੰਪਰਾ ਨਵੀਂ ਮਰਯਾਦਾ ਵਿਚ ਸਮੋਅ ਦਿੱਤੀ:-

"ਸਿੱਖਾਂ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ ! ਚਰਨਾਮ੍ਰਿਤ ਤੇ ਖੰਡੇ ਦੇ ਅੰਮ੍ਰਿਤ ਵਿੱਚ ਕੀ ਭੇਤ ਹੈ ਤੇ ਕਿਸਦੀ ਸ਼ਕਤੀ ਵਿਸ਼ੇਸ਼ ਹੈ? ਬਚਨ ਹੋਯਾ ਭਾਈ ਸਿੱਖੋ! ਚਰਨ ਧੋਕੇ ਓਸ ਉਤੇ ਗੁਰਮੰਤ੍ਰ ਪੜ੍ਹ ਕਰ ਪਿਲਾ ਦੇਣਾ ਏਹ ਕੇਵਲ ਚਰਨਾਮ੍ਰਿਤ ਬਣਦਾ ਹੈ।

ਖੰਡੇ ਦੇ ਅੰਮ੍ਰਿਤ ਵਿਚ ਜੋ ਜਲ, ਮਿਸ਼ਟਾਨ ਵਿਚ ਲੋਹੇ ਦੇ ਪਾਤ੍ਰ ਵਿਚ ਲੋਹੇ ਦਾ ਖੰਡਾ ਫਿਰਦਾ ਹੈ, ਇਸ ਤੰਤਰ ਤੋਂ ਬਰੂਦ ਵਾਲੀ ਤਾਕਤ ਅਰਥਾਤ ਬਿਜਲੀ ਵਾਂਙੂੰ ਇਕ ਅਜੇਹੀ ਸ਼ਕਤੀ ਉਤਪੰਨ ਹੁੰਦੀ ਹੈ, ਜਿਸ ਕਰਕੇ ਓਹ ਅੰਮ੍ਰਿਤ ਛਕਣ ਵਾਲੇ ਦੇ ਅੰਦਰ ਬੀਰ ਰਸ ਤੇ ਧਰਮ ਦੀ ਦਲੇਰੀ ਭਰ ਜਾਂਦੀ ਹੈ। ਏਸ ਅੰਮ੍ਰਿਤ ਪੁਰ ਜੋ ਗੁਰਬਾਣੀ ਦਾ ਜਾਪ ਪੰਜ ਸਿੰਘ ਇਕ ਮਨ ਹੋ ਕੇ ਕਰਦੇ ਹਨ ਓਹ ਮੰਤ੍ਰ ਹੈ। ਪੰਜ ਕੱਕੇ ਜੋ ਧਾਰਨ ਕਰਾਏ ਜਾਂਦੇ ਹਨ ਏਹ ਜੰਤ੍ਰ ਹੈ ਸੋ ਏਸ ਤੰਤ੍ਰ, ਮੰਤ੍ਰ, ਜੰਤ੍ਰ ਤਿੰਨਾਂ ਦੀ ਕੱਠੀ ਤ੍ਰਿਗੁਣੀ ਸ਼ਕਤੀ (ਜਿਸਨੂੰ ਮਿਸਮਰੇਜ਼ਮ ਆਖਦੇ ਹਨ) ਬੜੀ ਭਾਰੀ ਪ੍ਰਗਟ ਹੋ ਜਾਂਦੀ ਹੈ। ਏਸ ਵਾਸਤੇ ਖੰਡੇ ਦਾ ਅੰਮ੍ਰਿਤ ਚਰਨਾਮ੍ਰਿਤ ਨਾਲੋਂ ਕਈ ਹਿੱਸੇ ਵਧੇਰੇ ਸ਼ਕਤੀ ਵਾਲਾ ਹੈ" (ਤਵਾਰੀਖ਼ ਗੁਰੂ ਖ਼ਾਲਸਾ)

ਹਰੇਕ ਧਰਮ ਵਿੱਚ ਦਾਖ਼ਲੇ ਦੀ ਮਰਯਾਦਾ ਆਪੋ ਆਪਣੀ ਸੀ। ਨਿਰਮਲ ਪੰਥ ਵਿਚ ਦਾਖ਼ਲ ਹੋਣ ਲਈ ਸਤਿਗੁਰਾਂ ਦੀ ਚਰਣ ਪਾਹੁਲ ਪ੍ਰਾਪਤ ਕਰਨੀ ਜ਼ਰੂਰੀ ਸੀ। ਨਵੇਂ ਜਨਮੇ ਬੱਚੇ ਨੂੰ ਗੁੜਤੀ ਵਲੋਂ ਪਿਲਾਈ ਜਾਂਦੀ ਸੀ। ਮਾਂ ਨੂੰ ਚਾਲੀ ਦਿਨ (ਚਲੀਹੇ) ਮਗਰੋਂ ਸਵੱਛ ਜਲ ਉਪਰ ਮੂਲ ਮੰਤਰ ਦਾ ਪਾਠ ਜਾਂ ਜਪੁ ਬਾਣੀ ਦੀਆਂ ਪੰਜ ਪਉੜੀਆਂ ਦਾ ਪਾਠ ਕਰਨ ਮਗਰੋਂ ਅਰਦਾਸਿ ਕਰਕੇ ਉਸ ਜਲ ਦੇ ਮਾਤਾ ਤੇ ਬੱਚੇ ਦੀਆਂ ਅੱਖਾਂ ਵਿਚ ਛਟੇ ਮਾਰੇ ਜਾਂਦੇ ਸਨ। ਪੁਰਾਤਨ ਸੰਸਕਾਰਾਂ ਦਾ ਪ੍ਰਭਾਵ ਅਜੇ ਵੀ ਹੋਂਦ ਵਿਚ ਹੈ। ਖ਼ਾਲੀ ਜਲ ਦੀ ਕੋਈ ਕੀਮਤ ਨਹੀਂ, ਗੁਰਬਾਣੀ ਦੇ ਪਾਠ ਨਾਲ ਹੀ ਜਲ ਦੀ ਪਵਿਤ੍ਰਤਾ ਤੇ ਮਹਾਨਤਾ ਬਣਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘ ਸਾਹਿਬ ਹੇਠ ਗੜਵੀ ਵਿਚ ਜਲ ਪਾ ਕੇ ਰਖਿਆ ਜਾਂਦਾ ਹੈ ਤਾਂ ਜੋ ਬਾਣੀ ਦੀ ਸ੍ਰੋਤ ਨਾਲ ਇਹ ਜਲ ਅੰਮ੍ਰਿਤ ਰੂਪ ਬਣ ਜਾਵੇ। ਹੁਣ ਵੀ ਕਈ ਮਾਤਾਵਾਂ ਜਦੋਂ ਬਚਾ ਬੀਮਾਰ

ਹੋਵੇ ਤਾਂ ਏਦਾਂ ਦਾ ਅੰਮ੍ਰਿਤ ਪਿਲਾਂਦੀਆਂ ਹਨ।

ਪਾਵਨ ਸਰੋਵਰਾਂ ਵਿਚ ਜਦ ਯਾਤਰੂ ਇਸ਼ਨਾਨ ਕਰਦੇ ਹਨ ਤਾਂ ਜਲ ਦੀਆਂ ਬੋਤਲਾਂ ਭਰ ਕੇ ਘਰ ਲੈ ਆਉਂਦੇ ਹਨ, ਪਰਿਵਾਰ ਅਤੇ ਪੜੋਸੀਆਂ ਨੂੰ ਛਕਾਉਂਦੇ ਹਨ। ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਵਿਚੋਂ ਜਾਂ ਹਰਿ ਕੀ ਪਉੜੀ ਤੋਂ ਅੰਮ੍ਰਿਤ ਜਲ ਦਾ ਚੂਲਾ ਲੈਂਦੇ ਹਨ। ਇਹ ਵੀ ਪੁਰਾਤਨ ਸ਼ਰਧਾ ਦਾ ਹੀ ਇਕ ਨਮੂੰਨਾ ਹੈ।

ਪੈਰ ਧੋਣ ਵਾਲੇ ਚੁਬਚੇ ਚੋਂ ਮੈਲੇ ਕੁਚੈਲੇ ਜਲ ਨੂੰ ਅੰਮ੍ਰਿਤ ਸਮਝ ਕੇ ਉਸ ਦੀਆਂ ਬੂੰਦਾਂ ਆਪਣੇ ਮੂੰਹ ਵਿੱਚ ਪਾਉਣੀਆਂ, ਜਿਥੇ ਮਨਮਤਿ ਹੈ, ਉਥੇ ਇਹ ਅੰਨ੍ਹੀ ਸ਼ਰਧਾ ਹੈ। ਅਜਿਹੇ ਮੈਲੇ ਕੁਚੈਲੇ ਜਲ ਨੂੰ ਖੰਡੇ ਦੇ ਅੰਮ੍ਰਿਤ ਨਾਲ ਤੁਲਨਾ ਦੇਣੀ, ਪਾਪਾਂ ਦਾ ਭਾਗੀ ਬਣਨ ਵਾਲੀ ਗਲ ਹੈ।

ਹੋਰ ਤਾਂ ਹੋਰ ਵੇਖਾ ਵੇਖੀ ਕਈ ਕੇਸਕੀ ਸਜਾਈਆਂ ਭੈਣਾਂ ਮਾਤਾਵਾਂ ਵੀ ਚਉਬਚੇ ਚੋਂ ਜਲ ਲੈ ਕੇ ਮੂੰਹ ਤੇ ਕੇਸਾਂ ਵਿਚ ਪਾਉਣਾ ਬੜਾ ਉਤਮ ਕਰਮ ਸਮਝਦੀਆਂ ਹਨ। (ਇਹ ਗਲ ਸੁਣੀ ਸੁਣਾਈ ਨਹੀਂ ਲਿਖੀ, ਆਪਣੀਆਂ ਅੱਖਾਂ ਨਾਲ ਵੇਖੀ ਹੈ) ਗੁਰੂ ਸਵਾਰਿਓ ! ਪੈਰ ਧੋਣ ਵਾਲੇ ਚੁਬਚਿਆਂ ਵਿਚ ਪਏ ਜਲ ਵਿਚ ਕਈ ਪ੍ਰਕਾਰ ਦੇ ਰੋਗੀਆਂ ਦੇ ਜਰਾਸੀਮ ਹੁੰਦੇ ਹਨ, ਜੋ ਬੀਮਾਰੀ ਦਾ ਕਾਰਨ ਵੀ ਬਣ ਸਕਦੇ ਹਨ। ਏਦਾਂ ਦੀ ਚਾਲੀ ਵੇਖ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਖੰਡੇ ਦਾ ਅੰਮ੍ਰਿਤ ਛਕਣ ਨਾਲ ਅਜਿਹੇ ਲੋਕਾਂ ਦੀ ਤਸੱਲੀ ਨਾ ਹੋਈ ਹੋਵੇ।

ਪਾਵਨ ਸਰੋਵਰ ਵਿਚ ਇਸ਼ਨਾਨ ਕਰੋ ਜੇ ਸਰੋਵਰ ਦਾ ਜਲ ਘਰ ਲਿਜਾਣ ਦੀ ਇਛਾ ਹੋਵੇ ਤਾਂ ਉਥੋਂ ਜਲ ਦੀ ਬੋਤਲ ਭਰ ਲਵੋ। ਜੇ ਮਨੁੱਖ ਗੁਰਬਾਣੀ ਦਾ ਅਭਿਆਸੀ ਹੈ ਉਸ ਨੂੰ ਗਿਆਨ ਹੈ:-

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ,
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥ [ਪੰਨਾ ੫੧੫

ਇਕ ਗਲ ਹੋਰ ਚੇਤੇ ਰਖੋ ਕਿ ਤਾਂਤਰਕ ਵਿਦਿਆ ਵਾਲੇ ਜਲ ਉਤੇ ਮੰਤਰ ਦਾ ਜਪ ਕਰਕੇ ਕਈਆਂ ਨੂੰ ਰੋਗੀ ਤੇ ਕਈਆਂ ਨੂੰ ਅਰੋਗੀ ਬਣਾਉਣ ਦੇ ਐਵੇਂ ਦਮਗਜੇ ਮਾਰੀ ਫਿਰਦੇ ਹਨ। ਇਹ ਤਾਂ "ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ" (ਪੰਨਾ ੨੩) ਵਾਲੀ ਹਾਲਤ ਹੈ। ਗੁਰਸਿਖ ਪੁਤਰਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਬੜੀ ਸੁੰਦਰ ਸੇਧ ਦਿਤੀ ਹੈ :-

ਅਉਖਧ ਮੰਤ੍ਰ ਮੂਲੁ ਮਨ ਏਕੈ, ਜੇਕਰਿ ਦ੍ਰਿੜਿ ਚਿਤੁ ਕੀਜੈ ਰੇ॥
ਜਨਮ ਜਨਮ ਕੇ ਪਾਪ ਕਰਮ ਕੇ
ਕਾਟਨਹਾਰਾ ਲੀਜੈ ਰੇ ॥ [ਗਉੜੀ ਚੇਤੀ ਮਹਲਾ ੧, ਪੰਨਾ ੧੫੬

ਸਵੱਯੇ ਸ੍ਰੀ ਬਾਕ੍ ਮਹਲਾ ੫ ਵਿਚ ਦੁਖ ਦੂਰ ਕਰਨ ਵਾਲੀ ਦਵਾਈ ਬਾਰੇ ਗੁਰਮਤਿ ਸੇਧ ਇਉਂ ਉਪਲਬਧ ਹੈ:-

ਗੁਣ ਸਮੂਹ ਫਲ ਸਗਲ ਮਨੋਰਥ,
ਪੂਰਨ ਹੋਈ ਆਸ ਹਮਾਰੀ ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ,
ਸਰਬ ਰੋਗ ਖੰਡਣ ਗੁਣਕਾਰੀ ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ
ਬਿਨਸਿ ਜਾਇ, ਹਰਿਨਾਮੁ ਉਚਾਰੀ ॥... [ਪੰਨਾ ੧੩੮੮-੮੯

ਇਸ ਦੇ ਉਲਟ ਜਿਹੜੇ ਅਖਉਤੀ ਬਾਬੇ ਆਪਣੇ ਜੂਠੇ ਪਾਣੀ ਨੂੰ 'ਅੰਮ੍ਰਿਤ' ਆਖ ਕੇ ਲੋਕਾਂ ਨੂੰ ਪਿਲਾਈ ਫਿਰਦੇ ਹਨ, ਇਹ ਪਾਖੰਡ ਕਰਕੇ ਨਰਕਾਂ ਦੇ ਭਾਗੀ ਬਣ ਰਹੇ ਹਨ। ਗੰਭੀਰਤਾ ਤੇ ਧੀਰਜਤਾ ਵਾਲੇ ਜੀਵ ਖੰਡੇ ਦਾ ਅੰਮ੍ਰਿਤ ਛਕ ਕੇ ਹੀ ਤ੍ਰਿਪਤ ਹੁੰਦੇ ਹਨ।

## ਤੱਤ ਸਾਰ-

ਸਿਖ ਧਰਮ ਵਿਚ ਪਰਮ-ਸੱਤਾ ਦੀ ਸੂਝ ਬੂਝ ਤੋਂ ਹੀਣਾ ਪ੍ਰਾਣੀ ਪਸ਼ੂ ਦੀ ਨਿਆਈਂ ਮੰਨਿਆ ਗਿਆ ਹੈ। ਇਸ ਦਾ ਭਾਵ ਇਹ ਹੈ ਕਿ ਆਤਮਿਕ-ਜੀਵਨ ਤੋਂ ਬਿਨਾ ਮਨੁੱਖ ਦਾ ਸੰਸਾਰ ਵਿਚ ਵਿਚਰਨਾ ਧ੍ਰਿਗਾਕਾਰ ਹੈ। ਅਸਲ ਧਰਮ ਉਹ ਹੈ ਜੋ "ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ" ਵਾਲੇ ਉਦੇਸ਼ ਨੂੰ ਪ੍ਰਗਟਾਉਣ ਦਾ ਮਾਰਗ ਦਰਸ਼ਨ ਕਰਦਾ ਹੈ। ਗੁਰਮਤਿ ਵਿਚ ਸਦਾਚਾਰ ਦੇ ਬੁਨਿਆਦੀ ਅਸੂਲ ਨੂੰ ਇਉਂ ਦ੍ਰਿੜ ਕਰਾਇਆ ਗਿਆ ਹੈ:-

ਦੇਹ ਸ਼ਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਟ ਨਰੋ।
ਨਾ ਡਰੋ ਅਰਿ ਸਿਉ ਜਬ ਜਾਇ ਲਰੋ,
ਨਿਸਚੇ ਕਰ ਅਪਨੀ ਜੀਤ ਕਰੋ।
ਅਰੁ ਸਿਖ ਹੌਂ ਅਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਹੀ ਰਨ ਮੈ ਤਬ ਜੂਝ ਮਰੋਂ। [ਚੰਡੀ ਚਰਿਤ੍ਰ ਪਾ. ੧੦

ਧਾਰਮਿਕ ਸਥਿਤੀ ਨੂੰ ਕਾਇਮ ਰਖਣ ਲਈ ਜਦੋਂ ਤਕ ਮਨੁਖ ਦਾ ਮਨੋ-ਬਲ ਉਚਾ ਨਹੀਂ ਹੁੰਦਾ, ਓਦੋਂ ਤਕ ਉਹ ਸਵਾਰਥੀ ਹਿਤਾਂ ਦੀ

ਪੂਰਤੀ ਲਈ ਪਾਪ ਤੇ ਵੈਰ ਕਮਾਉਣ ਵਿਚ ਕੋਈ ਕਸਰ ਨਹੀਂ ਰਹਿਣ ਦਿੰਦਾ। ਪਰਮਾਰਥ ਦੀ ਸਹੀ ਰੂਪ-ਰੇਖਾ ਜਾਣੇ ਅਤੇ ਉਸ ਤੇ ਅਮਲ ਕੀਤੇ ਬਿਨਾ ਮਨੁੱਖ ਦਾ ਮੌਲਿਕ ਦ੍ਰਿਸ਼ਟੀ ਕੋਨ ਬਣ ਹੀ ਨਹੀਂ ਸਕਦਾ। 'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ' (ਪੰਨਾ ੯੮੨) ਵਾਲੇ ਸੰਦੇਸ਼ ਨੇ ਗੁਰਸਿਖ ਨੂੰ ਕ੍ਰਾਂਤੀਕਾਰੀ-ਜੀਵਨ, ਸਦਾਚਾਰ ਅਤੇ ਨੈਤਿਕਤਾ ਪਰਦਾਨ ਕਰਨੀ ਹੈ। ਗੁਰੂ ਜੀ ਨੇ ਜਿਥੇ ਜਾਤਿ ਪਾਤ ਦੇ ਬੰਧਨ ਕਟ ਕੇ ਜੀਵਨ-ਸਾਰਥਕਤਾ ਉਜਾਗਰ ਕਰਨੀ ਹੈ, ਉਥੇ ਆਪਣੇ ਮੂਲ ਸੋਮੇ ੧ੳ ਨਾਲ ਜੋੜ ਕੇ ਰਖਣਾ ਹੈ। ਗੁਰੂ ਸਾਹਿਬਾਨ ਰਹੱਸਵਾਦ ਦੇ ਅਭਿਆਸੀ ਸਨ। ਰਹੱਸਵਾਦ, ਆਤਮਿਕ-ਖੇੜਾ ਹੈ। ਧਰਮ ਇਕ ਰਸਮ ਨਹੀਂ ਜਿਵੇਂ ਕਿ ਲੋਕ ਵਖ ਵਖ ਕਰਮਾਂ-ਧਰਮਾਂ ਦੇ ਪੁਜਾਰੀ ਬਣੇ ਹੋਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ 'ਧਰਮ' ਦੀ ਪਰਿਭਾਸ਼ਾ ਨੂੰ ਇਉਂ ਪ੍ਰਗਟ ਕੀਤਾ ਹੈ:-

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ [ਪੰਨਾ ੨੬੬

ਇਸ ਵੀਚਾਰਧਾਰਾ ਤੇ ਚਲਣ ਵਾਲੇ ਜਗਿਆਸੂਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਰਸਾਇਆ ਜੀਵਨ ਲਕਸ਼ ਆਪਣੇ ਸਨਮੁਖ ਰਖਣਾ ਚਾਹੀਦਾ ਹੈ:-

ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥ [ਪੰਨਾ ੪੦੨

ਇਹ ਇਕ ਅਜਿਹਾ ਕੈਪਸੂਲ ਹੈ ਜਿਸ ਵਿਚ ਅੰਮ੍ਰਿਤ, ਦਇਆ, ਧਰਮ, ਸਤ, ਸੰਤੋਖ, ਸੰਜਮ, ਨੇਮ, ਪ੍ਰੇਮ, ਪਰਉਪਕਾਰ, ਨਿੰਮਰਤਾ, ਸੇਵਾ, ਸਿਮਰਨ ਆਦਿ ਸਾਰੇ ਦੈਵੀ ਗੁਣ ਭਰੇ ਹੋਏ ਹਨ। ਸੋ, ਕਲਗੀਆਂ ਵਾਲੇ ਗੁਰੂ ਪਤਿਸ਼ਾਹ ਜੀ ਨੇ ਪਰ-ਅਧੀਨਗੀ ਵਾਲੇ ਜੀਵਨ ਤੋਂ ਮੁਕਤਿ ਕਰਨ ਲਈ 'ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ॥' (ਪੰਨਾ ੯੬੩) ਵਾਲੀ ਜੁਗਤੀ ਦਾ ਅਵਾਹਨ ਕੀਤਾ। ਸੋ, ਆਓ, ਹੁਣ ਅਗਲੇ ਪ੍ਰਕਰਣ ਰਾਹੀਂ 'ਅੰਮ੍ਰਿਤ ਮਿਸ਼ਨ' ਦਾ ਅਧਿਐਨ ਕਰੀਏ।



# ਅੰਮ੍ਰਿਤ ਕੀ ਤੇ ਕਿਥੇ?

ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ ॥
ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ॥
[ਰਾਮਕਲੀ ਵਾਰ-ਪੰਨਾ ੯੬੩

ਅੰਮ੍ਰਿਤ ਆਤਮਿਕ ਜੀਵਨ ਅਤੇ ਸਮੂਹ ਦੈਵੀ ਗੁਣਾਂ ਦਾ ਖ਼ਜ਼ਾਨਾ ਹੈ। ਅੰਮ੍ਰਿਤ ਉਹ ਅਲੱਭ ਤੇ ਅਮੋਲਕ ਵਸਤੂ ਹੈ ਜਿਸ ਦੇ ਪੀਣ ਨਾਲ ਮਨੁੱਖ ਨੂੰ ਆਦਰਸ਼ਕ ਜੀਵਨ ਜੀਉਣ ਦੀ ਜਾਚ ਆਉਂਦੀ ਹੈ। ਅੰਮ੍ਰਿਤ ਸ਼ਬਦ ਹੈ, ਅੰਮ੍ਰਿਤ ਬਾਣੀ ਹੈ, ਅੰਮ੍ਰਿਤ ਪਰਮੇਸ਼ਰ ਦਾ ਨਾਮ ਹੈ। ਅੰਮ੍ਰਿਤ ਉਹ ਵਸਤੂ ਹੈ ਜਿਸ ਨੂੰ ਪੀਣ ਵਾਲਾ ਗੁਰੂ ਦੀ ਸਿਖਿਆ ਤੇ ਅਮਲ ਕਰਨ ਵਾਲਾ ਸਦਾ ਲਈ ਜੀਵਨ-ਮੁਕਤਿ ਹੋ ਜਾਂਦਾ ਹੈ। ਅੰਮ੍ਰਿਤ ਦੇ ਦੋ ਗੁਣ ਮਿਠਾਸ ਤੇ ਨਿਰਮਲਤਾ ਪ੍ਰਸਿਧ ਹਨ। ਇਨ੍ਹਾਂ ਗੁਣਾਂ ਕਰਕੇ ਦੁੱਧ, ਦਹੀ, ਜਲ, ਘਿਉ ਅਤੇ ਸ਼ਹਿਦ ਨੂੰ ਵੀ ਅੰਮ੍ਰਿਤ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:-

ਜਿਹ ਮੁਖਿ ਪਾਚਉ ਅੰਮ੍ਰਿਤ ਖਾਏ ॥
ਤਿਹ ਮੁਖ ਦੇਖਤ ਲੂਕਟ ਲਾਏ ॥ [ਪੰਨਾ ੩੨੯

ਇਸੇ ਤਰ੍ਹਾਂ 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ' (ਪੰਨਾ ੨੬੯) ਦਾ ਭਾਵ ਵੀ ਪਵਿਤਰ ਵਸਤੂਆਂ ਤੋਂ ਹੈ। ਕਈ ਵਿਦਵਾਨਾਂ ਨੇ 36 ਪਦਾਰਥ ਅੰਮ੍ਰਿਤ ਦੀ ਗਿਣਤੀ ਵੀ ਦਿਤੀ ਹੈ ਪਰ ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਅਨੁਸਾਰ ਇਹ ਕੇਵਲ ਕਪੋਲ ਕਲਪਨਾ ਹੈ। ਭਾ. ਗੁਰਦਾਸ ਜੀ ਨੇ ਛਤੀਹ ਭੋਜਨਾ ਦਾ ਸੁੰਦਰ ਨਿਰਣਾ ਇਉਂ ਕੀਤਾ ਹੈ:-

ਖਟ ਰਸ ਮਿਠ ਰਸ ਮੇਲ ਕੈ
ਛਤੀਹ ਭੋਜਨ ਹੋਨ ਰਸੋਈ ॥ [ਵਾਰ ੧੭-੮(੧)

'ਅੰਮ੍ਰਿਤ' ਨੂੰ ਸੁਧਾ, ਅਮਿਉ, ਪਿਯੂਖ, ਆਦਿ ਵੀ ਕਿਹਾ ਜਾਂਦਾ ਹੈ। 'ਅਮਿਉ' ਪੀਣ ਨਾਲ ਜ਼ਹਰ ਦੂਰ ਹੋ ਜਾਂਦੀ ਹੈ। ਗੁਰਵਾਕ ਹਨ:-

ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ॥ [ਪੰ. ੧੩੯੨

ਅੰਮ੍ਰਿਤ ਤਿਆਰ ਕਰਨ ਸਮੇਂ ਜੋ ਸਵਯੈ ਪੜ੍ਹੇ ਜਾਂਦੇ ਹਨ ਉਨ੍ਹਾਂ ਦਾ ਸਿਰਲੇਖ ਗੁਟਕਿਆਂ ਵਿਚ 'ਸੁਧਾ ਸਵਯੇ' ਦਰਜ ਹੈ।

'ਅੰਮ੍ਰਿਤ' ਸ਼ਬਦ ਦਾ ਅਖਰੀ ਵਖਿਆਨ ਜਾਂ ਬਿਆਨ ਕਰਨਾ ਕੋਈ ਬਹੁਤੀ ਵਡੀ ਗਲ ਨਹੀਂ ਕਿਉਂਕਿ ਬੁਧੀਵਾਨ ਵਿਦਿਅਕ ਪੱਧਰ ਤੇ

ਕਲਪਨਾਤਿਮਕ ਵੀਚਾਰਾਂ ਦੁਆਰਾ ਕਈ ਆਤਮਾਵਾਂ ਤੇ ਆਪਣਾ ਪ੍ਰਭਾਵ ਪਾ ਲੈਂਦੇ ਹਨ। ਪਰ ਸਹੀ ਅਰਥਾਂ ਵਿਚ ਅੰਮ੍ਰਿਤ ਬਾਰੇ ਜੋ ਤੱਤ-ਗਿਆਨ ਗੁਰਬਾਣੀ ਤੋਂ ਮਿਲਦਾ ਹੈ ਹੋਰ ਕਿਤੋਂ ਨਹੀਂ ਪ੍ਰਾਪਤ ਹੋ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:-

੧. ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ,
ਅੰਮ੍ਰਿਤ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ,
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ,
ਹਰਿ ਹਰਿ ਨਾਮੁ ਧਿਆਏ ਰਾਮ ॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ,
ਜਨ ਨਾਨਕ ਨਾਮਿ ਸਮਾਏ ਰਾਮ ॥੧॥ [ਪੰਨਾ ੫੩੮

੨. ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ, ਅੰਮ੍ਰਿਤ ਨਾਮੁ ਸਦਾ ਸੁਖ ਦਾਤਾ,
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ [ਪੰਨਾ ੧੧੯

੩. ਅੰਮ੍ਰਿਤੁ ਨਾਮੁ ਨਿਧਾਨ ਹੈ, ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖ ਪਾਈਐ, ਸਭ ਤਿਖਾ ਬੁਝਾਈ॥ [ਪੰ. ੩੧੮

ਗੁਰਮਤਿ ਅਨੁਸਾਰ ਅੰਮ੍ਰਿਤ ਦੀ ਸਾਰ ਹਰੇਕ ਜੀਵ ਨੂੰ ਨਹੀਂ ਹੋਂਦੀ ਕੇਵਲ ਅੰਮ੍ਰਿਤ ਦਾ ਵਾਪਾਰੀ ਹੀ ਇਸ ਗੁਹਜ ਕਥਾ ਨੂੰ ਸਮਝ ਸਕਦਾ ਹੈ। ਗੁਰਬਾਣੀ ਵਿਚ ਇਸ ਨਿਰਣੇ ਦਾ ਉਲੇਖ ਇਉਂ ਕੀਤਾ ਗਿਆ ਹੈ:-

ਜਿਸ ਨੋ ਸਾਚਾ ਸਿਫਤੀ ਲਾਏ ॥
ਗੁਰਮੁਖਿ ਵਿਰਲੇ ਕਿਸੈ ਬੁਝਾਏ ॥
ਅੰਮ੍ਰਿਤ ਕੀ ਸਾਰੁ ਸੋਈ ਜਾਣੈ ॥
ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥ [ਪੰਨਾ ੯੯੩

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਅੰਮ੍ਰਿਤ ਦੇ ਰਹੱਸ ਤੇ ਮਹੱਤਵ ਨੂੰ ਇਉਂ ਰੂਪਮਾਨ ਕੀਤਾ ਹੈ:-

ਪੂਰਾ ਸਾਚੁ ਪਿਆਲਾ ਸਹਜੇ,
ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ,
ਕਿਆ ਮਦਿ ਛੂਛੈ ਭਾਉ ਧਰੇ ॥ ੨ ॥ [ਪੰਨਾ ੩੬੦

ਅੰਮ੍ਰਿਤ ਨਿਰਾ ਮਿਠਾ ਪਾਣੀ ਜਾਂ ਤਰਲ ਪਦਾਰਥ ਨਹੀਂ, ਇਸ ਦੀ ਸੋਝੀ 'ਅੰਮ੍ਰਿਤ ਛਕਣ' ਮਗਰੋਂ ਆਉਂਦੀ ਹੈ ਜਿਵੇਂ ਗੁਰਬਾਣੀ ਦੇ ਪਾਵਨ ਵਾਕ ਹਨ:-

**ਜਿਨਿ ਇਹ ਚਾਖੀ ਸੋਈ ਜਾਣੈ, ਗੂੰਗੇ ਕੀ ਮਿਠਿਆਈ ॥**
**ਰਤਨ ਲੁਕਾਇਆ ਲੂਕੈ ਨਾਹੀ, ਜੇ ਕੋ ਰਖੈ ਲੁਕਾਈ॥** [ਪੰਨਾ ੬੦੮

ਸੋ, ਅੰਮ੍ਰਿਤ ਕੋਈ ਕਲਪਿਤ ਪਦਾਰਥ ਨਹੀਂ।

ਕਈ ਪਾਠਕ ਇਹ ਪ੍ਰਸ਼ਨ ਵੀ ਪੁੱਛਦੇ ਹਨ:-

ਕੀ ਸੰਸਾਰ ਵਿਚ ਪਹਿਲਾਂ ਵੀ ਕੋਈ ਅੰਮ੍ਰਿਤ ਸੀ? ਜੇ ਸੀ ਤਾਂ ਗੁਰੂ ਸਾਹਿਬ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤਿ ਕਿਥੋਂ ਪ੍ਰਾਪਤ ਹੋਈ?

ਇਸ ਬਾਰੇ ਤੁਸੀਂ ਦੇਵ ਪਰੰਪਰਾ ਵਾਲਾ ਅੰਮ੍ਰਿਤ ਅਤੇ 'ਗੁਰਮਤਿ ਪਰੰਪਰਾ ਵਾਲਾ ਅੰਮ੍ਰਿਤ' ਪਿਛੇ ਪੜ੍ਹ ਆਏ ਹੋ। ਦੇਵ ਪਰੰਪਰਾ ਵਾਲੇ ਅੰਮ੍ਰਿਤ ਨਾਲ ਸਿਖ ਧਰਮ ਦੀ ਕੋਈ ਸਾਂਝ ਨਹੀਂ। ਗੁਰੂ ਨਾਨਕ ਦੇਵ ਜੀ ਨੂੰ ਅੰਮ੍ਰਿਤ ਦਾ ਪਿਆਲਾ ਕਰਤਾ ਪੁਰਖ ਜੀ ਪਾਸੋਂ ਪ੍ਰਾਪਤ ਹੋਇਆ ਸੀ ਜਿਸਦੀ ਗਵਾਹੀ ਵੇਈਂ ਪ੍ਰਵੇਸ਼ ਵਾਲੀ ਸਾਖੀ ਚੋਂ ਇਉਂ ਵਿਦਮਾਨ ਹੈ:

"ਇਕ ਦਿਨ ਆਗਿਆ ਪਰਮੇਸਰ ਕੀ ਹੋਈ, ਜੋ ਨਿਤਪ੍ਰਤਿ ਦਰਿਆਉ ਵੈਦਾ ਆਹਾ, ਸੁ ਇਕਿ ਦਿਨਿ ਇਕੁ ਖਿਜਮਤਿਦਾਰ ਲੈ ਕਰਿ ਗਇਆ। ਕਪੜੇ ਲਾਹਿ ਖਿਜਮਤਿਦਾਰ ਦੇ ਹਵਾਲੇ ਕੀਤੇ। ਆਪ ਨਾਵਣਿ ਪਇਆ। ਜਿਉ ਪਇਆ ਤਿਉ ਆਗਿਆ ਪਰਮੇਸਰ ਕੀ ਨਾਲਿ ਸੇਵਕ ਲੈ ਗਏ ਦਰਗਾਹ ਪਰਮੇਸਰ ਕੀ। ਸੇਵਕਾਂ ਜਾਇ ਅਰਜ ਕੀਤੀ। ਜੀ ਨਾਨਕ ਹਾਜਰ ਹੈ। ਤਬਿ ਸਚੀ ਦਰਗਾਹ ਦਰਸ਼ਨ ਹੋਆ। ਸਾਹਿਬ ਮਿਹਰਬਾਨ ਹੋਆ।.... ਆਗਿਆ ਪਰਮੇਸਰ ਕੀ ਹੋਈ ਨਾਨਕ ਭਗਤੁ ਹਾਜਰੁ ਹੋਆ ਤਾਂ ਅੰਮ੍ਰਿਤ ਦਾ ਪਿਆਲਾ ਭਰਿ ਕਰਿ ਆਗਿਆ ਨਾਲ ਮਿਲਿਆ, ਹੁਕਮੁ ਹੋਆ। ਨਾਨਕ! ਇਹ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ, ਤੂੰ ਪੀਉ ਤਬਿ ਗੁਰੂ ਨਾਨਕ ਤਸਲੀਮ ਕੀਤਾ, ਪਿਆਲਾ ਪੀਤਾ।"

[ਪੁਰਾਤਨ ਜਨਮ ਸਾਖੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੫੦ ਉਤੇ ਗੁਰੂ ਨਾਨਕ ਦੇਵ ਜੀ ਦਾ ਆਪਣਾ ਕਥਨ ਇਸ ਤਰ੍ਹਾਂ ਹੈ:-

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤੁ ਨਾਮੁ ਭੋਜਨੁ ਆਇਆ ॥**

ਗੁਰਮਤਿ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ, ਸਬਦੁ ਵਜਾਇਆ ॥
ਨਾਨਕ, ਸਚੁ ਸਾਲਾਹਿ, ਪੂਰਾ ਪਾਇਆ ॥੨੭॥

ਸਤਿਗੁਰੂ ਅਬਿਨਾਸ਼ੀ ਹਨ, ਜਨਮ-ਮਰਨ ਤੋਂ ਰਹਿਤ ਹਨ, ਇਸ ਲਈ ਆਪ ਜੀ ਦਾ ਬਖ਼ਸ਼ਿਆ ਅੰਮ੍ਰਿਤ ਜੀਵਨ ਵਿਚ ਮਸਤੀ ਲਿਆਉਂਦਾ ਹੈ, ਮਾਇਆ ਅਤੇ ਜਨਮ ਮਰਨ ਦੇ ਫਾਹੇ ਕਟ ਦਿੰਦਾ ਹੈ ਅਤੇ ਜੀਵ ਦੀ ਜੋਤਿ ਅਕਾਲੀ ਜੋਤਿ ਵਿਚ ਇਕ ਮਿਕ ਕਰ ਦਿੰਦਾ ਹੈ:-

ਜਿਨ੍ਹ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ,
ਤਾ ਛੋਡੇ ਮਾਇਆ ਕੇ ਲਾਹੇ ॥ ੨ ॥ [ਪੰਨਾ ੩੫੧

ਅੰਮ੍ਰਿਤ ਬਾਰੇ ਜੋ ਚਾਨਣ ਗੁਰਬਾਣੀ ਚੋਂ ਪ੍ਰਾਪਤ ਹੁੰਦਾ ਹੈ, ਹੋਰ ਕਿਤੋਂ ਨਹੀਂ ਮਿਲਦਾ। ਜਗਤ ਦੇ ਹੋਰ ਧਰਮਾਂ ਵਲ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਵਡੇ ਵਡੇ ਰਿਖੀਸਰ, ਮੁਨੀਸਰ, ਜੋਗੀਸਰ, ਅਵਤਾਰ ਤੇ ਪੈਗੰਬਰ ਆਦਿ ਅੰਮ੍ਰਿਤ ਦੀ ਖੋਜ ਭਾਲ ਲਈ ਪਹਾੜਾਂ ਤੇ ਜੰਗਲਾਂ ਵਿਚ ਫਿਰਦੇ ਰਹੇ ਪਰ ਉਨ੍ਹਾਂ ਨੂੰ ਅੰਮ੍ਰਿਤ ਪਿਆਲਾ ਨਸੀਬ ਹੀ ਨਹੀਂ ਹੋਇਆ। ਇਹ ਕਿਸੇ ਦੀ ਵਸ ਦੀ ਗਲ ਨਹੀਂ। ਅੰਮ੍ਰਿਤ ਮਾਨੋ 'ਪ੍ਰੇਮ' ਦਾ ਪਿਆਲਾ ਹੈ ਜੋ ਆਪਣੀਆਂ ਚਤੁਰਾਈਆਂ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਸ਼ੇਖ ਫਰੀਦ ਜੀ ਦਾ ਸਲੋਕੁ 'ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥ ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥' ਬੁਢਿਆਂ ਲਈ ਕੁਝ ਨਿਰਾਸਤਾ ਜਨਕ ਸੀ ਜਿਸ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ:-

ਫਰੀਦਾ, ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ॥
ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ॥੧੩॥
[ਪੰਨਾ ੧੩੭੮

ਮੁਸਲਮਾਨੀ ਦੇਸ਼ਾਂ ਵਿਚ ਸਿਕੰਦਰ ਅਤੇ ਆਬਿ-ਹਯਾਤ ਦੀ ਕਹਾਣੀ ਸਾਰੇ ਜਗਤ ਵਿਚ ਪ੍ਰਸਿਧ ਹੈ ਕਿ ਉਹ ਮੌਤ ਦੇ ਭੈ ਤੋਂ ਮੁਕਤ ਹੋਣ ਲਈ 'ਅ ਮਰਤਾ' ਪ੍ਰਾਪਤ ਕਰਨ ਲਈ ਕਿਤਨੇ ਧਕੇ ਖਾਂਦਾ ਰਿਹਾ ਪਰ ਉਸ ਨੂੰ ਆਬੇ-ਹਯਾਤ ਦਾ ਪਿਆਲਾ ਕਿਤੋਂ ਵੀ ਨਸੀਬ ਨਾ ਹੋਇਆ। ਇਸ ਬਾਰੇ ਵਜੀਦ ਕਵੀ ਲਿਖਦਾ ਹੈ:-

ਸ਼ਾਹ ਸਿਕੰਦਰ ਢੂੰਢੇ ਆਬੇ ਹਯਾਤ ਨੂੰ
ਵਿਚ ਜੰਗਲਾਂ ਦੇ ਫਿਰਿਆ ਦਿਨ ਤੇ ਰਾਤ ਨੂੰ

ਕਦੇ ਨ ਪੀਤੋਸ ਪਿਆਲਾ ਆਪਣੇ ਦਸਤ ਭਰ
ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਾਹੀ ਤੂੰ ਇੰਜ ਕਰ।

ਅਸਲ ਵਿਚ ਅੰਮ੍ਰਿਤ ਦੀ ਸੋਝੀ ਓਦੋਂ ਆਉਂਦੀ ਹੈ ਜਦੋਂ ਜੀਵ ਆਪਣਾ ਆਪਾ ਗੁਰੂ ਅਗੇ ਸੀਸ ਭੇਟ ਕਰਕੇ ਆਪਣਾ ਆਪ ਸਮਰਪਿਤ ਕਰ ਦੇਂਦਾ ਹੈ। ਸੋ, ਸੰਤ ਸਿਪਾਹੀ ਬਣਨ ਲਈ 'ਅੰਮ੍ਰਿਤ' ਨੂੰ ਇਕ ਪ੍ਰੇਰਨਾ ਸ੍ਰੋਤ ਮੰਨਣਾ ਹੀ ਵਧੇਰੇ ਢੁਕਵਾਂ ਹੋਵੇਗਾ।

## ਅੰਮ੍ਰਿਤ ਕਿਥੇ ਹੈ?

ਗੁਰਬਾਣੀ ਦਾ ਅਧਿਐਨ ਕੀਤਿਆਂ ਅੰਮ੍ਰਿਤ ਬਾਰੇ ਇਹ ਸੇਧ ਮਿਲਦੀ ਹੈ:-

ੳ. ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ
ਸੋ ਅੰਮ੍ਰਿਤ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖੁ ਚਤੁਰਾਈ,
ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥
ਮਨ ਰੇ ! ਥਿਰੁ ਰਹੁ, ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ [ਪੰਨਾ ੫੯੮

ਅ. ਅੰਤਰਿ ਖੂਹਟਾ ਅੰਮ੍ਰਿਤਿ ਭਰਿਆ,
ਸਬਦੇ ਕਾਢਿ ਪੀਐ ਪਨਿਹਾਰੀ ॥ [ਪੰਨਾ ੫੭੦

ਅੰਮ੍ਰਿਤ, ਸਮੂਹ ਮਾਨਸਿਕ ਸਰੀਰਕ, ਆਧੀਆਂ ਬਿਆਧੀਆਂ ਅਤੇ ਉਪਾਧੀਆਂ ਨੂੰ ਦੂਰ ਕਰਨ ਵਾਲੀ ਸੰਜੀਵਨੀ ਬੂਟੀ ਹੈ ਪਰ ਇਸ ਨੂੰ ਕਾਇਮ ਰਖਣ ਲਈ ਸੰਜਮ ਦੀ ਲੋੜ ਹੈ। ਗੁਰਬਾਣੀ ਦੀ ਨਿਰੰਤਰ ਵੀਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅੰਮ੍ਰਿਤ, ਰਬੀ ਗੁਣਾਂ ਦਾ ਭੰਡਾਰ ਹੈ। ਜਿਨ੍ਹਾਂ ਦੇ ਨੇਤਰਾਂ ਵਿਚ ਸਤਿਗੁਰੂ ਦਾ ਬਖ਼ਸ਼ਿਆ ਗਿਆਨ-ਅੰਜਨ ਪੈ ਜਾਵੇ, ਉਨ੍ਹਾਂ ਨੂੰ ਸਭ ਪਾਸੇ ੴ ਦੀ ਸਰਬ-ਵਿਆਪਕਤਾ ਦੇ ਨੂਰੀ ਦਰਸ਼ਨ ਹੋ ਜਾਂਦੇ ਹਨ। ਕਿਉਂਕਿ ਮਨ ਚੋਂ ਦ੍ਵੈਤ-ਭਾਵਨਾ ਦਾ ਅਭਾਵ ਹੋ ਜਾਂਦਾ ਹੈ, ਦਮ-ਦ੍ਰਿਸ਼ਟੀ ਬਦਲ ਕੇ ਸਮਦ੍ਰਿਸ਼ਟੀ ਰੂਪ ਧਾਰਨ ਕਰ ਲੈਂਦੀ ਹੈ:-

ਗਾਹੇ ਸੂਫੀ ਗਾਹੇ ਜ਼ਾਹਦ, ਗਾਹੇ ਕਲੰਦਰ ਮੇ ਸ਼ਵੱਦ॥
ਰੰਗਹਾਏ ਮੁਖਤਲਿਫ ਦਾਰਦੇ ਬੁਤੇ ਆਯਾਰੇ ਮਾ ॥
[ਭਾ. ਸ. ਨੰਦ ਲਾਲ ਜੀ

ਮੁਕਦੀ ਗਲ ਇਹ ਹੈ ਕਿ ਅੰਮ੍ਰਿਤ ਸਿਖੀ ਵਿਚ ਪ੍ਰਵੇਸ਼ ਕਰਨ ਦਾ

ਇਕ ਮਾਧਿਅਮ ਹੈ। ਇਸ ਦੀ ਰੂਪ ਰੇਖਾ ਵਿਚ ਜੋ ਪਰਿਵਰਤਨ ਦਸਮੇਸ਼ ਪਿਤਾ ਜੀ ਨੇ ਆਪਣੇ ਜੀਵਨ ਕਾਲ ਵਿਚ ਲਿਆਂਦਾ ਉਸ ਦਾ ਅਧਿਐਨ ਕਰਨ ਦੀ ਲੋੜ ਹੈ। ਪਹਿਲਾਂ 'ਨਾਮ-ਅੰਮ੍ਰਿਤ' ਕਿਥੇ ਹੈ, ਉਸ ਦੀ ਜਾਣਕਾਰੀ ਜਿਵੇਂ ਜਿਵੇਂ ਗੁਰਬਾਣੀ ਕਰਾਉਂਦੀ ਅਗੇ ਦਰਜ ਹੈ।

ਅੰਤ ਵਿਚ ਅੰਮ੍ਰਿਤ-ਗਿਆਨ ਦਾ ਲਬੋ ਲਬਾਬ ਅਰਥਾਤ ਨਿਚੋੜ ਇਹ ਹੈ ਕਿ ਇਸ ਅੰਮ੍ਰਿਤ ਦੀ ਲੋਚਾ ਓਦੋਂ ਸਪੰਨ ਹੁੰਦੀ ਹੈ ਜਦੋਂ ਜਗਿਆਸੂ ਖਸਮ ਦੀ ਹਜ਼ੂਰੀ ਵਿਚ ਜਾ ਅਪੜਦਾ ਹੈ, ਸਨਮੁਖ ਖੜਾ ਹੋ ਕੇ ਦਰਸ਼ਨ ਕਰਦਾ ਹੋਇਆ ਆਪਣਾ ਆਪਾ ਸਮਰਪਿਤ ਕਰਦਾ ਹੈ, ਅੰਮ੍ਰਿਤ ਪੀਂਦਾ ਤੇ ਅਨੰਦ ਮਾਣਦਾ ਹੈ। ਤੱਤ ਇਹ ਹੈ:-

ਅੰਤਰਿ ਪਿਰੀ ਪਿਆਰੁ, ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬ ਲਗ ਦਰਸੁ ਨ ਹੋਇ,
ਕਿਉ ਅੰਮ੍ਰਿਤੁ ਪੀਵੀਐ ਰਾਮ ॥ [ਪੰਨਾ ੧੧੧੩

## ਗੁਪਤ ਅੰਮ੍ਰਿਤ

ਹਰ ਪ੍ਰਾਣੀ ਦੇ ਮਨ ਵਿਚ ਇਹ ਪ੍ਰਸ਼ਨ ਉਠਦਾ ਹੈ ਕਿ ਉਹ ਅੰਮ੍ਰਿਤ ਜੋ ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ, ਉਹ ਦਿਸਦਾ ਨਹੀਂ ਕਿਥੇ ਹੈ? ਗੁਰੂ ਪਾਤਿਸ਼ਾਹ ਜੀ ਪਾਵਨ ਬਾਣੀ ਦੁਆਰਾ 'ਗੁਪਤ ਅੰਮ੍ਰਿਤ' ਦਾ ਰਾਜ਼ ਇਉਂ ਖੋਲ੍ਹਦੇ ਹਨ:-

1) ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ,
ਭਾਵੈ ਤਿਸਹਿ ਪੀਆਈ ॥੨॥ [ਪੰਨਾ ੧੧੨੩
2) ਮਨ ਰੇ! ਥਿਰੁ ਰਹੁ, ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ [ਪੰਨਾ ੫੯੮
3) ਨਾਨਕ, ਅੰਮ੍ਰਿਤੁ ਮਨੈ ਮਾਹਿ,
ਪਾਈਐ ਗੁਰ ਪਰਸਾਦਿ ॥
ਤਿਨੀ ਪੀਤਾ ਰੰਗ ਸਿਉ,
ਜਿਨ ਕਉ ਲਿਖਿਆ ਆਦਿ ॥ [ਪੰਨਾ ੧੨੩੮
4) ਅੰਦਰੁ ਅੰਮ੍ਰਿਤਿ ਭਰਪੂਰੁ ਹੈ,
ਚਾਖਿਆ ਸਾਦੁ ਜਾਪੈ ॥ [ਪੰਨਾ ੧੦੯੨
5) ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ ॥
ਦੇਹੀ ਮਹਿ ਇਸ ਕਾ ਬਿਸ੍ਰਾਮੁ ॥ [ਪੰਨਾ ੨੯੩

ਦਾਨੇ ਪੁਰਖ ਅੰਮ੍ਰਿਤ ਦੀ ਇਉਂ ਵਡਿਆਈ ਕਰਦੇ ਹਨ:-

'ਅੰਮ੍ਰਿਤ' ਸਾਰੇ ਮਾਨਸਿਕ, ਸਰੀਰਕ ਦੁਖਾਂ ਨੂੰ ਦੂਰ ਕਰਨ ਵਾਲੀ ਇਕ ਔਸ਼ਧੀ (ਦਵਾਈ) ਹੈ। ਪਰ ਇਸ ਨੂੰ ਕਾਇਮ ਰਖਣ ਲਈ ਸੰਜਮ ਦੀ ਲੋੜ ਹੈ, ਜਿਵੇਂ ਸਤਿਗੁਰੂ ਸਚੇ ਵੈਦ ਜੀ ਅੰਮ੍ਰਿਤ ਦੇ ਰਹੱਸ ਨੂੰ ਖੋਲ੍ਹਦੇ ਹਨ, ਅੰਤਰ-ਆਤਮੇ ਇਸ ਰਹੱਸ ਨਾਲ ਜੁੜ ਕੇ ਨਾਮ-ਚਿੰਤਨ ਕੀਤਿਆਂ ਪਤਾ ਚਲਦਾ ਹੈ ਕਿ ਨਾਮ-ਅੰਮ੍ਰਿਤ ਦੀ ਇਕ ਬੂੰਦ ਕ੍ਰੋੜਾਂ ਪਾਪਾਂ ਨੂੰ ਕਟਣ ਦੇ ਸਮਰਥ ਹੈ। ਗੁਰਵਾਕ ਹਨ:-

ਕਟੇ ਪਾਪ ਅਸੰਖ, ਨਾਵੈ ਇਕ ਕਣੀ ॥ [ਪੰਨਾ ੧੨੮੩

ਜਦੋਂ ਅੰਮ੍ਰਿਤੁ ਦਾ ਥਾਂ ਟਿਕਾਣਾ ਪਤਾ ਲਗ ਜਾਂਦਾ ਹੈ ਤਾਂ ਅੰਮ੍ਰਿਤ ਅਭਿਲਾਖੀ ਦੇ ਜੀਵਨ ਵਿਚ ਭਾਰੀ ਕ੍ਰਾਂਤੀ ਲਿਆਉਂਦਾ ਹੈ। ਜਦੋਂ ਜੀਵ ਗੁਰੂ ਦੀ ਅੰਮ੍ਰਿਤ-ਨਦਰਿ ਦਾ ਪਾਤਰ ਬਣਦਾ ਹੈ ਓਦੋਂ ਇਹ ਸਤਿਸੰਗਤ ਰੂਪੀ ਮਾਨ-ਸਰੋਵਰ ਵਿਚ ਹੰਸ ਬਣ ਕੇ ਨਾਮ ਰੂਪੀ ਹੀਰੇ ਮੋਤੀ ਚੁਗਦਾ ਹੈ:-

ਸਰਵਰ ਹੰਸ ਧੁਰੇ ਹੀ ਮੇਲਾ, ਖਸਮੈ ਏਵੈ ਭਾਣਾ ॥
ਸਰਵਰ ਅੰਦਰਿ ਹੀਰਾ ਮੋਤੀ,
ਸੋ ਹੰਸਾ ਕਾ ਖਾਣਾ ॥ [ਪੰਨਾ ੯੫੬

ਅੰਮ੍ਰਿਤ ਦੇ ਨੂਰੀ ਦਰਸ਼ਨ ਕਰਨੇ ਕੋਈ ਸਾਧਾਰਨ ਗਲ ਨਹੀਂ। ਜੇ ਕੋਈ ਹਿਤੈਸ਼ੀ ਜੀਵ ਸਚੇ ਦਿਲੋਂ ਅੰਮ੍ਰਿਤ ਦਾ ਵਣਜ ਵਾਪਾਰ ਕਰੇ ਓਸਨੂੰ ਕਦੇ ਤੋਟਾ ਨਹੀਂ ਆ ਸਕਦਾ, ਸਦਾ ਲਾਭ ਹੀ ਲਾਭ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:-

ਲਾਹਾ ਸਾਚੁ, ਨ ਆਵੈ ਤੋਟਾ ॥
ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥ [ਪੰਨਾ ੯੩੩

ਜਿਨ੍ਹਾਂ ਜਗਿਆਸੂਆਂ ਦੇ ਅੰਦਰ ਵਿਕਾਰ ਤੇ ਵਹਿਮ ਹੁੰਦੇ ਹਨ ਉਨ੍ਹਾਂ ਦੇ ਚਿਹਰਿਆਂ ਉਤੇ ਨਿਰਾਸਤਾ ਛਾਈ ਰਹਿੰਦੀ ਹੈ। ਦਰ ਅਸਲ ਉਨ੍ਹਾਂ ਨੂੰ ਅੰਮ੍ਰਿਤ ਦੇ ਅਲੌਕਿਕ ਤੇ ਅਮੋਲਕ ਵਿਰਸੇ ਦੀ ਸਾਰ-ਕਦਰ, ਕੀਮਤ ਨਹੀਂ ਹੁੰਦੀ। ਜਿਹੜੇ ਮਨਮੁਖ ਅੰਮ੍ਰਿਤ ਛਕਣ ਮਗਰੋਂ ਵੀ ਸ਼ਰਾਬਾਂ ਪੀਂਦੇ ਹਨ, ਰੋਮਾਂ ਦੀ ਬੇਅਦਬੀ ਕਰਦੇ ਹਨ, ਪਰਨਾਰੀ ਨਾਲ ਭੋਗ ਕਰਨ ਦੀ ਤਾਕ ਵਿਚ ਰਹਿੰਦੇ ਹਨ, ਅਜਿਹੇ ਲੋਕ "ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ" (ਪੰਨਾ ੧੪੮) ਵਾਲੀ ਕਾਰ ਕਰਦੇ ਹੋਏ ਖਜਲ ਖ਼ੁਆਰ ਹੋ ਕੇ ਮਰਦੇ ਹਨ।

ਗੁਰਸਿਖ ਆਪਣਾ ਜੀਵਨ ਉਚਾ ਸੁੱਚਾ ਰਖਦੇ ਹਨ। ਪੰਜਾਂ ਚੋਰਾਂ ਨਾਲ ਨਿਡਰ ਹੋ ਕੇ ਯੁੱਧ ਕਰਦੇ ਹਨ, ਰਣਭੂਮੀ ਵਿਚ ਕਾਇਰਾਂ ਵਾਂਗੂੰ ਪਿਠ ਦੇ ਕੇ ਨਹੀਂ ਭਜਦੇ। ਆਪਣਾ ਮਨੋਬਲ ਉਚਾ ਕਰਨ ਲਈ ਆਪਣੇ

ਮਨ ਦਾ ਰੁਖ ਸਦਾ ਸਤਿਗੁਰੂ ਨਾਲ ਜੋੜੀ ਰਖਦੇ ਹਨ, ਹਰ ਘੜੀ ਗੁਰੂ ਨੂੰ ਆਪਣੇ ਅੰਗ-ਸੰਗ ਅਨੁਭਵ ਕਰਦੇ ਹੋਏ ਗੁਰੂ ਦੀ ਹਜ਼ੂਰੀ ਵਿਚ ਵਸਦੇ ਹਨ। ਅੰਮ੍ਰਿਤ-ਆਦਰਸ਼ ਦੀ ਪੂਰਤੀ ਲਈ ਸਦਾ ਜੁਟੇ ਰਹਿੰਦੇ ਹਨ ਅਤੇ ਕਿਸੇ ਪ੍ਰਕਾਰ ਦੀ ਹੀਲ-ਹੁਜਤ ਨਹੀਂ ਕਰਦੇ।

ਅਧਿਆਤਮਿਕ ਵਿਦਿਆ ਦੇ ਗਿਆਤਾ ਜਾਣਦੇ ਹਨ ਕਿ ਸਤਿਗੁਰੂ ਅੰਮ੍ਰਿਤ ਛਕਾ ਕੇ ਜਿਥੇ ਹਉਮੈ, ਮੋਹ-ਮਮਤਾ ਆਦਿ ਅਉਗਣਾਂ ਦਾ ਤਿਆਗ ਕਰਾਉਂਦੇ ਹਨ, ਉਥੇ ਅਠੇ ਪਹਿਰ ਨਾਮ-ਚਿੰਤਨ ਦਾ ਆਦੇਸ਼ ਦਿੰਦੇ ਹਨ। ਜਿਸ ਸਦਕਾ ਉਨ੍ਹਾਂ ਦੇ ਜੀਵਨ ਰੂਪ ਬੂਟੇ ਨੂੰ ਅੰਮ੍ਰਿਤ-ਫਲ ਲਗ ਜਾਂਦਾ ਹੈ। ਵਾਹਿਗੁਰੂ ਜੀ ਨੇ ਮਨੁੱਖੀ ਹਿਰਦੇ ਅੰਦਰ ਸਾਰਾ ਪ੍ਰਬੰਧ ਕੀਤਾ ਹੋਇਆ ਹੈ:-

ਏਕੁ ਬਗੀਚਾ ਪੇਡ ਘਨ ਕਰਿਆ ॥
ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥
ਐਸਾ ਕਰਹੁ ਬੀਚਾਰੁ ਗਿਆਨੀ ॥
ਜਾ ਤੇ ਪਾਈਐ ਪਦੁ ਨਿਰਬਾਨੀ ॥
ਆਸਿ ਪਾਸਿ ਬਿਖੂਆ ਕੇ ਕੁੰਟਾ,
ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ॥ [ਪੰਨਾ ੩੮੫

ਇਹ ਗਲ ਤਾਂ ਬਿਲਕੁਲ ਸਪੱਸ਼ਟ ਹੈ ਕਿ ਸਤਿਸੰਗਤ ਵਿਚੋਂ 'ਅੰਮ੍ਰਿਤ' ਨਾਮ ਹੈ ਅਤੇ ਇਹ ਫਲ ਕੇਵਲ ਸ਼ਬਦ ਗੁਰੂ ਜੀ ਦੇ ਬਾਗ਼ ਚੋਂ ਹੀ ਮਿਲ ਸਕਦਾ ਹੈ।



# ਅੰਮ੍ਰਿਤ ਮਿਸ਼ਨ
## (ਇਕ ਅਧਿਐਨ)

ਸੰਮਤ 1752 ਬਿਕਰਮੀ ਵੈਸਾਖੀ ਦੇ ਅਵਸਰ ਤੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਪਰਸਣ ਲਈ ਆਈ ਸੰਗਤ ਨੇ ਫ਼ਰਯਾਦ ਕੀਤੀ "ਸਚੇ ਪਾਤਿਸ਼ਾਹ ਜੀਓ ! ਬਜਰੂੜ ਪਿੰਡ ਵਾਲੇ ਰੰਘੜਾਂ ਨੇ ਸਿਖ ਸੰਗਤਾਂ ਪਾਸੋਂ ਸਾਰਾ ਸਮਾਨ ਖੋਹ ਲਿਆ ਹੈ ਤੇ ਨਕਦੀ ਲੁੱਟ ਲਈ ਹੈ। ਚਾਰ ਸਿਖ ਸ਼ਹੀਦੀਆਂ ਪਾ ਗਏ ਹਨ ਅਤੇ ਇਸ ਤੋਂ ਪਹਿਲਾਂ ਕਈ ਹੋਰ ਦੇਸ਼ਾਂ ਦੀਆਂ ਸੰਗਤਾਂ ਨਾਲ ਏਦਾਂ ਦੀਆਂ ਘਟਨਾਵਾਂ ਵਾਪਰ ਚੁਕੀਆਂ ਹਨ । 'ਪੰਥ ਪ੍ਰਕਾਸ਼' ਦੇ ਕਰਤਾ ਗਿ. ਗਿਆਨ ਸਿੰਘ ਨੇ ਅਜਿਹੀ ਦਸ਼ਾ ਨੂੰ ਇਉਂ ਵਿਅਕਤ ਕੀਤਾ ਹੈ:-

ਆਵਤ ਹੈਂ ਹਮ ਰਾਵਰ ਕੇ ਹਿਤ, ਉੱਤਮ ਚੀਜ਼ ਜਥੈ ਕਿਛੁ ਲੈ ਕੈ॥
ਛੀਨਤ ਹੈਂ ਬਲ ਸੋ ਮਗ ਮੈ ਯਹਿ, ਮੁਸਲਮਾਨ ਇਮਾਨ ਤਜੈ ਕੈ ॥
ਹਾਨ ਹ੍ਵੈ ਇਨ ਕੀ ਜਿਮ, ਤਯੋਂ ਅਬਿ ਕੀਜੀਏ ਸੋ
ਬਿਓਂਤ ਬਨੈ ਕੈ ॥
ਗਾਰ ਗੁਮਾਨ ਗਨੀਮਨ ਕੇ,
ਨਿਜ ਸਿੱਖਨ ਕੋ ਸੁਖ ਹੈ, ਦੁਖ ਛੈ ਕੈ ॥੩੨॥ [*ਪੰਨਾ ੧੫੭੦

ਸਤਿਗੁਰੂ ਸਚੇ ਪਾਤਿਸ਼ਾਹ ਜੀ ਨੇ ਸਿਖਾਂ ਦੀ ਫਰਯਾਦ ਸੁਣ ਕੇ ਸਭ ਸੰਗਤਾਂ ਤਾਈਂ ਹੁਕਮ ਦਿਤਾ ਕਿ ਅਗੇ ਤੋਂ ਸਭ ਸ਼ਸਤ੍ਰਧਾਰੀ ਬਣੋ ਤਾਂ ਜੋ ਤੁਹਾਡੇ ਸਾਹਮਣੇ ਕੋਈ ਦੁਸ਼ਮਨ ਖੜਾ ਨਾ ਹੋ ਸਕੇ। ਇਸ ਬਾਰੇ 'ਪੰਥ ਪ੍ਰਕਾਸ਼' ਵਿਚੋਂ ਉਤਸ਼ਾਹ ਜਨਕ ਸੇਧ ਮਿਲਦੀ ਹੈ:-

ਆਯੁਧ ਹਾਥ ਗਹੋ ਸਭਿ ਹੀ ਤੁਮ
ਦੂੱਜਨ ਕੋ ਬਲ ਕੈ ਦਲ ਮਾਰੋ ॥
ਤੌ ਤੁਮ ਤੇ ਦਬ ਹੈ ਸਭਿ ਸਤ੍ਰ
ਫੇਰ ਨ ਸੰਮੁਖ ਹੋਵਹਿ ਥਾਰੋ ॥ [ਪੰਨਾ ੧੫-੭੦

ਦੂਸਰੇ ਦਿਨ ਸਿਖਾਂ ਨੇ ਦਰਯਾ ਤੋਂ ਪਾਰ ਬਜਰੂੜਵਾਸੀਆਂ ਨੂੰ ਜਾ

---

*ਪੂਰਬਾਰਧ ਬਿਸ੍ਰਾਮ-61, ਸੰਪਾਦਕ ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ, ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

ਘੇਰਿਆ। ਥੋੜਾ ਸਮਾਂ ਲੜਾਈ ਹੋਈ। ਰੰਘੜ, ਗੁਜਰ ਸਭ ਉਥੋਂ ਭਜ ਗਏ ਤੇ ਢਕ ਵਿਚ ਜਾ ਲੁਕੇ ਅਤੇ ਸਿਖਾਂ ਨੇ ਵਰਤੋਂ ਵਿਚ ਆਉਣ ਵਾਲਾ ਚੰਗਾ ਸਮਾਨ ਲੁਟ ਲਿਆ। ਜਿਤਨਾ ਮਾਲ ਪਿੰਡਵਾਸੀਆਂ ਲੁਟਿਆ ਸੀ, ਉਸ ਨਾਲੋਂ ਕਈ ਗੁਣਾਂ ਵਧ ਮਾਲ ਮਤਾ ਲੁਟਿਆ।

ਪਾਠਕ ਜਾਣਦੇ ਹੀ ਹਨ ਕਿ ਗੁਰੂ ਦਰਬਾਰ ਵਿਚ ਸੰਗਤਾਂ ਦੀ ਆਵਾਜਾਈ ਇਸ ਤਰ੍ਹਾਂ ਲਗੀ ਰਹਿੰਦੀ ਸੀ ਜਿਵੇਂ ਸਾਵਣ ਦੇ ਮਹੀਨੇ ਵਿਚ ਕਾਲੀਆਂ ਘਟਾਂ ਚੜ੍ਹਦੀਆਂ ਹਨ। ਸੰਗਤਾਂ ਦਾ ਭਾਰੀ ਇਕੱਠ ਵੇਖ ਕੇ ਝਗੜਾਲੂ ਬ੍ਰਿਤੀ ਵਾਲੇ ਹਿੰਦੂ, ਤੁਰਕ ਤੇ ਹੋਰ ਭੇਖੀ ਲੋਕ ਬਹੁਤ ਖਿਝਦੇ ਰਹਿੰਦੇ ਸਨ ਪ੍ਰੰਤੂ ਪ੍ਰੇਮੀ ਸੰਗਤਾਂ ਉਤਸ਼ਾਹ ਨਾਲ ਸ਼ਬਦ ਕੀਰਤਨ ਦੀ ਅੰਮ੍ਰਿਤ ਬਰਖਾ ਕਰਦੀਆਂ ਰਹਿੰਦੀਆਂ ਸਨ। ਬਾਹਰੋਂ ਆਈਆਂ ਸੰਗਤਾਂ ਕਲਗੀਧਰ ਪਿਤਾ ਜੀ ਦਾ ਦਰਸ਼ਨ ਕਰਕੇ ਨਿਹਾਲ ਹੁੰਦੀਆਂ ਸਨ। ਉਨ੍ਹਾਂ ਨੂੰ ਸਫ਼ਰ ਝਾਗ ਕੇ ਹੋਈ ਥਕਾਵਟ ਦੇ ਸਾਰੇ ਦੁਖ ਭੁਲ ਜਾਂਦੇ ਸਨ। ਜਦੋਂ ਗੁਰੂ ਪਾਤਿਸ਼ਾਹ ਜੀ ਦਾ ਸ਼ਸਤਰਾਂ ਨਾਲ ਸਨੱਧਬੱਧ ਹੋ ਕੇ ਸੁੰਦਰ ਬਾਣਾ ਪਹਿਨ ਕੇ ਦਰਬਾਰ ਵਿਚ ਆਉਣ ਦਾ ਐਲਾਨ ਕੀਤਾ ਜਾਂਦਾ ਸੀ, ਹਿੰਦੂਆਂ ਤੇ ਤੁਰਕਾਂ ਦੇ ਹੌਸਲੇ ਪਸਤ ਹੋ ਜਾਂਦੇ ਸਨ। ਇਸ ਤਰ੍ਹਾਂ ਸੂਰਬੀਰਤਾ ਤੇ ਨਿਰਭੈਤਾ ਵਾਲਾ ਵਾਤਾਵਰਨ ਬਣਿਆ ਰਹਿੰਦਾ ਸੀ।

ਭਾਈ ਸਾਹਿਬ ਗੁਰਦਾਸ ਜੀ ਨੇ ਪਹਿਲੀ ਵਾਰ ਦੀ 17ਵੀਂ ਤੋਂ 21ਵੀਂ ਪਉੜੀ ਵਿਚ ਜੁਗ ਗਰਦੀ ਤੇ ਪਾਪਾਂ ਨਾਲ ਫੈਲੀ ਹੋਈ ਮਿਲਾਨੀ ਦਾ ਵਿਸਥਾਰ ਸਹਿਤ ਵਰਨਣ ਕੀਤਾ ਹੈ :- 'ਬਹੁ ਵਾਟੀ ਜਗ ਚਲਿਆ ਜਬ ਹੀ ਭਏ ਮੁਹੰਮਦ ਯਾਰਾ' ਆਦਿ।

'ਅਮਲੇ ਆਲਮਗੀਰੀ' ਦੇ ਲੇਖਕ, ਖ਼ਫ਼ੀ ਖਾਨ ਨੇ ਵੀ ਪਿਛੇ ਦਿਤੀਆਂ ਵੀਚਾਰਾਂ ਦੀ ਪ੍ਰੋੜਤਾ ਕੀਤੀ ਹੈ। ਸਿਖ ਭੀ ਔਰੰਗਜ਼ੇਬ ਦੀ ਮੁਤੱਸਬੀ ਨੀਤੀ ਦਾ ਸ਼ਿਕਾਰ ਹੋਏ। ਔਰੰਗਜ਼ੇਬ ਨੇ ਇਹ ਹੁਕਮ ਦਿਤਾ ਕਿ ਸਿੱਖਾਂ ਦੇ ਗੁਰਦੁਆਰੇ (ਧਾਰਮਿਕ ਅਸਥਾਨ) ਢਹਿ ਢੇਰੀ ਕਰ ਦਿਤੇ ਜਾਣ ਅਤੇ ਸਿਖਾਂ ਦੇ ਪ੍ਰਤੀਨਿਧ ਵੀ ਸ਼ਹਿਰ ਵਿਚੋਂ ਬਾਹਰ ਕਢ ਦਿਤੇ ਜਾਣ। ਸਭ ਤੋਂ ਵੱਡਾ ਅਤਿਆਚਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਉਨ੍ਹਾਂ ਦੇ ਤਿੰਨ ਸ਼ਰਧਾਲੂ ਸਿਖਾਂ ਨੂੰ ਮੁਗ਼ਲਾਂ ਦੁਆਰਾ ਸ਼ਹੀਦ ਕੀਤਾ ਜਾਣਾ ਸੀ।

'ਸੁਭ ਕਰਮਨ ਤੇ ਕਬਹੂ ਨ ਟਰੋਂ' ਵਾਲੀ ਭਾਵਨਾ ਵਾਲੇ ਜੋਧੇ ਜ਼ਾਲਮਾਂ ਤੋਂ ਨਹੀਂ ਡਰਦੇ। ਉਹ ਧਰਮ ਦੀ ਬਾੜੀ ਪ੍ਰਫੁਲਤ ਕਰਨ ਲਈ ਧਰਮ ਦਾ ਜੈਕਾਰ ਕਰਾਉਣ ਵਾਲੀ ਅਰਦਾਸਿ ਨੂੰ ਸਦਾ ਚੇਤੇ ਰਖਦੇ ਹਨ

ਜੋ ਸਿਖ ਕੌਮ ਦੀ ਚੜ੍ਹਦੀ ਕਲਾ ਦਾ ਅਨਿਖੜਵਾਂ ਅੰਗ ਹੈ। ਉਚੇ ਸੁਚੇ ਆਚਰਨ ਦੀ ਰਾਖੀ ਲਈ ਸੰਤ ਸਿਪਾਹੀ ਅਥਵਾ ਸੂਰਬੀਰਤਾ ਵਾਲੀ ਸਿਖਿਆ ਨੂੰ ਉਲੀਕਣਾ ਧਾਰਮਿਕ ਰਵਾਇਤਾਂ ਨੂੰ ਰੌਸ਼ਨ ਕਰਨਾ, ਸਮੇਂ ਦੀ ਡਾਢੀ ਲੋੜ ਸੀ ਤੇ ਹੁਣ ਵੀ ਹੈ, ਕਿਉਂਕਿ :-

ਧਰਮ ਬਿਨਾ ਨ ਰਾਜ ਚਲੈ ਹੈ ।
ਧਰਮ ਬਿਨਾ ਸਭ ਮਲੈ ਦਲੈ ਹੈ ।

ਧਰਮ ਇਕ ਮਹਾਨ ਸ਼ਕਤੀ ਹੈ ਜੋ ਕਰਤਾਰੀ ਨੇਮਾਂ ਅਨੁਸਾਰ ਸਾਰਾ ਪ੍ਰਬੰਧ ਚਲਾਉਂਦੀ ਹੈ। ਪਾਪਾਂ ਦੇ ਤਰੰਗਾਂ ਨੂੰ ਦੂਰ ਕਰਕੇ ਧਰਮ-ਧੁੱਜਾ ਫਹਿਰਾਉਂਦੀ ਹੈ। ਗੁਰਬਾਣੀ ਵਿਚ ਧਰਮ ਦੀ ਪਰਮੁਖਤਾ ਦੇ ਇਉਂ ਦਰਸ਼ਨ ਹੁੰਦੇ ਹਨ :-

ਸਾਚ ਧਰਮ ਕਰਿ ਦੀਨੀ ਵਾਰਿ ॥
ਫਰਹੇ ਮੁਹਕਮ ਗੁਰ ਗਿਆਨ ਬੀਚਾਰਿ ॥ [ਪੰਨਾ ੪੩੦

ਸਿਖਾਂ ਦੇ ਸ਼ਸਤ੍ਰਧਾਰੀ ਬਣਨ ਨਾਲ ਸਿਖ ਸਮਾਜ ਉਤੇ ਬੜਾ ਅਸਰ ਪਿਆ। ਸਿਖਾਂ ਦੇ ਹੌਸਲੇ ਬੜੇ ਬੁਲੰਦ ਹੋ ਗਏ, ਦੁਸ਼ਮਨ ਦਾ ਛੇਤੀ ਛੇਤੀ ਹਮਲਾ ਕਰਨ ਦਾ ਹੀਆ ਨਹੀਂ ਸੀ ਪੈਂਦਾ। ਗਲ ਕੀ ਨਿਰਭੈਤਾ ਵਾਲੇ ਵਾਤਾਵਰਨ ਦਾ ਨਿਰਮਾਣ ਆਰੰਭ ਹੋ ਗਿਆ। ਗੁਰਵਾਕ ਹਨ:-

ਦੀਨੁ ਛਡਾਇ ਦੁਨੀ ਜੋ ਲਾਏ ॥
ਦੁਹੀ ਸਰਾਈ ਖੁਨਾਮੀ ਕਹਾਏ ॥੧॥ [ਪੰਨਾ ੭੪੩

ਅਤੇ ਇਸ ਦੇ ਮੁਕਾਬਲੇ ਤੇ :-

ਸਚਾ ਧਰਮੁ ਪੁੰਨੁ ਭਲਾ ਕਰਾਏ ॥
ਦੀਨ ਕੈ ਤੋਸੈ, ਦੁਨੀ ਨ ਜਾਏ ॥੨॥ [ਪੰਨਾ ੭੪੩

ਇਹ ਦੋਵੇਂ ਅਜਿਹੀਆਂ ਖੇਡਾਂ ਹਨ ਜਿਨ੍ਹਾਂ ਨੂੰ ਸਾਜਣ ਦਾ ਪਿਛੋਕੜ ਕਰਤਾ ਪੁਰਖ ਜੀ ਆਪ ਹੀ ਜਾਣਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਚਾਰਿ ਵਰਨ ਇਕ ਵਰਨ ਕਰਾਇਆ" ਦੀ ਨੀਂਹ ਰਖ ਕੇ ਵਿਸ਼ਵ ਵਿਆਪੀ ਧਰਮ ਦਾ ਸੰਕਲਪ ਸਾਰੇ ਸੰਸਾਰ ਨੂੰ ਦਿਤਾ। ਇਸ ਧਰਮ ਨੂੰ ਪਰਚਾਰਨ ਲਈ ਹੀ 1604 ਈ: ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਹੋਇਆ। ਇਸ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦਰਜ ਕੀਤੀ ਗਈ। ਸੰਗਤ ਤੇ ਪੰਗਤ ਦੀ ਪਿਰਤ ਤੋਰੀ। ਇਸ਼ਨਾਨ ਲਈ ਅੰਮ੍ਰਿਤ ਸਰੋਵਰ ਬਣਾਏ। ਸ੍ਰੀ ਦਰਬਾਰ ਸਾਹਿਬ ਵਿਚ ਧੁਰੋਂ ਆਈ ਬਾਣੀ ਦਾ ਅਖੰਡ ਕੀਰਤਨ ਚੌਕੀਆਂ ਦੇ ਰੂਪ ਵਿੱਚ ਚਾਲੂ ਕੀਤਾ। "ਬਲਿਓ ਚਰਾਗੁ ਅੰਧ੍ਹਾਰ ਮਹਿ

ਸਭ ਕਲਿ ਉਧਰੀ ਇਕ ਨਾਮ ਧਰਮ" (ਪੰਨਾ ੧੩੮੭) ਵਾਲਾ ਲਕਸ਼ ਸੰਸਾਰ ਦੇ ਸਾਹਮਣੇ ਰਖਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਵੇਲੇ ਸੀਸ ਭੇਟ ਵਾਲੀ ਜੋ ਆਦਰਸ਼ਕ ਜੁਗਤੀ ਅਪਨਾਈ ਉਸ ਦੀ ਆਧਾਰ-ਸ਼ਿਲਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸਲੋਕ ਵਾਰਾਂ ਤੋਂ ਵਧੀਕ' ਵਿਚ ਪਹਿਲਾਂ ਹੀ ਬਿਆਨ ਕਰ ਦਿਤੀ ਸੀ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ, ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ,
ਸਿਰੁ ਦੀਜੈ ਕਾਣਿ ਨ ਕੀਜੈ ॥੨੦॥ [ਪੰਨਾ ੧੪੧੨

ਸਿਖ ਇਤਿਹਾਸ ਦਾ ਅਧਿਐਨ ਕੀਤਿਆਂ ਪਤਾ ਚਲਦਾ ਹੈ ਕਿ ਅਨੰਦਪੁਰ ਦੇ ਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬੀਰ-ਰਸੀ ਭਰਪੂਰ ਸਾਖੀਆਂ ਸੰਗਤਾਂ ਤਾਈਂ ਸੁਣਾਈਆਂ ਜਾਂਦੀਆਂ ਸਨ। ਇਕ ਦਿਨ ਮਹਾਂ ਭਾਰਤ ਬਾਰੇ ਚਰਚਾ ਆਰੰਭ ਹੋਈ ਤਾਂ ਇਕ ਪੰਡਤ ਨੇ ਅਰਜਨ, ਕਰਨ ਤੇ ਭੀਮ ਦੀ ਬਲਵਾਨਤਾ ਬਾਰੇ ਦਸਿਆ ਕਿ ਭੀਮ ਦੇ ਆਕਾਸ਼ ਵਿਚ ਸੁਟੇ ਹਾਥੀ ਅਜੇ ਵੀ ਉਪਰ ਘੁੰਮਦੇ ਫਿਰਦੇ ਹਨ। ਸਿਖਾਂ ਪੁਛਿਆਂ ਇਤਨੀ ਵੱਡੀ ਸ਼ਕਤੀ ਉਨ੍ਹਾਂ ਕਿਵੇਂ ਪ੍ਰਾਪਤ ਕੀਤੀ? ਪੰਡਤ ਨੇ ਦਸਿਆ ਕਿ ਉਨ੍ਹਾਂ ਦੇਵਤਾ ਪ੍ਰਤੱਖ ਕੀਤਾ ਹੋਇਆ ਸੀ। ਹੁਣ ਵੀ ਕੋਈ ਤਤਬੇਤਾ ਬ੍ਰਾਹਮਣ ਹੋਵੇ, ਕਥਨੀ ਤੇ ਕਰਣੀ ਦਾ ਧਨੀ ਹੋਵੇ ਤਾਂ ਉਹ ਕਰਕੇ ਵਿਖਾ ਸਕਦਾ ਹੈ, ਨਾਲ ਹੀ ਉਨ੍ਹਾਂ ਇਹ ਵੀ ਜ਼ਿਕਰ ਕਰ ਦਿਤਾ ਕੇ ਇਹੋ ਜਿਹਾ ਇਕ ਪੰਡਤ ਕੇਸ਼ੋ ਦਾਸ ਬਨਾਰਸ ਵਿਚ ਹੈ। ਗੁਰੂ ਸਾਹਿਬ ਨੇ ਫੁਰਮਾਇਆ ਕਿ ਉਪਰੋਕਤ ਵਿਅਕਤੀਆਂ ਨੇ ਵਿਦਿਆ ਦੀ ਸਾਧਨਾ ਕੀਤੀ ਹੋਈ ਸੀ। ਜੇ ਤੁਸੀਂ ਕਰੋ ਤਾਂ ਤੁਹਾਡੇ ਵਿਚ ਵੀ ਅਜਿਹੀ ਸਮਰਥਾ ਆ ਸਕਦੀ ਹੈ।

ਕੁਝ ਸਮਾਂ ਪਾ ਕੇ ਕੇਸ਼ੋ ਦਾਸ ਜੁਆਲਾ ਜੀ ਦੀ ਯਾਤਰਾ ਲਈ ਜਾਂਦਾ ਹੋਇਆ ਰਾਤ ਅਨੰਦਪੁਰ ਠਹਿਰ ਗਿਆ। ਅਗਲੇ ਦਿਨ ਉਸ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਕੁਝ ਸਿਖਾਂ ਨੇ ਦੇਵੀ ਪ੍ਰਗਟ ਕਰਨ ਲਈ ਹਵਨ ਕਰਨ ਬਾਰੇ ਉਸ ਅਗੇ ਬੇਨਤੀ ਕੀਤੀ। ਸਿਖਾਂ ਦੇ ਘੜੀ ਘੜੀ ਕਹਿਣ ਤੇ ਗੁਰੂ ਸਾਹਿਬ ਨੇ ਕੇਸ਼ੋ ਦਾਸ ਤੋਂ ਦੇਵੀ ਦੇ ਪ੍ਰਤੱਖ ਹੋਣ ਬਾਰੇ ਪੁਛਿਆ ਤਾਂ ਉਸਨੇ ਕਹਿਆ ਕਿ ਦੇਵੀ ਤਾਂ ਪ੍ਰਗਟ ਹੋ ਸਕਦੀ ਹੈ ਜੇ ਕਿਸੇ ਵਿਚ ਸ਼ਰਧਾ ਹੋਵੇ ਤੇ ਸਮਗਰੀ ਲਈ ਮਾਇਆ ਵੀ ਖਰਚ ਕਰਨ ਵਾਲਾ ਹੋਵੇ। ਗੁਰੂ ਸਾਹਿਬ ਨੇ ਸਿਖਾਂ ਦੇ ਮਨ ਦੀ ਸ਼ੰਕਾ ਦੂਰ ਕਰਨ ਹਿਤ ਹਵਨ

ਕਰਨ ਦੀ ਪਰਵਾਨਗੀ ਦੇ ਦਿਤੀ। ਕੇਸ਼ੋਦਾਸ ਬਹੁਤ ਖੁਸ਼ ਹੋਇਆ। ਉਸ ਨੂੰ ਭਰੋਸਾ ਹੋ ਗਿਆ ਕਿ ਹਵਨ ਦੇ ਬਹਾਨੇ ਬਹੁਤ ਧੰਨ ਇਕਠਾ ਹੋ ਜਾਵੇਗਾ। ਕੇਸ਼ੋ ਦਾਸ ਨੇ ਹਵਨ ਲਈ ਅਨੰਦਪੁਰ ਸਾਹਿਬ ਤੋਂ ਕੋਈ 12-13 ਕਿਲੋਮੀਟਰ ਨੇੜੇ ਨੈਣਾ ਦੇਵੀ ਦਾ ਇਕਾਂਤ ਸਥਾਨ ਚੁਣਿਆ। ਛੇ ਮਹੀਨੇ ਹਵਨ ਹੋਂਦਾ ਰਹਿਆ। ਕੇਸ਼ੋ ਦਾਸ ਨੇ ਆਪਣੀ ਸਹਾਇਤਾ ਲਈ ਕਈ ਹੋਰ ਬ੍ਰਾਹਮਣ ਵੀ ਲਾਏ ਹੋਏ ਸਨ। ਲੋਕਾਂ ਨੂੰ ਲਾਰੇ ਲਾਉਂਦਾ ਰਿਹਾ ਕਿ ਨਵ ਰਾਤਿਆਂ ਵਿਚ ਦੇਵੀ ਅਵੱਸ਼ ਪ੍ਰਗਟ ਹੋਵੇਗੀ। ਪ੍ਰੰਤੂ ਜਦੋਂ ਦੇਵੀ ਨਾ ਪ੍ਰਗਟ ਹੋਈ ਤਾਂ ਉਸ ਦੀਆਂ ਸਾਰੀਆਂ ਆਸ਼ਾਵਾਂ ਨਿਸਫਲ ਹੋ ਗਈਆਂ। 28 ਮਾਰਚ 1699 ਈ: ਦੇਵੀ ਦੇ ਪ੍ਰਗਟ ਹੋਣ ਦਾ ਦਾਅਵਾ ਝੂਠਾ ਸਾਬਤ ਹੋਇਆ। ਫਿਰ ਵੀ ਇਹੀ ਆਖੀ ਜਾਵੇ ਕਿ ਅਜ ਸ਼ਾਮ ਨੂੰ ਦੇਵੀ ਦੇ ਦਰਸ਼ਨ ਹੋਣਗੇ। ਗੁਰੂ ਜੀ ਪੰਡਤ ਦੇ ਨਵੇਂ ਬਹਾਨੇ ਤੇ ਵੀ ਨਰਾਜ਼ ਨਾ ਹੋਏ। ਪਰ ਪੰਡਤ ਨੂੰ ਆਪਣੀ ਨਿਰਾਸਤਾ ਤੇ ਰਤੀ ਭਰ ਸ਼ਰਮ ਨਾ ਆਈ। ਕਹਿਣ ਲਗਾ ਕਿ 'ਦੇਵੀ ਦੀ ਅੰਤਮ ਇਛਾ ਹੈ ਕਿ ਕੋਈ ਮਹਾਂਪੁਰਖ ਆਪਣੀ ਬਲੀ ਦੇਵੇ ਤਾਂ ਉਹ ਪ੍ਰਗਟ ਹੋ ਸਕਦੀ ਹੈ।' ਗੁਰੂ ਸਾਹਿਬ ਨੇ ਕਿਹਾ ਸਿਰਫ਼ ਇਕ ਬਲੀ ਕਾਫ਼ੀ ਹੈ ਜਾਂ ਜ਼ਿਆਦਾ । ਕੇਸ਼ੋ ਦਾਸ ਨੇ ਬੜੇ ਭਰੋਸੇ ਨਾਲ ਕਿਹਾ ਕਿ ਹਾਂ ਅਜੇ ਤਾਂ ਦੇਵੀ ਇਕ ਬਲੀ ਮੰਗਦੀ ਹੈ। ਗੁਰੂ ਜੀ ਬੀਰ ਰਸ ਵਿਚ ਆਏ ਤੇ ਕਿਹਾ ਪੰਡਿਤ ਜੀ ਇਹ ਗਲ ਤਾਂ ਕੋਈ ਔਖੀ ਨਹੀਂ। ਤੁਸੀਂ ਨੌ ਮਹੀਨਿਆਂ ਤੋਂ ਵੇਦ ਮੰਤ੍ਰ ਪੜ੍ਹਦੇ ਆ ਰਹੇ ਹੋ। ਸੋ, ਤੁਹਾਡੇ ਨਾਲੋਂ ਹੋਰ ਵਧ ਕਿਹੜਾ ਮਹਾਂ ਪੁਰਖ ਹੋ ਸਕਦਾ ਹੈ? ਤੁਹਾਡਾ ਕੋਈ ਨੁਕਸਾਨ ਨਹੀਂ ਹੋਣ ਦਿਤਾ ਜਾਵੇਗਾ। ਦੇਵੀ ਪਾਸੋਂ ਸਭ ਤੋਂ ਪਹਿਲਾਂ ਤੁਸੀਂ ਮਨ ਭਾਉਂਦਾ ਵਰ ਮੰਗ ਲੈਣਾ। ਬਾਕੀ ਬਾਅਦ ਵਿਚ ਦੇਖਿਆ ਜਾਵੇਗਾ। ਪੰਡਤ ਹੱਕਾ ਬਕਾ ਹੋ ਗਿਆ, ਉਸ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਜਦੋਂ ਹੋਰ ਕੋਈ ਗਲ ਨਾ ਸੁਝੀ ਤਾਂ ਕਹਿਣ ਲਗਾ 'ਅਛਾ ਸਤਿਗੁਰੂ ਸਚੇ ਪਾਤਸ਼ਾਹ ਜੀ ਮੈਂ ਇਸ਼ਨਾਨ ਕਰਕੇ ਆਉਂਦਾ ਹਾਂ।' ਬਸ ਉਥੋਂ ਐਸਾ ਫ਼ਰਾਰ ਹੋਇਆ ਪਿਛੇ ਮੁੜ ਕੇ ਉਸ ਨੇ ਵੇਖਿਆ ਹੀ ਨਹੀਂ। ਉਸ ਦੇ ਮਨ ਵਿਚ ਡਰ ਸੀ ਮਤਾਂ ਕੋਈ ਪਿਛੋਂ ਆ ਕੇ ਉਸ ਨੂੰ ਫੜ ਨਾ ਲਵੇ। ਕੁਝ ਚਿਰ ਉਡੀਕਣ ਮਗਰੋਂ ਬ੍ਰਾਹਮਣ ਨੂੰ ਗਸ਼ਾਂ ਪੈਣੀਆਂ ਸ਼ੁਰੂ ਹੋ ਗਈਆਂ ਕਿ ਕਿਤੇ ਗੁਰੂ ਜੀ ਮੈਨੂੰ ਬਲੀ ਦੇਣ ਲਈ ਨਾ ਕਹਿ ਦੇਣ। ਗੁਰੂ ਜੀ ਸੂਰਮੇ ਹਨ ਸਾਨੂੰ ਇਨ੍ਹਾਂ ਤੋਂ ਛੁਡਾਉਣ ਵਾਲਾ ਵੀ ਕੋਈ ਨਹੀਂ, ਬਸ ਸਾਰੇ ਬ੍ਰਾਹਮਣ ਪੰਡਤ ਦਖਣਾ ਲਏ ਬਿਨਾਂ ਹੀ ਇਕ ਇਕ ਕਰਕੇ ਚਲੇ ਗਏ। ਇਤਨੇ ਨੂੰ ਸ਼ਾਮ ਪੈ

ਗਈ। ਸ੍ਰੀ ਗੁਰੂ ਜੀ ਨੇ ਆਪਣੇ ਮਿਆਨ ਚੋਂ ਚਮਕਦੀ ਭਗਉਤੀ ਕਢੀ ਅਤੇ ਕਿਹਾ ਅਸਲ ਦੇਵੀ ਇਹ ਸ਼ਕਤੀ ਹੈ ਜੋ ਦੇਸ਼ ਦੇਸ਼ਾਂਤਰਾਂ ਨੂੰ ਫ਼ਤਿਹ ਕਰਨ ਵਾਲੀ ਤੇ ਪਾਪੀਆਂ, ਜ਼ਾਲਮਾਂ ਦੇ ਟੁਕੜੇ ਕਰਨ ਵਾਲੀ ਹੈ।

ਸੋ, ਸੰਤ ਸਿਪਾਹੀ ਵਾਲਾ ਸਰੂਪ ਦੇਣ ਤੋਂ ਪਹਿਲਾਂ ਕੇਸ਼ੋ ਦਾਸ ਤੇ ਹੋਰ ਬ੍ਰਾਹਮਣ ਦੇ ਢੋਲ ਦਾ ਪੋਲ ਖੁਲ੍ਹ ਗਿਆ। ਗੁਰੂ ਸਾਹਿਬ ਸਾਰੀ ਸਮਗਰੀ ਹਵਨ ਵਿਚ ਪਵਾ ਦਿਤੀ। ਜਦੋਂ ਉਚੀਆਂ ਲਾਟਾਂ ਨਿਕਲੀਆਂ ਤਾਂ ਪੰਡਤਾਂ ਨੇ ਐਵੇ ਹੀ ਰੌਲਾ ਪਾ ਦਿਤਾ ਔਹੁ ਵੇਖੋ, ਦੇਵੀ ਪ੍ਰਗਟ ਹੋ ਗਈ ਹੈ। ਔਹੁ ਵੇਖੋ, ਦੇਵੀ ਪ੍ਰਗਟ ਹੋ ਗਈ ਹੈ; ਆਖ਼ਿਰ ਇਹ ਹੋਇਆ ਕਿ ਜੋ ਭੋਜਨ ਛਕਾਉਣ ਲਈ ਭੰਡਾਰਾ ਖੋਲ੍ਹਿਆ ਸੀ, ਉਸ ਵਿਚ ਸਭ ਜਾਤੀਆਂ ਦੇ ਸ਼ਰਧਾਲੂ ਬੈਠ ਗਏ। ਉਨ੍ਹਾਂ ਨੂੰ ਭੋਜਨ ਪਹਿਲਾਂ ਛਕਣ ਲਈ ਕਿਹਾ। ਪੰਡਤਾਂ ਨੂੰ ਕ੍ਰੋਧ ਆ ਗਿਆ ਕਿ ਉਨ੍ਹਾਂ ਨੂੰ ਭੋਜਨ ਪਹਿਲਾਂ ਛਕਾਇਆ। ਇਸ ਦਾ ਉਤਰ ਸ੍ਰੀ ਦਸਮ ਗ੍ਰੰਥ ਵਿਚ ਇਉਂ ਅੰਕਿਤ ਹੈ:-

ਜੋ ਕਛ ਲੇਖ ਲਿਖਯੋ ਬਿਧਨਾ,
ਸੋਈ ਪਾਯਤ ਮਿਸਰ ਜੂ ਸੋਕ ਨਿਵਾਰੋ ॥
ਮੇਰੋ ਕਛੂ ਅਪਰਾਧ ਨਹੀ, ਗਯੋ ਯਾਦ ਤੇ ਭੂਲ
ਨ ਕੋਪ ਚਿਤਾਰੋ ॥

ਮੁਕਦੀ ਗਲ ਪੰਡਤਾਂ ਤੇ ਬ੍ਰਾਹਮਣਾਂ ਦੀ ਠੱਗੀ ਦਾ ਸਾਰਾ ਪਾਜ ਖੁਲ੍ਹ ਗਿਆ। ਇਹ ਵੀ ਮਾਨੋ 'ਜਗਤ ਤਮਾਸ਼ਾ' ਹੀ ਸੀ ਜਿਸ ਨੂੰ ਸਤਿਗੁਰੂ ਜੀ ਨੇ ਬੜੀ ਧੀਰਜਤਾ ਨਾਲ ਵੇਖਿਆ। ਆਪ ਜੀ ਦੇ ਨੂਰੀ ਜਹੁ ਜਲਾਲ ਤੋਂ ਪ੍ਰਤੀਤ ਹੁੰਦਾ ਸੀ ਕਿ ਹੁਣ ਆਪ ਪੰਥ ਨਿਰਮਾਣ ਕਰਨ ਲਈ ਕੋਈ ਨਵਾਂ ਪ੍ਰੋਗਰਾਮ ਉਲੀਕਣਗੇ।



# ਗੁਰਪ੍ਰਣਾਲੀ ਦਾ ਪ੍ਰੀਖਿਆ-ਵਿਧਾਨ

ਸਿਖ ਧਰਮ ਵਿਚ ਪ੍ਰੀਖਿਆ ਦਾ ਵਿਧਾਨ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਚਲਾ ਆ ਰਿਹਾ ਹੈ। ਜੀਊਂਦੇ ਜੀਅ ਗੁਰ-ਗਦੀ ਸੌਂਪਣ ਹਿਤ ਆਪ ਜੀ ਨੇ ਆਪਣੇ ਪੁੱਤਰਾਂ ਤੇ ਭਾਈ ਲਹਿਣਾ ਜੀ ਦੀ ਪ੍ਰੀਖਿਆ ਲਈ। ਪਹਿਲਾ ਪ੍ਰੀਖਿਆ ਕੌਤਕ ਇਹ ਰਚਿਆ ਕਿ ਖੇਤਾਂ ਚੋਂ ਭਾਈ ਲਹਿਣਾ ਜੀ ਦੇ ਸਿਰ ਉਤੇ ਘਾਹ ਦੀ ਗਿਲੀ ਪੰਡ ਚੁੱਕਾ ਕੇ ਘਰ ਭੇਜ ਦਿਤਾ। ਉਸ ਪੰਡ ਚੋਂ ਚਿਕੜ ਦੀਆਂ ਛਿਟਾਂ ਭਾਈ ਲਹਿਣਾ ਜੀ ਦੇ ਕਪੜਿਆ ਤੇ ਪਈਆਂ। ਜਦੋਂ ਮਾਤਾ ਸੁਲਖਣੀ ਜੀ ਨੇ ਵੇਖਿਆ ਤਾਂ ਗੁਰੂ ਬਾਬਾ ਜੀ ਨੂੰ ਕਹਿਆ "ਆਪ ਬਹੁਤ ਬੇ-ਪਰਵਾਹੀ ਕਰਦੇ ਹੋ। ਕੀ ਆਪ ਇਸ ਤਰ੍ਹਾਂ ਸਿਰ ਤੇ ਘਾਹ ਦੀ ਪੰਡ ਚੁਕਾ ਕੇ ਸਿਖ ਦੀ ਸ਼ਰਧਾ ਨੂੰ ਠੇਸ ਨਹੀਂ ਪਹੁੰਚਾ ਰਹੇ? ਵੇਖੋ ਇਸ ਦੀ ਸੁੰਦਰ ਪੁਸ਼ਾਕ ਚਿਕੜ ਦੀਆਂ ਛਿਟਾਂ ਨਾਲ ਕਿਤਨੀ ਗੰਦੀ ਹੋ ਗਈ ਹੈ। ਗੁਰੂ ਬਾਬਾ ਜੀ ਨੇ ਆਖਿਆ, ਭੋਲੀਏ ! ਇਹ ਘਾਹ ਦੀ ਪੰਡ ਨਹੀਂ, ਤ੍ਰੈਲੋਕੀ ਦਾ ਛੱਤ੍ਰ ਹੈ, ਇਹ ਚਿਕੜ ਦੀਆਂ ਛਿੱਟਾਂ ਨਹੀਂ, ਕੇਸਰ ਤ੍ਰੌਂਕਿਆ ਹੋਇਆ ਹੈ। ਇਹ ਓਹੀ ਵੇਖ ਸਕਦਾ ਹੈ ਜਿਸ ਨੂੰ 'ਅੰਮ੍ਰਿਤ ਭਿੰਨੇ ਲੋਇਣ' ਮਿਲੇ ਹੋਣ।

## ਦੂਜਾ ਪ੍ਰੀਖਿਆ ਕੌਤਕ-

ਇਕ ਵਾਰ ਅੱਧੀ ਰਾਤ ਨੂੰ ਗੁਰੂ ਬਾਬਾ ਜੀ ਨੇ ਬਚਿਆਂ ਤੋਂ ਪੁਛਿਆ ਕਿਤਨਾ ਕੁ ਦਿਨ ਚੜ੍ਹਿਆ ਹੈ? ਸਾਡੇ ਬਸਤ੍ਰ ਧੋ ਲਿਆਉ। ਬਚਿਆਂ ਨੇ ਉਤਰ ਦਿਤਾ ਪਿਤਾ ਜੀ ! ਤੁਹਾਨੂੰ ਤਾਂ ਨੀਂਦ ਨਹੀਂ ਆਉਂਦੀ, ਸਾਨੂੰ ਤਾਂ ਸੌਣ ਦਿਉ। ਜਦੋਂ ਸਵੇਰ ਹੋਵੇਗੀ, ਬਸਤ੍ਰ ਧੋਤੇ ਜਾਣਗੇ।

ਬਾਬਾ ਬੁਢਾ ਜੀ ਅਤੇ ਹੋਰ ਸੇਵਕ ਸਿਖਾਂ ਨੇ ਵੀ ਕਹਿਆ, ਮਹਾਰਾਜ! ਇਸ ਵੇਲੇ ਅਧੀ ਰਾਤ ਹੈ। ਦਿਨ ਚੜੇ ਬਸਤ੍ਰ ਧੋਤੇ ਜਾਣਗੇ। ਫਿਰ ਭਾਈ ਲਹਿਣਾ ਜੀ ਨੂੰ ਆਵਾਜ਼ ਮਾਰ ਕੇ ਬੁਲਾਇਆ ਤੇ ਪੁਛਿਆ "ਭਾਈ ਜੀ ਬਾਹਰ ਵੇਖੋ, ਕੀ ਵਕਤ ਹੋਇਆ ਹੈ? ਕਿਤਨਾ ਕੁ ਦਿਨ ਚੜਿਆ ਹੈ?। ਭਾਈ ਲਹਿਣਾ ਜੀ ਬਾਹਰ ਨਿਕਲੇ ਅਤੇ ਬਾਹਰ ਵੇਖ ਕੇ ਕਹਿਆ 'ਸਤਿਗੁਰੂ ਜੀ ! ਜਿਤਨੀ ਰਾਤ ਆਪ ਜੀ ਨੇ ਬਿਤੀਤ ਕਰਵਾਈ ਹੈ ਉਤਨੀ ਹੀ ਬਿਤੀਤ ਹੋਈ ਹੈ, ਜਿਤਨਾ ਦਿਨ ਆਪ ਨੇ ਚੜ੍ਹਾਇਆ ਹੈ ਉਤਨਾ ਚੜ੍ਹਿਆ ਹੈ।' ਬਸ ਆਪ ਉਸੇ ਵਕਤ ਬਸਤ੍ਰ

ਧੋਣ ਲਈ ਬਾਹਰ ਚਲੇ ਗਏ। ਜਦੋਂ ਬਾਹਰ ਵੇਖਿਆ ਤਾਂ ਚੰਗਾ ਦਿਹੁੰ ਚੜ੍ਹਿਆ ਹੋਇਆ ਸੀ। ਬਸਤ੍ਰ ਧੋਤੇ, ਸੁਕਾਏ ਤੇ ਘਰ ਪਰਤ ਆਏ। ਜਦ ਘਰ ਆਏ ਤਾਂ ਅਜੇ ਪਹਿਰ ਰਾਤਿ ਰਹਿੰਦੀ ਸੀ।

## ਤੀਜਾ ਪ੍ਰੀਖਿਆ ਕੌਤਕ–

ਇਕ ਵਾਰੀ ਬਹੁਤ ਬਰਖਾ ਹੋਈ, ਰਾਤ ਨੂੰ ਧਰਮਸ਼ਾਲਾ ਦੀ ਕੰਧ ਗਿਰ ਗਈ। ਗੁਰੂ ਬਾਬਾ ਜੀ ਨੇ ਪੁੱਤਰਾਂ ਨੂੰ ਦੀਵਾਰ ਬਣਾਉਣ ਲਈ ਹੁਕਮ ਦਿਤਾ ਕਿ ਇਹ ਦੀਵਾਰ ਹੁਣੇ ਬਣਾ ਦਿਓ। ਅਗੋਂ ਬਚਿਆਂ ਨੇ ਕੋਰਾ ਜਵਾਬ ਦੇ ਦਿਤਾ। 'ਪਿਤਾ ਜੀ ! ਇਹ ਕੋਈ ਦੀਵਾਰ ਬਣਾਉਣ ਦਾ ਵੇਲਾ ਹੈ?, ਸਵੇਰੇ ਦੇਖਿਆ ਜਾਵੇਗਾ। ਜਦੋਂ ਆਪ ਜੀ ਨੇ ਭਾਈ ਲਹਿਣਾ ਜੀ ਨੂੰ ਹੁਕਮ ਕੀਤਾ ਤਾਂ ਆਪ ਜੀ ਨੇ ਝਟ ਪਟ ਦੀਵਾਰ ਉਸਾਰਨੀ ਆਰੰਭ ਦਿਤੀ।

## ਚੌਥਾ ਪ੍ਰੀਖਿਆ ਕੌਤਕ–

ਇਕ ਵਾਰੀ ਗੁਰੂ ਬਾਬਾ ਜੀ ਨੇ ਪਿੱਤਲ ਦਾ ਕਟੋਰਾ ਚਿਕੜ ਵਿਚ ਸੁਟ ਦਿੱਤਾ ਅਤੇ ਬਚਿਆਂ ਨੂੰ ਕਹਿਆ ਕਿ ਕਟੋਰਾ ਕਢ ਲਿਆਉ, ਤਾਂ ਉਨ੍ਹਾਂ ਕਹਿਆ ਜਦੋਂ ਸੇਵਕ ਆਉਣਗੇ, ਕਟੋਰਾ ਕਢਵਾ ਲਵਾਂਗੇ। ਮੁਕਦੀ ਗਲ, ਸਿਵਾਏ ਭਾਈ ਲਹਿਣਾ ਜੀ ਦੇ, ਕਿਸੇ ਨੇ ਵੀ ਗੁਰੂ ਸਾਹਿਬ ਜੀ ਦਾ ਕਹਿਣਾ ਨਾ ਮੰਨਿਆ।

ਅਜਿਹੀ ਇਕ ਸਾਖੀ ਨਹੀਂ, ਕਈ ਸਾਖੀਆਂ ਹਨ। ਹਾਂ ਆਖ਼ਰੀ ਸਾਖੀ ਰਾਵੀ ਦਰਯਾ ਦੇ ਕਿਨਾਰੇ ਤੇ ਸਿਖੀ ਪਰਖਣ ਦਾ ਜੋ ਕੌਤਕ ਰਚਿਆ, ਉਹ ਕਮਾਲ ਦਾ ਸੀ। ਧਾਣਕ ਰੂਪ ਵੇਖ ਕੇ ਸਾਰੇ ਪ੍ਰੇਮੀ ਰਾਵੀ ਦੇ ਕੰਢੇ ਤੋਂ ਭਜ ਗਏ ਸਨ ਕੇਵਲ ਗੁਰੂ ਜੀ ਨੇ ਕਹਿਆ 'ਆਹ ਮੁਰਦਾ ਪਿਆ ਹੈ, ਜਿਹੜਾ ਸਿਖ ਇਸ ਨੂੰ ਖਾਏਗਾ, ਉਹ ਸਾਡਾ ਅਸਲੀ ਸਿਖ ਹੋਵੇਗਾ। ਮੁਰਦਾ ਵੇਖ ਕੇ ਸਾਰਿਆਂ ਨੇ ਆਪਣੇ ਮੂੰਹ ਮੋੜ ਲਏ ਪਰ ਭਾਈ ਲਹਿਣਾ ਜੀ ਨੇ ਪੁਛਿਆ ਮਹਾਰਾਜ ! ਸਿਰ ਵਲੋਂ ਖਾਵਾਂ, ਕਿ ਪੈਰਾਂ ਵਲੋਂ? ਹੁਕਮ ਹੋਇਆ ਮੁਰਦੇ ਤੋਂ ਚਾਦਰ ਉਤਾਰ ਕੇ ਜਿਧਰੋਂ ਤੇਰੀ ਇਛਾ ਹੋਵੇ ਉਧਰੋਂ ਖਾ ਲੈ। ਜਦੋਂ ਚਾਦਰ ਉਤਾਰੀ ਤਾਂ ਉਹ ਕੜਾਹ ਪ੍ਰਸ਼ਾਦ ਨਿਕਲਿਆ। ਗਲ ਕੀ, ਭਾਈ ਲਹਿਣਾ ਜੀ ਨੇ ਗੁਰੂ ਜੀ ਦਾ ਹਰੇਕ ਫੁਰਮਾਨ ਖਿੜੇ ਮੱਥੇ ਮੰਨਿਆ ਜਿਸ ਦੇ ਫਲਸਰੂਪ ਗੁਰੂ ਨਾਨਕ ਜੀ ਨੇ ਪ੍ਰਸੰਨ ਹੋ ਕੇ ਲਹਿਣਾ ਜੀ ਨੂੰ ਆਪਣੇ ਗਲ ਨਾਲ ਲਾਇਆ, ਅੰਗ ਲਗਣ ਤੇ 'ਅੰਗਦ' ਬਣਾ ਦਿਤਾ, ਗੁਰੂ ਜੋਤਿ ਦਾ ਪ੍ਰਕਾਸ਼ ਕਰ ਦਿਤਾ:–

੧. ਨਿਰੰਕਾਰੁ ਨਾਨਕ ਦੇਉ, ਨਿਰੰਕਾਰਿ ਆਕਾਰ ਬਣਾਇਆ॥

ਗੁਰੁ ਅੰਗਦੁ ਗੁਰੁ ਅੰਗ ਤੇ,
ਗੰਗਹੁ ਜਾਣੁ ਤਰੰਗ ਉਠਾਇਆ॥ [ਭਾ. ਗੁ. ਵਾ. ੨੪-੨੫
੨. ਬਾਬਾਣੀ ਪੀੜੀ ਚਲੀ, ਗੁਰ ਚੇਲੇ ਪਰਚਾ ਪਰਚਾਇਆ ॥
ਗੁਰੁ ਅੰਗਦੁ ਗੁਰੁ ਅੰਗੁ ਤੇ,
ਗੁਰੁ ਚੇਲਾ ਚੇਲਾ ਗੁਰੁ ਭਾਇਆ ॥ [ਭਾ. ਗੁ. ਵਾ. ੨੬-੩੪

## ਪੰਜਵਾਂ ਪ੍ਰੀਖਿਆ ਕੌਤਕ-

ਸ੍ਰੀ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਣ ਲਈ ਬਿਆਸਾ ਦਰਯਾ ਤੋਂ ਹਰ ਰੋਜ਼ ਜਲ ਦੀ ਗਾਗਰ ਲਿਆਉਂਦੇ ਸਨ। "ਇਕ ਦਿਨ ਅਜਿਹਾ ਆਇਆ ਕਿ ਅੰਮ੍ਰਿਤ ਵੇਲੇ ਆਪ ਜੀ ਦਾ ਪੈਰ ਜੁਲਾਹੇ ਦੀ ਖਡੀ ਨਾਲ ਜਾ ਅੜਿਆ ਤਾਂ ਆਪ ਡਿਗ ਗਏ ਪਰ ਗਾਗਰ ਨਹੀਂ ਗਿਰਨ ਦਿਤੀ। ਜੋਲਾਹੇ ਨੇ ਜੁਲਾਹੀ ਤੋਂ ਪੁਛਿਆ ਕਿ ਬਾਹਰ ਖੜਾਕ ਦੀ ਆਵਾਜ਼ ਆਈ ਹੈ, ਵੇਖ ਕਉਣ ਡਿਗਿਆ ਹੈ? ਜੁਲਾਹੀ ਨੇ ਆਖਿਆ ਇਸ ਵੇਲੇ ਕੌਣ ਹੋਣਾ ਹੈ, ਗੁਰੂ ਅੰਗਦ ਦੇਵ ਜੀ ਦੀ ਚਾਕਰੀ ਕਰਨ ਵਾਲਾ 'ਅਮਰੂ' ਨਿਥਾਵਾ ਹੋਵੇਗਾ। ਇਸ ਨੂੰ ਨਾ ਦਿਨੇ ਆਰਾਮ ਹੈ, ਨਾ ਰਾਤ ਨੂੰ।" ਭਾਵੇਂ ਮੀਂਹ ਵਸੇ, ਭਾਵੇਂ ਝਖੜ ਹਨੇਰੀ ਚਲਦੀ ਹੋਵੇ, ਆਪ ਜੀ ਬਿਨਾ ਨਾਗਾ ਹਰ ਰੋਜ਼ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਂਦੇ ਸਨ। ਜਦ ਦਿਨ ਚੜਿਆ, ਗੁਰ ਸਭਾ ਲਗੀ ਤਾਂ ਗੁਰੂ ਅੰਗਦ ਦੇਵ ਜੀ ਨੇ ਪੁਛਿਆ, ਦਸ ਭਾਈ ਪੁਰਖਾ ਰਾਤ ਨੂੰ ਜੁਲਾਹੇ ਤੇ ਜੁਲਾਹੀ ਨੇ ਤੈਨੂੰ ਕੀ ਆਖਿਆ ਸੀ। ਅਮਰਦਾਸ ਜੀ ਨੇ ਬੜੀ ਨਿਮਰਤਾ ਤੇ ਪਿਆਰ ਨਾਲ ਆਖਿਆ, ਸਤਿਗੁਰੂ ਜੀ ! ਆਪ ਘਟ ਘਟ ਦੇ ਅੰਦਰ ਦੀ ਜਾਣਨ ਵਾਲੇ ਹੋ, ਆਪ ਤੋਂ ਕੋਈ ਗਲ ਗੁਝੀ ਛਿੱਪੀ ਹੋਈ ਨਹੀਂ। ਤਦ ਗੁਰੂ ਅੰਗਦ ਦੇਵ ਜੀ ਨੇ ਸਾਰੀ ਸੰਗਤ ਨੂੰ ਜੁਲਾਹੀ ਦੇ ਕਹੇ ਹੋਏ ਅਖਰ ਸੁਣਾਏ ਅਤੇ ਨਾਲ ਹੀ ਸ੍ਰੀ ਅਮਰਦਾਸ ਜੀ ਨੂੰ ਗਲੇ ਨਾਲ ਲਾ ਕੇ ਇਹ ਵਰ ਦਾਨ ਦਿਤੇ :-

ਅਮਰਦਾਸ ਨਿਮਾਣਿਆਂ ਦਾ ਮਾਣ,
ਅਮਰਦਾਸ ਨਿਤਾਣਿਆਂ ਦਾ ਤਾਣ,
ਅਮਰਦਾਸ ਨਿਥਾਵਿਆਂ ਦਾ ਥਾਉਂ,
ਅਮਰਦਾਸ ਨਿਓਟਿਆਂ ਦੀ ਓਟ,
ਅਮਰਦਾਸ ਨਿਧਿਰਿਆ ਦੀ ਧਿਰ,
ਅਮਰਦਾਸ ਨਿਆਸਰਿਆਂ ਦਾ ਆਸਰਾ।

ਫਿਰ ਉਸੇ ਵਕਤ ਆਪ ਜੀ ਨੂੰ ਨਵੇਂ ਬਸਤ੍ਰ ਪਹਿਨਾਏ, ਗੁਰਗਦੀ ਤੇ

ਬਿਰਾਜਮਾਨ ਕੀਤਾ, ਗੁਰਗਦੀ ਸੌਂਪ ਕੇ ਆਪ ਮੱਥਾ ਟੇਕਿਆ।

## ਛੇਵਾਂ ਪ੍ਰੀਖਿਆ ਕੌਤਕ–

ਅਮਰਾਪਦ ਗੁਰ ਅੰਗਦਹੁੰ, ਹੁਇ ਜਾਣ ਜਣੋਈ ॥
ਗੁਰੂ ਅਮਰਹੁੰ ਗੁਰੂ ਰਾਮਦਾਸ, ਅੰਮ੍ਰਿਤ ਰਸੁ ਭੋਈ ॥
ਰਾਮਦਾਸਹੁੰ ਅਰਜਨ ਗੁਰੂ, ਗੁਰ ਸਬਦ ਸਥੋਈ ॥
ਹਰਿ ਗੋਵਿੰਦ ਗੁਰੁ ਅਰਜਨਹੁੰ, ਗੁਰੁ ਗੋਵਿੰਦ ਹੋਈ ॥
ਗੁਰਮੁਖ ਸੁਖ ਫਲ ਪਿਰਮ ਰਸ, ਸਤਿਸੰਗ ਅਲੋਈ ॥
ਗੁਰੁ ਗੋਵਿੰਦਹੁੰ ਬਾਹਿਰਾ, ਦੂਜਾ ਨਹੀ ਕੋਈ ॥੨੦॥੩੮॥੨੦॥

ਸ੍ਰੀ ਗੁਰੂ ਅਮਰਦਾਸ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਗੱਦੀ ਦੀ ਜਿੰਮੇਵਾਰੀ ਉਸ ਸੇਵਕ ਨੂੰ ਸੌਂਪਣੀ ਸੀ ਜਿਹੜਾ ਇਸ ਨੂੰ ਨਿਬਾਹੁਣ ਦੇ ਯੋਗ ਹੋਵੇ। ਸੇਵਕਾਂ ਦੀ ਪ੍ਰੀਖਿਆ ਹਿਤ ਹੁਕਮ ਦਿਤਾ ਕਿ ਬਾਉਲੀ ਦੇ ਆਸ ਪਾਸ ਥੜੇ ਬਣਾਉਣੇ ਹਨ। ਸੰਗਤ ਦੀ ਨਿਗਾਹ ਵਿਚ ਸ੍ਰੀ ਰਾਮਦਾਸ ਤੇ ਭਾਈ ਰਾਮਾ ਜੀ ਦੋਵੇਂ ਗੁਰੂ ਜੀ ਦੇ ਜੁਆਈ ਸਨ ਜੋ ਸਦਾ ਤਨ, ਮਨ ਕਰਕੇ ਸੰਗਤਾਂ ਦੀ ਸੇਵਾ ਕਰਦੇ ਸਨ। ਦੋਹਾਂ ਸੇਵਕਾਂ ਨੇ ਸ਼ਾਮ ਤੱਕ ਥੜੇ ਤਿਆਰ ਕਰ ਦਿਤੇ।

ਗੁਰੂ ਜੀ ਨੇ ਥੜੇ ਵੇਖੇ ਤੇ ਕਿਹਾ ਇਹ ਠੀਕ ਨਹੀਂ ਬਣੇ, ਇਨ੍ਹਾਂ ਨੂੰ ਢਾਹ ਕੇ ਕਲ ਹੋਰ ਨਵੇਂ ਥੜੇ ਬਣਾਉ। ਦੂਜੇ ਦਿਨ ਥੜੇ ਬਣੇ ਪਰ ਗੁਰੂ ਜੀ ਨੂੰ ਉਹ ਵੀ ਪਸੰਦ ਨਾ ਆਏ, ਰੱਦ ਕਰ ਦਿਤੇ। ਇਸ ਤਰ੍ਹਾਂ ਥੜੇ ਉਸਾਰਨ ਤੇ ਢਾਹੁਣ ਦਾ ਸਿਲਸਿਲਾ ਚਲਦਾ ਰਿਹਾ। ਜਦੋਂ ਗੁਰੂ ਜੀ ਨੇ ਭਾਈ ਰਾਮਾ ਜੀ ਦੇ ਬਣਾਏ ਹੋਏ ਥੜੇ ਦਾ ਨੁਕਸ ਕਢਿਆ ਤਾਂ ਕਹਿ ਦਿਤਾ ਕਿ ਇਹ ਢਾਹ ਦੇਵੋ ਤਾਂ ਉਸ ਨੇ ਅਗੋਂ ਉਤਰ ਦਿਤਾ, "ਮੈਂ ਆਪ ਜੀ ਦੇ ਦਸਣ ਅਨੁਸਾਰ ਹੀ ਥੜਾ ਤਿਆਰ ਕੀਤਾ ਹੈ। ਆਪ ਜੀ ਵਡੇਰੀ ਉਮਰ ਹੋਣ ਕਰਕੇ ਆਪ ਨੂੰ ਭੁਲ ਜਾਂਦਾ ਹੈ। ਮੈਂ ਇਹ ਥੜਾ ਢਾਹ ਕੇ ਹੁਣ ਹੋਰ ਨਹੀਂ ਬਣਾਉਣਾ।" ਜਦੋਂ ਸ੍ਰੀ ਰਾਮਦਾਸ ਜੀ ਦੇ ਥੜੇ ਵਿਚ ਨਕੁਸ ਕੱਢੇ ਤਾਂ ਆਪ ਨੇ ਅਗੋਂ ਕਿਹਾ ਸਤਿਗੁਰੂ ਜੀਓ! ਮੇਰੇ ਉਪਰ ਕਿਰਪਾ ਕਰੋ, ਮੈਨੂੰ ਅਕਲ ਤੇ ਬਲ ਬਖ਼ਸ਼ੋ ਤਾਂ ਹੀ ਮੈਂ ਆਪ ਜੀ ਦੀ ਮਨਪਸੰਦਗੀ ਵਾਲਾ ਥੜਾ ਬਣਾ ਸਕਦਾ ਹਾਂ। ਬਸ, ਜਦੋਂ ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੇ ਨਿਮਰਤਾ ਭਰੇ ਬਚਨ ਸੁਣੇ ਤਾਂ ਆਪ ਜੀ ਨੂੰ ਯਕੀਨ ਹੋ ਗਿਆ ਕਿ ਇਹ ਗੁਰਗੱਦੀ ਸੰਭਾਲਣ ਦੇ ਲਾਇਕ ਹਨ। ਇਸ ਤਰ੍ਹਾਂ ਆਪ ਜੀ ਨੂੰ ਗੁਰਗਦੀ ਦਾ ਮਾਲਕ ਥਾਪ ਦਿਤਾ। ਸਾਰੀ ਸੰਗਤ ਨੇ ਗੁਰੂ ਰਾਮਦਾਸ ਜੀ ਦਾ ਹੁਕਮ ਮੰਨਿਆ।

ਗੁਰੂ ਰਾਮਦਾਸ ਜੀ ਨੇ ਆਪਣੇ ਵਡੇ ਪੁਤਰ ਪ੍ਰਿਥੀ ਚੰਦ ਨੂੰ ਆਖਿਆ ਕਿ ਤਾਇਆ ਸਹਾਰੀ ਮਲ ਦੇ ਪੁਤਰ ਦੇ ਵਿਆਹ ਉਤੇ ਤੁਸੀਂ ਲਾਹੌਰ ਜਾਓ ਕਿਉਂਕਿ ਤੁਸੀਂ ਸਿਆਣੇ ਹੋ ਤੇ ਸਾਰੇ ਸਾਕ-ਸਬੰਧੀਆਂ ਨੂੰ ਚੰਗੀ ਤਰ੍ਹਾਂ ਜਾਣਦੇ ਪਛਾਣਦੇ ਹੋ। ਪ੍ਰਿਥੀ ਚੰਦ ਨੇ ਸੋਚਿਆ ਜੇ ਮੈਂ ਲਾਹੌਰ ਗਿਆ ਤਦ ਭੇਟਾ (ਚੜ੍ਹਾਵਾ) ਜੋ ਸੰਗਤਾਂ ਵਲੋਂ ਆਉਂਦਾ ਹੈ, ਉਹ ਮਾਇਆ ਕਿਤੇ ਅਰਜਨ ਦੇਵ ਜੀ ਨਾ ਲੈ ਜਾਣ। ਅਜਿਹਾ ਨਾ ਹੋਵੇ ਕਿਤੇ ਗੁਰਗਦੀ ਭੀ ਇਸ ਨੂੰ ਨਾ ਦੇ ਦੇਣ। ਇਸ ਫਿਕਰ ਨਾਲ ਮਾਰੇ ਹੋਏ ਨੇ ਬੇਨਤੀ ਕੀਤੀ 'ਪਿਤਾ ਜੀ! ਮੇਰੇ ਜਾਣ ਨਾਲ ਪਿਛੋਂ ਸੰਗਤਾਂ ਦੀ ਰਿਹਾਇਸ਼ ਲੰਗਰ ਆਦਿ ਪ੍ਰਬੰਧ ਕਰਨ ਦੇ ਜੋਗ ਹੋਰ ਕੋਈ ਨਹੀਂ। ਇਸ ਲਈ ਤੁਸੀਂ ਅਰਜਨ ਦੇਵ ਜੀ ਨੂੰ ਹੀ ਭੇਜ ਦਿਓ।' ਅੰਤਰਜਾਮੀ ਗੁਰਦੇਵ ਸਭ ਕੁਝ ਸਮਝਦੇ ਸਨ ਆਪ ਜੀ ਨੇ ਅਰਜਨ ਦੇਵ ਵਲ ਧਿਆਨ ਕੀਤਾ ਤੇ ਆਪ ਜੀ ਨੇ ਆਖਿਆ ਤੁਸੀਂ ਵਿਆਹ ਤੇ ਲਾਹੌਰ ਜਾਉ। ਆਪ ਜੀ ਨੇ ਗੁਰਦੇਵ ਪਿਤਾ ਜੀ ਦੇ ਹੁਕਮ ਅਗੇ ਨਿਮਰਤਾ ਸਹਿਤ ਸੀਸ ਨਿਵਾਇਆ ਵਿਆਹ ਤੇ ਚਲੇ ਗਏ। ਬਸ ਪਿਤਾ ਗੁਰਦੇਵ ਜੀ ਦੀ ਆਗਿਆ ਪਾਲਨ ਦਾ ਸਦਕਾ, ਸ੍ਰੀ ਗੁਰੂ ਰਾਮਦਾਸ ਜੀ ਨੇ ਅਰਜਨ ਦੇਵ ਜੀ ਨੂੰ ਗੁਰ-ਗੱਦੀ ਤੇ ਸੁਸ਼ੋਭਿਤ ਕਰ ਦਿਤਾ।

ਬਾਕੀ ਦੇ ਸਤਿਗੁਰੂ ਇਸੇ ਮਰਯਾਦਾ ਅਨੁਸਾਰ ਗੁਰ-ਗਦੀ ਦੇ ਵਾਰਸ ਬਣਦੇ ਰਹੇ।



# ਅੰਮ੍ਰਿਤੁ-ਇਕ ਪ੍ਰਣ

ਸੰਸਾਰ ਦੇ ਸਮੂਹ ਧਰਮਾਂ ਵਲ ਨਿਗਾਹ ਮਾਰਿਆਂ ਪਤਾ ਚਲਦਾ ਹੈ ਕਿ ਕਿਸੇ ਧਰਮ ਦਾ ਅਨੁਆਈ ਬਣਨ ਲਈ ਉਸ ਧਰਮ ਦੇ ਅਸੂਲਾਂ ਨੂੰ ਅਪਨਾਉਣਾ ਜ਼ਰੂਰੀ ਹੈ। ਕੋਈ ਮਨੁੱਖ ਕੇਵਲ ਮਸੀਤ ਵਿਚ ਨਿਮਾਜ਼ ਅਦਾਅ ਕਰਨ ਨਾਲ ਮੁਸਲਮਾਨ ਨਹੀਂ ਬਣ ਜਾਂਦਾ, ਨਾ ਹੀ ਨਿਰਾ ਕੁਰਾਨ ਦਾ ਅਨੁਆਈ ਆਪਣੇ ਆਪ ਨੂੰ ਮੁਸਲਮਾਨ ਕਹਾ ਸਕਦਾ ਹੈ ਜਦ ਤਕ ਕਿ ਉਹ ਮੁਸਲਮਾਨੀ ਸ਼ਰ੍ਹਾ ਅਨੁਸਾਰ ਖ਼ਤਨਾ (ਸੁੰਨਤ) ਨਹੀਂ ਕਰਾਉਂਦਾ, ਕਲਮਾ ਨਹੀਂ ਪੜ੍ਹਦਾ, ਰੋਜ਼ੇ ਨਹੀਂ ਰਖਦਾ।

ਇਕ ਈਸਾਈ ਕੇਵਲ ਗਿਰਜਾ ਘਰ ਵਿਚ ਜਾਣ ਕਰਕੇ ਹੀ ਆਪਣੇ ਆਪ ਨੂੰ ਈਸਾਈ ਕਹਿਲਾਉਣ ਦਾ ਅਧਿਕਾਰੀ ਨਹੀਂ ਬਣ ਸਕਦਾ ਜਦ ਤਕ ਕਿ ਉਹ ਈਸਾਈ ਮਤ ਦੀ ਧਾਰਨਾ ਅਨੁਸਾਰ ਬਿਪਿਤਸਮਾ (ਪਵਿਤ੍ਰ ਜਲ) ਪ੍ਰਾਪਤ ਨਹੀਂ ਕਰਦਾ।

ਇਸੇ ਤਰ੍ਹਾਂ ਹਿੰਦੂ ਦੇ ਘਰ ਜਨਮ ਲੈਣ ਨਾਲ ਹੀ ਕੋਈ ਹਿੰਦੂ ਨਹੀਂ ਬਣ ਜਾਂਦਾ ਜਦ ਤਕ ਕਿ ਬ੍ਰਾਹਮਣ (ਪੰਡਿਤ) ਮੰਤ੍ਰ ਪੜਿ ਕੇ ਉਸ ਦੇ ਗਲ ਵਿਚ ਸੂਤ (ਜਨੇਊ) ਨਹੀਂ ਪਾਂਦਾ। ਗੁਰਵਾਕ ਹਨ:-

ਹਿੰਦੂ ਕੈ ਘਰਿ ਹਿੰਦੂ ਆਵੈ ॥
ਸੂਤ ਜਨੇਊ ਪੜਿ ਗਲਿ ਪਾਵੈ ॥... [ਪੰਨਾ ੯੫੧

ਇਸੇ ਤਰ੍ਹਾਂ ਸੱਚਾ ਗੁਰਸਿੱਖ ਬਣਨ ਲਈ ਵੀ ਖ਼ਾਲਸਾ ਪੰਥ ਦਾ ਇਹ ਵਿਧਾਨ ਹੈ:-

੧) ਸਬਦੁ ਗੁਰੂ ਗੁਰ ਵਾਹੁ, ਗੁਰਮੁਖਿ ਪਾਇਆ ॥ [ਭਾ. ਗੁ. ੩-੪
੨) ਗੁਰ ਦੀਖਿਆ ਲੈ ਸਿਖ, ਸਿਖੁ ਸਦਾਇਆ ॥ [ਭਾ. ਗੁ. ੩-੧੧

ਜਗਿਆਸੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਆਤਮ ਸਮਰਪਣ ਕਰਕੇ ਪਹਿਲਾਂ ਪੰਜਾਂ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ ਛੱਕੇ ਅਤੇ ਗੁਰ-ਦੀਖਿਆ ਪ੍ਰਾਪਤ ਕਰਨ ਦੇ ਨਾਲ ਨਾਲ ਇਹ ਪ੍ਰਣ ਕਰੇ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਜੋ ਉਤਮ ਜੀਵਨ ਦਾ ਧੁਰਾ ਹੈ, ਤੋਂ ਬਿਨਾਂ ਹੋਰ ਕਿਸੇ ਵਿਅਕਤੀ ਗਤਿ ਮਨੁੱਖ ਨੂੰ ਨਹੀਂ ਮੰਨੇਗਾ ਅਤੇ ਨਾ ਹੀ ਗੁਰੂ ਤੁਲ ਕਿਸੇ ਹੋਰ ਵਿਅਕਤੀ ਦਾ ਸਤਿਕਾਰ ਕਰੇਗਾ। ਉਹ ਆਪਣਾ ਜੀਵਨ ਧੁਰੋਂ ਆਈ ਬਾਣੀ ਦੇ

ਆਦੇਸ਼ਾਂ ਅਤੇ ਸਿੱਖ ਰਹਤ ਮਰਯਾਦਾ ਦੀਆਂ ਧਾਰਨਾਵਾਂ ਅਨੁਸਾਰ ਬਿਤੀਤ ਕਰੇਗਾ, ਜਿਵੇਂ ਕਿ ਹੁਕਮ ਹੈ:-

ਮ : ੪ ॥

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ, ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ, ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ [ਪੰਨਾ ੩੦੫

ਧਰਮ ਅਤੇ ਰਾਜਨੀਤੀ ਵਿਚ ਜਦੋਂ ਵੀ ਕਿਸੇ ਵਿਅਕਤੀ ਨੂੰ ਉਚੀ ਪਦਵੀ ਪਰਦਾਨ ਕੀਤੀ ਜਾਂਦੀ ਹੈ, ਚਾਹੇ ਉਹ ਪਰਧਾਨ ਮੰਤਰੀ ਹੋਵੇ, ਚਾਹੇ ਓਹ ਹਾਈਕੋਰਟ ਜਾਂ ਸੁਪਰੀਮ ਕੋਰਟ ਦਾ ਜੱਜ ਥਾਪਿਆ ਜਾਣਾ ਹੋਵੇ, ਉਸ ਪਾਸੋਂ ਵਿਧਾਨ ਅਨੁਸਾਰ ਕਿਸੇ ਪਖ ਪਾਤ ਤੋਂ ਬਿਨਾ ਨੇਕਨੀਤੀ ਨਾਲ ਕਰਮ ਕਰਨ ਦੀ ਜੋ ਸੌਂਹ ਚੁਕਾਈ ਜਾਂਦੀ ਹੈ, ਉਹ ਇਕ ਪ੍ਰਣ ਦਾ ਹੀ ਰੂਪ ਹੁੰਦਾ ਹੈ।

ਇਸ ਤੋਂ ਇਲਾਵਾ ਸਿਖ ਨੂੰ ਇਹ ਪ੍ਰਣ ਵੀ ਲੈਣਾ ਚਾਹੀਦਾ ਹੈ ਕਿ ਉਹ ਥਿਤਾਂ, ਵਾਰਾਂ, ਭਰਮਾਂ, ਸਗਨਾਂ ਅਪਸਗਨਾ, ਸ਼ੁਭ ਮੁਹੂਰਤਾਂ, ਸਰਾਧਾਂ ਆਦਿ ਪੂਜਣ ਦੀ ਪ੍ਰਕਿਰਿਆ ਅਥਵਾ ਬਿਪਰਨ ਕੀ ਰੀਤਿ ਦੇ ਚਕਰ ਵਿਚ ਨਹੀਂ ਫਸੇਗਾ। ਕਿਸੇ ਅਨਮਤੀਏ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰੇਗਾ, ਗੁਰਬਾਣੀ ਵਿਚ ਹੇਠ ਲਿਖੇ ਉਪਦੇਸ਼ਾਂ ਨੂੰ ਪ੍ਰਣ ਰੂਪ ਸਮਝ ਕੇ ਇਨ੍ਹਾਂ ਦੀ ਉਲੰਘਣ ਨਹੀਂ ਕਰੇਗਾ :

੧) ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥ [ਪੰਨਾ ੩੮੬
੨) ਪਰ ਦਾਰਾ ਪਰ ਧਨੁ ਪਰ ਲੋਭਾ, ਹਉਮੈ ਬਿਖੈ ਬਿਕਾਰ ॥

ਦੁਸਟ ਭਾਉ ਤਜਿ ਨਿੰਦ ਪਰਾਈ, ਕਾਮੁ ਕ੍ਰੋਧੁ ਚੰਡਾਰ॥ [ਪੰਨਾ ੧੨੫੬

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਅਨੁਸਾਰ ਅੰਮ੍ਰਿਤ ਦੇ ਬਾਟੇ ਰਾਹੀਂ ਸਮੁੱਚੀ ਮਾਨਵਤਾ ਦੀ ਸਾਰ-ਸੰਭਾਲ ਕਰਨੀ 'ਮਾਨਵੀ-ਪ੍ਰਣ' ਹੈ ਅਤੇ ਇਸ ਵਿਚ ਤ੍ਰੇੜ ਨਹੀਂ ਪੈਣ ਦੇਣੀ ਚਾਹੀਦੀ। ਸੰਸਾਰ ਵਿਚ ਜ਼ਬਾਨੀ ਜਮਾਂ-ਖ਼ਰਚ ਕਰਨ ਵਾਲਿਆਂ ਦੀ ਕੋਈ ਘਾਟ ਨਹੀਂ, ਸਭ ਉਪਰੋ ਉਪਰੋ ਹੀ ਕਹਿੰਦੇ ਹਨ ਕਿ ਕੋਈ ਛੋਟਾ ਨਹੀਂ, ਕੋਈ ਵੱਡਾ ਨਹੀਂ, ਕੋਈ ਉਚਾ ਨਹੀਂ, ਕੋਈ ਨੀਵਾਂ ਨਹੀਂ, ਪਰ ਅਮਲੀ ਖੇਤਰ ਵਿੱਚ ਸਚੇ ਦਿਲੋਂ ਸਰਬ-ਸਾਂਝੀਵਾਲਤਾ ਦੇ ਸੰਦੇਸ਼ ਤੇ ਅਮਲ ਕਰਨ ਵਾਲਾ ਕੋਈ ਵਿਰਲਾ ਮਨੁੱਖ ਹੀ ਹੋਵੇਗਾ। ਅੰਮ੍ਰਿਤ ਦੀ ਬਰਕਤ ਨਾਲ ਗੁਰਸਿਖ ਜੀਊੜੇ ਅੰਦਰ 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ' (ਸ੍ਰੀ ਦਸਮ ਗ੍ਰੰਥ) ਵਾਲਾ ਦ੍ਰਿੜ੍ਹ-ਵਿਸ਼ਵਾਸ ਬਝ ਜਾਂਦਾ ਹੈ ਅਤੇ ਉਹ ਰੇਖ ਭੇਖ, ਜਾਤਿ ਪਾਤ ਤੋਂ ਨਿਆਰਾ ਹੋ ਜਾਂਦਾ ਹੈ।

ਅੰਮ੍ਰਿਤ ਪ੍ਰਣ ਦੇ ਪ੍ਰਭਾਵ ਸਦਕਾ ਹੀ ਖ਼ਾਲਸੇ ਅੰਦਰ ਸਦੀਵੀ ਖੇੜਾ ਬਣਿਆ ਰਹਿੰਦਾ ਹੈ, ਨਾਮ ਦਾ ਰੰਗ ਚੜ੍ਹਿਆ ਰਹਿੰਦਾ ਹੈ। ਅੰਮ੍ਰਿਤ ਗੁਰੂ ਦਾ ਉਪਦੇਸ਼ ਧਰਮ ਤੇ ਸਦਾਚਾਰ ਕਾਇਮ ਰਖਣ ਲਈ ਇਕ ਪ੍ਰਣ ਦੀ ਨਿਆਈਂ ਹੈ ਜੋ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦਾ ਹੈ। ਅੰਮ੍ਰਿਤ-ਪ੍ਰਣ ਤੇ ਪਹਿਰਾ ਦੇਣ ਵਾਲਿਆਂ, ਤਕੜੀ ਤੋਲਣ ਵਾਲਿਆਂ ਨੇ ਤਲਵਾਰਾਂ ਚੁਕ ਲਈਆਂ, ਬੀਰ-ਰਸ ਦੇ ਵਿਕਾਸ ਨਾਲ ਉਨ੍ਹਾਂ ਨੂੰ ਆਪਣੀ ਸੁਤੰਤਰ ਹਸਤੀ ਦਾ ਗਿਆਨ ਹੋ ਗਿਆ।

ਇਹ ਗਲ ਹਰੇਕ ਸਿਖ ਦੇ ਆਪ ਸਮਝਣ ਵਾਲੀ ਤੇ ਹੋਰਨਾਂ ਦੇ ਦਿਮਾਗ਼ ਵਿੱਚ ਬੈਠਾਉਣ ਵਾਲੀ ਹੈ ਕਿ ਜਦ ਤਕ ਸਿਖ ਸਤਿਗੁਰੂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਨਹੀਂ ਛਕਦਾ, ਗੁਰ-ਦੀਖਿਆ ਅਨੁਸਾਰ ਜੀਵਨ ਬਿਤੀਤ ਕਰਨ ਦਾ ਪ੍ਰਣ ਨਹੀਂ ਲੈਂਦਾ, ਓਦੋਂ ਤੱਕ ਉਹ ਨਿਗੁਰਾ ਹੀ ਰਹਿੰਦਾ ਹੈ। ਰਹਿਤਨਾਮਿਆਂ ਵਿਚ ਖੰਡੇ ਦੀ ਪਾਹੁਲ ਨਾ ਛਕਣ ਵਾਲੇ ਮਨੁੱਖ ਨੂੰ ਭੇਖੀ ਤੇ ਮੂਰਖ ਸਿਖ ਦਾ ਦਰਜਾ ਦਿਤਾ ਗਿਆ:-

ਧਰੇ ਕੇਸ ਪਾਹੁਲ ਬਿਨਾ, ਭੇਖੀ ਮੂਰਖ਼ ਸਿਖ ॥
ਮੇਰੋ ਦਰਸਨ ਨਾਹਿ ਤਿਸੁ, ਪਾਪੀ ਤਿਆਗੈ ਭਿਖ॥

[ਰਹਿਤਨਾਮਾ ਭਾ. ਸਾਹਿਬ ਸਿੰਘ

ਜਿਹੜੇ ਲੋਕ ਅੰਮ੍ਰਿਤ ਨੂੰ ਇਕ ਰਸਮ ਦਸਦੇ ਹਨ, ਸਹੀ ਅਰਥਾਂ ਵਿਚ ਉਨ੍ਹਾਂ ਦੇ ਦਿਲ ਅੰਦਰ ਅੰਮ੍ਰਿਤ ਦੀ ਕਦਰ ਨਹੀਂ ਹੁੰਦੀ। ਅਜਿਹੇ ਮਨੁੱਖਾਂ ਦਾ ਜੀਵਨ ਵੀ "ਜਿਉ ਬਾਲਕ ਬਾਲੂ ਘਰ ਉਸਰਈਆ" ਵਰਗਾ ਹੀ ਹੁੰਦਾ ਹੈ।

ਅਜ ਸਿਖ ਕੌਮ ਦਾ ਵਡਾ ਹਿੱਸਾ ਬੇ-ਅੰਮ੍ਰਿਤੀਆ ਫਿਰ ਰਿਹਾ ਹੈ ਜਦ ਕਿ ਅੰਮ੍ਰਿਤ ਛਕੇ ਬਿਨਾ ਗੁਰਸਿਖ ਨੂੰ ਅਨੰਦ ਕਾਰਜ ਕਰਵਾਉਣ ਦਾ ਕੋਈ ਅਧਿਕਾਰ ਨਹੀਂ। ਅਣਅਧਿਕਾਰੀ ਪ੍ਰਚਾਰਕਾਂ ਨੇ 'ਅੰਮ੍ਰਿਤ' ਨੂੰ ਹਊਆ ਬਣਾਇਆ ਹੋਇਆ ਹੈ ਕਿ ਰਹਿਤ ਰਖਣੀ ਬਹੁਤ ਔਖੀ ਹੈ, ਜੇ ਰਹਿਤ ਨਾ ਰਖੀ ਜਾਏ ਤਾਂ ਉਲਟਾ ਪਾਪਾਂ ਦਾ ਭਾਗੀ ਬਣ ਜਾਈਦਾ ਹੈ, ਤੁਸੀਂ ਐਵੇਂ ਵਾਹਿਗੁਰੂ ਵਾਹਿਗੁਰੂ ਜਪੀ ਜਾਉ। ਇਸ ਵੀਚਾਰਧਾਰਾ ਨੇ ਕੌਮ ਦਾ ਭਠਾ ਬਿਠਾ ਦਿਤਾ ਹੈ। ਬਿਨਾ ਅੰਮ੍ਰਿਤ ਛਕੇ ਜੋ ਕੁਝ ਹੁਣ ਵਿਆਪ ਰਿਹਾ ਹੈ, ਸਭ ਦੇ ਸਾਹਮਣੇ ਹੈ। ਕਿਵੇਂ ਪਤੀ ਨੂੰ ਖੁਸ਼ ਕਰਨ ਲਈ ਵਿਭਚਾਰੀ ਇਸਤ੍ਰੀਆਂ ਭਰਵਟਿਆ ਦੇ ਵਾਲ ਕਟਵਾਉਂਦੀਆਂ ਹਨ। ਕੋਈ ਰਾਧਾ ਸੁਆਮੀਆਂ ਦੇ ਲੜ ਲਗੀਆਂ ਹੋਈਆਂ ਹਨ ਅਤੇ ਕੋਈ ਅਖਾਉਤੀ ਨਿਰੰਕਾਰੀਆਂ ਦੇ ਢਹੇ ਚੜੀਆਂ ਹੋਈਆਂ ਹਨ। ਉਨ੍ਹਾਂ ਨੂੰ ਏਦਾਂ ਦੇ ਪਤਿਤ ਕਰਮ ਕਰਨ ਦੀ ਖੁਲ੍ਹ ਹੈ, ਅਜ਼ਾਦੀ ਹੈ।

ਸਤਿਗੁਰੂ ਦੇ ਸ਼ਬਦ, ਨਾਮ ਅੰਮ੍ਰਿਤ ਦੇ ਪਿਆਲੇ ਦਾ ਅਮਲ ਅਟਲ ਰਹਿੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਵਡਿਆਈ ਦਾ ਵਰਨਣ ਇਉਂ ਕੀਤਾ ਹੈ:-

ਪਾਤਿਸ਼ਾਹਾਂ ਦੀ ਮਜਲਸੈ, ਪਿਰਮ ਪਿਆਲਾ ਪੀਵਣ ਭਾਰੀ॥
ਸਾਕੀ ਹੋਇ ਪਿਲਾਵਣਾ, ਉਲਸ ਪਿਆਲੈ ਖਰੀ ਖੁਮਾਰੀ ॥

[ਭਾ. ਗੁ. ਵਾ. ੧੧-੧

ਜਿਸ ਸਿਖ ਦੇ ਹਿਰਦੇ ਵਿਚ ਅੰਮ੍ਰਿਤ ਭਾਵਨਾ ਵਸ ਚੁਕੀ ਹੈ, ਉਹ ਸੰਸਾਰੀ ਲੋਕਾਂ ਦੀ ਰੀਸ ਨਹੀਂ ਕਰਦਾ। ਉਹ ਤਾਂ ਤਨ ਮਨ ਧਨ ਸਭ ਗੁਰੂ ਨੂੰ ਸਉਪ ਕੇ ਗੁਰੂ ਦਾ ਹੁਕਮ ਸਿਰ ਮਥੇ ਮੰਨਦਾ, ਸਤਿਕਾਰਦਾ ਹੈ।

ਅੰਮ੍ਰਿਤਧਾਰੀਆਂ ਨੂੰ ਅੰਮ੍ਰਿਤ ਬਾਰੇ ਰਸਮੀ ਪਰਦਰਸ਼ਨੀ ਕਰਨ ਦੀ ਕੋਈ ਲੋੜ ਨਹੀਂ। ਲੋਕਾਚਾਰੀ ਵਿਚ ਵਿਸ਼ਵਾਸ਼ ਰਖਣ ਵਾਲੇ ਜੀਵ ਅੰਮ੍ਰਿਤਮਈ ਜੀਵਨ ਕਾਇਮ ਰਖਣ ਵਿਚ ਸਦਾ ਅਣ-ਗਹਿਲੀ ਕਰਦੇ ਹਨ। ਅੰਮ੍ਰਿਤ ਛਕੇ ਬਿਨਾ ਨਾਮ ਅਭਿਆਸ ਕਰਨਾ ਸਿਵਾਏ ਬਾਹਰਮੁਖੀ ਵਿਖਾਵੇ ਤੋਂ ਵਧ ਹੋਰ ਕੁਝ ਨਹੀਂ। ਗੁਰਦੁਆਰੇ ਜਾਣਾ, ਸਤਿਸੰਗਤ ਕਰਨੀ ਲਾਭਦਾਇਕ ਹੈ ਪਰ ਸਭ ਤੋਂ ਵੱਡੀ ਗਲ ਤਾਂ 'ਗੁਰੁ ਕਹੈ ਸੁ ਕਾਰ ਕਮਾਇ ਜੀਉ' (ਪੰਨਾ ੭੬੩) ਵਾਲੇ ਉਪਦੇਸ਼ ਨੂੰ ਅਪਨਾਉਣ ਅਤੇ ਉਸ ਅਨੁਸਾਰ ਜੀਵਨ ਢਾਲਣ ਦੀ ਲੋੜ ਹੁੰਦੀ ਹੈ। ਅਜਿਹੀ ਕਮਾਈ ਅੰਮ੍ਰਿਤ ਛਕਣ ਸਮੇਂ ਗੁਰੂ ਹਜੂਰੀ ਵਿਚ ਪੰਜਾਂ ਪਿਆਰਿਆਂ ਦੇ ਸਾਹਮਣੇ ਕੀਤੇ ਪ੍ਰਣ ਦੀ ਪੂਰਤੀ ਦੀ ਪ੍ਰਤੀਕ ਹੈ।

ਹਾਂ, ਇਕ ਵਿਸ਼ੇਸ਼ ਉਪਦੇਸ਼ ਚੇਤੇ ਰਖਣ ਦੀ ਲੋੜ ਹੈ ਕਿ ਅੰਮ੍ਰਿਤ

ਛਕਦੇ ਸਾਰ ਹੀ ਮਨ ਨੂੰ ਮੰਦੇ ਕਰਮਾਂ ਦੀ ਲਗੀ ਹੋਈ ਮੈਲ ਆਪਣੇ ਆਪ ਨਹੀਂ ਉਤਰ ਜਾਂਦੀ ਅਤੇ ਨਾ ਹੀ ਨਾਮ ਦਾ ਨਿਰਾ ਰੱਟਾ ਲਾਇਆਂ ਜੀਵਨ ਦਾ ਕੁਝ ਸਵਰਦਾ ਹੈ। ਗੁਰੂ ਦੀ ਸ਼ਰਣ ਵਿਚ ਆਉਣਾ ਭਾਵ ਹਾਜ਼ਰ ਹੋਣਾ, ਹੁਕਮ ਮੰਨਣਾ ਅਤੇ 'ਵਾਹਿਗੁਰੂ ਵਾਹਿਗੁਰੂ' ਮਨ ਵਿਚ ਵਸਾਉਣਾ ਜ਼ਰੂਰੀ ਹੈ। ਮਨ ਨੂੰ ਇਸ ਤਰ੍ਹਾਂ ਸਮਝਾਉਣਾ ਹੈ:-

ਮਨ ਮੇਰੇ ! ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖਿ ਹਰਿ ਹਰਿ ਕਰਿ ਥਕੇ, ਮੈਲੁ ਨ ਸਕੀ ਧੋਇ॥

[ਪੰਨਾ ੩੯

ਜਿਹੜਾ ਜੀਵ ਅੰਮ੍ਰਿਤ ਛਕਣ ਮਗਰੋਂ ਵੀ ਆਪਣਾ ਪ੍ਰਣ ਨਹੀਂ ਨਿਬਾਹੁੰਦਾ, ਜਾਣੋ ਉਸ ਨੂੰ ਸੱਚਾ ਧਰਮ ਸੁਖਾਉਂਦਾ ਹੀ ਨਹੀਂ, ਉਹ ਕਾਮ, ਕ੍ਰੋਧ, ਝੂਠ, ਲੋਭ, ਮੋਹ ਆਦਿ ਵਿਕਾਰਾਂ ਵਿਚ ਰਚਿਆ ਰਹਿਣਾ ਹੀ ਪਸੰਦ ਕਰਦਾ ਹੈ। ਦਸੋ ! ਉਸ ਦਾ ਮਨੁੱਖੀ-ਜੀਵਨ ਕਿਵੇਂ ਸਫਲ ਹੋ ਸਕਦਾ ਹੈ? ਗੁਰੂ ਪਿਆਰਿਓ ! ਗੁਰੂ ਹਜ਼ੂਰੀ ਵਿਚ ਕੀਤੇ ਪ੍ਰਣ ਨੂੰ ਆਪਣੇ ਪ੍ਰਾਣਾਂ ਤੋਂ ਵੀ ਪਿਆਰਾ ਸਮਝਣਾ ਚਾਹੀਦਾ ਹੈ। ਜਿਹੜਾ ਪ੍ਰਾਣੀ ਪ੍ਰਣ ਤੋੜ ਦਿੰਦਾ ਹੈ ਉਹ ਨਾ ਜੀਊਂਦਿਆਂ ਵਿਚ, ਨਾ ਮੋਇਆਂ ਵਿਚ, ਐਵੇਂ ਹੀ ਇਧਰ ਉਧਰ ਭਟਕ ਕੇ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ। ਜਿਹੜਾ ਜੀਵ ਅੰਮ੍ਰਿਤ-ਪ੍ਰਣ ਦੀ ਪੂਰਤੀ ਕਰਨ ਵਿਚ ਕੋਤਾਹੀ ਕਰਦਾ ਹੈ, ਉਸ ਦਾ ਲੋਕ ਪ੍ਰਲੋਕ ਕਦੇ ਵੀ ਸੁਹੇਲਾ ਨਹੀਂ ਹੋ ਸਕਦਾ। ਹਾਂ, ਜੇ ਜੀਵਨ ਵਿਚ ਸੁਤੇ ਹੀ ਕੋਈ ਭੁੱਲ ਹੋ ਗਈ ਹੋਵੇ, ਉਸ ਲਈ ਪਸਚਤਾਪ ਕਰਨਾ, ਭੁੱਲ ਬਖ਼ਸ਼ਵਾਉਣੀ ਅਤੇ ਅਗੋਂ ਲਈ ਸੋਚ ਸਮਝ ਕੇ ਦ੍ਰਿੜ ਵਿਸ਼ਵਾਸੀ ਬਣਨਾ ਕੀਤੇ ਪ੍ਰਣ ਉਤੇ ਪਹਿਰਾ ਦੇਣਾ, ਇਸ ਨਾਲ ਜੀਵਨ ਸੁਰਖਿਅਤ ਰਹਿ ਸਕਦਾ ਹੈ। ਗੁਰਬਾਣੀ ਵਿਚ ਅੰਕਿਤ ਅਰਦਾਸਿ ਨੂੰ ਅਪਨਾਇਆਂ ਜੀਵਨ ਵਿਚ ਪਰਿਵਰਤਨ ਆਉਣਾ ਸੰਭਵ ਹੈ:-

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ,
ਕਿਉ ਚਾਲਹ ਗੁਰ ਚਾਲੀ ॥
ਸਤਿਗੁਰ ਦਇਆ ਕਰੇ ਸੁਖ ਦਾਤਾ,
ਹਮ ਲਾਵੈ ਆਪਨ ਪਾਲੀ ॥ ੧ ॥
ਗੁਰਸਿਖ ਮੀਤ ਚਲਹੁ ਗੁਰਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ,
ਹਰਿ ਹਰਿ ਕਥਾ ਨਿਰਾਲੀ ॥ [ਪੰਨਾ ੬੬੭



# ਸੁਭਾਗੀ ਵੈਸਾਖੀ
## (ਸੀਸ-ਭੇਟ)

ਜਿਵੇਂ ਹਿੰਦੂਆਂ ਵਿਚ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਦਿਹਾੜਾ, ਈਸਾਈਆਂ ਵਿਚ ਈਸਾ-ਮਸੀਹ ਦੇ ਉਪਦੇਸ਼ ਨੂੰ ਉਜਾਗਰ ਕਰਨ ਵਾਲਾ ਕ੍ਰਿਸਮਸ-ਡੇ ਅਤੇ ਮੁਸਲਮਾਨਾਂ ਵਿਚ ਬਕਰੀਦ ਦਾ ਤਹਿਵਾਰ ਬੜੇ ਜੋਸ਼-ਖ਼ਰੋਸ਼ ਨਾਲ ਮੰਨਾਇਆ ਜਾਂਦਾ ਹੈ ਤਿਵੇਂ ਸਿਖ ਕੌਮ, ਵੈਸਾਖੀ (ਖ਼ਾਲਸੇ ਦੀ ਉਤਪਤੀ) ਦਾ ਪਾਵਨ ਪੁਰਬ ਬੜੀ ਸ਼ਰਧਾ ਉਤਸ਼ਾਹ ਤੇ ਸ਼ਾਨੋ-ਸ਼ੌਕਤ ਨਾਲ ਮੰਨਾਉਂਦੀ ਹੈ ਕਿਉਂਕਿ ਇਸ ਦਿਨ 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ' ਦਾ ਅਮਲੀ ਵਰਤਾਵਾ, ਅਰਥਾਤ ਊਚ-ਨੀਚ ਤੇ ਛੂਤ-ਛਾਤ ਵਾਲੇ ਭਰਮ ਨੂੰ ਲੀਰੋ ਲੀਰ ਕਰਨ ਲਈ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਸ਼ ਵਿਦੇਸ਼ ਵਿੱਚ ਵਸਦੀਆਂ ਗੁਰੂ ਨਾਨਕ ਨਾਮ-ਲੇਵਾ ਸ਼ਰਧਾਲੂ ਸਿਖ ਸੰਗਤਾਂ ਨੂੰ ਹੁਕਮਨਾਮੇ ਭਿਜਵਾਏ ਕਿ ਵੈਸਾਖੀ ਵਾਲੇ ਦਿਨ ਅਨੰਦਪੁਰ ਸਾਹਿਬ ਵਿਖੇ ਇਕਤਰ ਹੋਣ ਲਈ ਬੁਲਾਇਆ ਸੀ। ਗੁਰੂ ਸਾਹਿਬ ਦੇ ਹੁਕਮਨਾਮੇ ਦੀ ਪਾਲਨਾ ਕਰਦੀਆਂ ਅਨੇਕਾਂ ਸਿਖ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ, ਪਾਵਨ ਮੁਖਾਰਬਿੰਦ ਤੋਂ ਅਤਿ ਸੁੰਦਰ ਮਨਮੋਹਨ ਬਚਨ ਸੁਣਨ ਲਈ ਇਕਤਰ ਹੋਈਆਂ।

'ਗੁਰ ਪ੍ਰਤਾਪ ਸੂਰਜ' ਦੇ ਕਰਤਾ ਭਾ. ਸੰਤੋਖ ਸਿੰਘ ਜੀ ਅਨੁਸਾਰ ਮੇਵੜੇ ਨੇ ਚੌਹਾਂ ਦਿਸ਼ਾਂ ਵਲੋਂ ਆਈਆਂ ਸੰਗਤਾਂ ਦੀ ਭੀੜ ਬਾਰੇ ਗੁਰੂ ਸਾਹਿਬ ਨੂੰ ਦਸ ਪਾਈ। ਗੁਰੂ ਸਾਹਿਬ ਜੀ ਨੇ ਹੁਕਮ ਕੀਤਾ:-

ਜਹਾ ਦਮਦਮਾ ਊਚ ਮਹਾਨਾ ।<br>
ਤਿਸ ਕੇ ਨਿਕਟ ਉਤੰਗ ਸਥਾਨਾ ।<br>
ਤਹਾਂ ਸੁਧਾਰਹੁ ਬਹੁ ਮੈਦਾਨਾ ।੪।<br>
ਪੁਨ ਸ਼ਮਿਯਾਨੇ ਤਹਾਂ ਲਗਾਵਹੁ ।<br>
ਤੰਬੂ ਰੁਚਿਰ ਕਨਾਤ ਤਨਾਵਹੁ ।

ਸੰਗਤਾਂ ਤਾਈਂ 'ਜੀ ਆਇਆਂ' ਆਖਣ ਅਤੇ ਵਿਸ਼ਾਲ ਦੀਵਾਨ ਸਜਾਉਣ ਲਈ ਤੰਬੂ, ਕਨਾਤਾ, ਚਾਨਣੀਆਂ, ਆਦਿ ਸਜਾਵਟ ਲਈ ਹੋਰ

ਲੋੜੀਂਦਾ ਸਮਾਨ ਮੰਗਵਾਇਆ ਗਿਆ। ਨਾਲ ਹੀ ਇਕ ਸੇਵਕ ਨੂੰ ਕਹਿਆ ਕਿ ਜਿਸ ਵੇਲੇ ਬਹੁਤ ਗਾੜ੍ਹਾ ਹਨੇਰਾ ਪੈ ਜਾਵੇ ਤਾਂ ਪੰਜ ਛਾਂਗ (ਬਕਰੇ) ਆਪਣੇ ਨਾਲ ਇਸ ਤਰ੍ਹਾਂ ਲੁਕਾ ਕੇ ਲੈ ਜਾ ਜਿਸ ਤਰ੍ਹਾਂ ਤੇਰੇ ਬਿਨ ਹੋਰ ਕੋਈ ਵੇਖ ਨਾ ਸਕੇ। ਓਹ ਬਕਰੇ ਤੰਬੂ ਵਿਚ ਜਾ ਕੇ ਬੰਨ੍ਹ ਦਿਉ:-

ਪਰੇ ਨਿਸਾ ਤਮ ਦੀਰਘ ਛਾਈ।
ਪੰਚ ਛਾਂਗ ਲਿਹੁ ਸੰਗ ਛਪਾਈ ॥
ਤੁਝ ਬਿਹੀਨ ਕੋ ਦੇਖੈ ਨਾਹੀਂ ।
ਜਾਇ ਸੁ ਬੰਧਹੁ ਤੰਬੂ ਮਾਹੀ । [ਰਿਤੂ ੩ ਅੰਸੂ ੧੭

ਰਾਤ ਪੈਣ ਤੇ ਸੇਵਕ ਨੇ ਉਸੇ ਤਰ੍ਹਾਂ ਕੀਤਾ ਜਿਸ ਤਰ੍ਹਾਂ ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਸੀ। ਬਕਰਿਆਂ ਦੇ ਦਾਣੇ-ਖਾਣੇ ਤੇ ਪਾਣੀ ਦਾ ਸਾਰਾ ਪ੍ਰਬੰਧ ਕੀਤਾ ਗਿਆ। ਜਿਥੇ ਬਕਰੇ ਬੱਧੇ ਹੋਏ ਸਨ, ਉਸ ਅੰਦਰ ਸਿਖਾਂ ਨੂੰ ਜਾਣ ਦੀ ਮੰਨਾਹੀ ਕਰ ਦਿਤੀ ਸੀ। ਗਲ ਕੀ, ਇਹ ਗੁਪਤ-ਭੇਦ ਕਿਸੇ ਨੂੰ ਨਹੀਂ ਦਿਤਾ।

ਬਕਰੇ ਲੁਕਾ ਕੇ ਅੰਦਰ ਬੰਨ੍ਹਣ ਤੇ ਉਨ੍ਹਾਂ ਨੂੰ ਮਾਰ ਕੇ ਸੰਗਤਾਂ ਵਿਚ ਲਹੂ ਭਰੀ ਤਲਵਾਰ ਦੀ ਪਰਦਰਸ਼ਨੀ ਕਰਕੇ ਸਿਰਾਂ ਦੀ ਮੰਗ ਕਰਨ ਵਾਲੀ ਮਨਘੜਤ ਕਹਾਣੀ ਬਾਰੇ ਚੰਦ ਅਖਰ ਲਿਖਣੇ ਜ਼ਰੂਰੀ ਹਨ ਤਾਂ ਜੋ ਗੁਰਮਤਿ ਵੀਚਾਰਾਂ ਰਾਹੀਂ ਪਾਠਕਾਂ ਨੂੰ ਅਸਲੀਅਤ ਦਾ ਪਤਾ ਲਗ ਸਕੇ।

ਹਰੇਕ ਗੁਰਸਿਖ ਹੇਠ ਲਿਖੇ ਗੁਰਬਾਣੀ ਦੇ ਪਾਵਨ ਵਾਕਾਂ ਤੋਂ ਜਾਣੂੰ ਹੈ:

੧. ਮਿਰਤਕ ਕਉ ਜੀਵਾਲਨਹਾਰ ॥ [ਪੰਨਾ ੨੮੩
੨. ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,
ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥ [ਪੰਨਾ ੫੯੪
੩. ਸਤਿਗੁਰੁ ਮੇਰਾ ਮਾਰਿ ਜੀਵਾਲੈ ॥ [ਪੰਨਾ ੧੧੪੨
੪. ਮਿਰਤਕ ਕਉ ਪਾਇਓ ਤਨਿ ਸਾਸਾ ... ॥ [ਪੰਨਾ ੬੧੪

ਜਿਸ ਗੁਰੁ-ਪਰਮੇਸ਼ਰ ਦੇ ਹੱਥ ਵਿੱਚ ਕੇਵਲ ਮਾਰਨ ਤੇ ਜੀਵਾਲਣ ਦੀ ਸ਼ਕਤੀ* ਹੀ ਨਹੀਂ, ਸਗੋਂ ਸਰਬਕਲਾ ਸਮਰਥ ਹੋਣ, ਉਨ੍ਹਾਂ ਨੂੰ ਹਨੇਰੇ ਵਿਚ ਲੁਕਾ ਕੇ ਤੰਬੂ ਵਿਚ ਪੰਜ ਬਕਰੇ ਬੰਨ੍ਹਵਾਉਣ ਦੀ ਕੀ ਲੋੜ ਪਈ

---

*ਇਤਿਹਾਸ ਦੀ ਪੜਤਾਲ ਕੀਤਿਆਂ ਪਤਾ ਚਲਦਾ ਹੈ ਕਿ ਬਾਬਾ ਗੁਰਦਿਤਾ ਜੀ ਨੇ ਮੋਈ ਗਊ ਜਿਵਾਈ ਸੀ। ਬਾਬਾ ਅਟਲ ਰਾਇ ਜੀ ਨੇ ਆਪਣੇ ਸਾਥੀ ਮੋਹਣ ਨੂੰ ਜ਼ਿੰਦਾ ਕਰ ਦਿਤਾ ਸੀ। ਅਜਿਹੀ ਗਲ ਕਰਨ ਤੇ ਗੁਰੂ ਹਰਿਗੋਬਿੰਦ ਸਾਹਿਬ ਬੜੇ ਨਰਾਜ਼ ਹੋਏ ਸਨ। ਰਬੀ-ਸ਼ਕਤੀ ਦਾ ਏਦਾਂ ਪ੍ਰਯੋਗ ਕਰਨਾ ਗੁਰਮਤਿ ਦੇ ਅਨੁਕੂਲ ਨਹੀਂ। ਹਾਂ, ਗੁਰੂ ਮਨੁੱਖ ਨਹੀਂ, ਆਪਿ 'ਨਾਰਾਇਣ ਕਲਾ ਧਾਰਿ ਜਗਮਹਿ ਪਰਵਰਿਯਉ' ਹਨ, ਉਨ੍ਹਾਂ ਦੀ ਰੀਸ ਕਰਨੀ ਠੀਕ ਨਹੀਂ।

ਸੀ? ਕੀ ਗੁਰੂ ਸਾਹਿਬ ਕਹਿੰਦੇ ਹੋਰ ਤੇ ਕਰਦੇ ਕੁਝ ਹੋਰ ਸਨ? ਅਜਿਹੀਆਂ ਕਚੀਆਂ ਪਿਲੀਆਂ ਲਿਖਤਾਂ ਦਾ ਸਹਾਰਾ ਲੈ ਕੇ ਮਾਸ-ਖੋਰੇ ਆਪਣੇ ਹਕ ਵਿਚ ਮਨਘੜਤ ਦਲੀਲਾਂ ਦੇਣ ਲਗ ਜਾਂਦੇ ਹਨ।

ਹੋਰ ਤਾਂ ਹੋਰ, ਗਿ. ਗਿਆਨ ਸਿੰਘ ਨੇ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਅਫ਼ੀਮ ਤੇ ਸੁਖਾ ਛਕਣ ਵਾਲਾ ਦਸਣ ਵਿਚ ਵੀ ਕੋਈ ਕਸਰ ਨਹੀਂ ਛਡੀ। ਇਸ ਬਾਰੇ, ਗਿ. ਗਿਆਨ ਸਿੰਘ ਦਾ ਪੜਦਾ ਓਦੋਂ ਫਾਸ਼ ਹੋਇਆ ਜਦੋਂ ਭਾ.ਸ. ਰਣਧੀਰ ਸਿੰਘ ਜੀ ਨਾਰੰਗਵਾਲ ਨੇ ਗਿਆਨੀ ਜੀ ਨੂੰ ਰੰਗੇ ਹਥੀ ਅਫੀਮ ਖਾਂਦਿਆਂ ਫੜਿਆ ਸੀ। ਆਪਣੇ ਅਵਗਣ ਦੀ ਪੁਸ਼ਟੀ ਕਰਨ ਲਈ ਗੁਰੂ ਸਾਹਿਬ ਨੂੰ ਅਫੀਮ ਛਕਣ ਵਾਲਾ ਲਿਖਣਾ ਕਿਤਨੀ ਮੂਰਖਤਾ ਹੈ। ਕੀ ਅਜਿਹੀਆਂ ਕਚੀਆਂ ਗੱਲਾਂ ਲਿਖਣੀਆਂ ਮਹਾਨ ਪਾਪਾਂ ਦਾ ਭਾਗੀ ਬਣਨਾ ਨਹੀਂ ਤਾਂ ਹੋਰ ਕੀ ਹੈ?

## ਪੰਜ ਪਿਆਰਿਆਂ ਦੀ ਅਨੋਖੀ ਪਰਖ

ਗੁਰੂ ਸਾਹਿਬ ਨੇ ਸਮੂਹ ਸੰਗਤਾਂ ਨੂੰ ਦਰਬਾਰ ਵਿਚ ਹਾਜ਼ਰ ਹੋਣ ਦਾ ਸੱਦਾ ਦਿਤਾ ਹੋਇਆ ਸੀ। ਸੰਗਤਾਂ ਵੀ ਉਤਾਵਲੀਆਂ ਸਨ ਕਿ ਉਹ ਸੁਭਾਗਾ ਸਮਾਂ ਕਦੋਂ ਆਵੇਗਾ ਜਦੋਂ ਗੁਰੂ ਪਾਤਿਸ਼ਾਹ ਜੀ ਦੇ ਦਰਸ਼ਨ ਹੋਣਗੇ। ਸਵੇਰ ਹੋਈ, ਗੁਰੂ ਸਾਹਿਬ ਦੇ ਆਦੇਸ਼ ਅਨੁਸਾਰ ਮਾਨੋ ਸੰਗਤਾਂ ਦਾ ਵਡਾ ਤਾਂਤਾ ਲਗਣਾ ਆਰੰਭ ਹੋ ਗਿਆ। ਛੋਟੇ, ਵੱਡੇ, ਧਨੀ ਤੇ ਨਿਰਧਨ ਸਭ ਸਿਖ ਹੁਮ ਹੁਮਾ ਕੇ ਸਤਿਗੁਰੂ ਜੀ ਦਾ ਦਰਸ਼ਨ ਕਰਨ ਲਈ ਪਹੁੰਚੇ। ਗੁਰੂ ਸਾਹਿਬ ਸੁੰਦਰ ਬਸਤ੍ਰ ਪਹਿਨ ਕੇ; ਸ਼ਸਤਰ ਸਜਾ ਕੇ ਦੀਵਾਨ ਵਿਚ ਆਏ। ਗੁਰੂ ਜੀ ਆਪਣੇ ਸਿੰਘਾਸਣ ਤੇ ਬੈਠੇ। ਆਪ ਜੀ ਦੇ ਸੀਸ ਉਤੇ ਅਮੋਲਕ ਚਵਰ ਢੂਲ ਰਿਹਾ ਸੀ, ਕਲਗੀ ਦੀ ਛੱਬ ਨਿਰਾਲੀ ਸੀ। ਗੁਰਦੇਵ ਪਿਤਾ ਜੀ ਨੇ ਔਰੰਗਜ਼ੇਬ ਦੇ ਰਾਜ ਕਾਲ ਵਿਖੇ ਜੋ ਜੁਲਮ-ਜ਼ਬਰ ਹੋ ਰਿਹਾ ਸੀ, ਬਾਰੇ ਵਿਸਥਾਰ ਸਹਿਤ ਚਾਨਣ ਪਾਇਆ। ਫਿਰ ਇਸ ਜ਼ੁਲਮ ਨੂੰ ਰੋਕਣ ਦੇ ਸਾਧਨ ਵੀ ਦਸੇ। ਨਾਲ ਹੀ ਸਮੂਹ ਸੰਗਤ ਨੂੰ ਇਕ ਵੰਗਾਰ ਪਾਈ :-

ਅਤਿ ਪ੍ਰਿਯ ਸਿੱਖ ਅਹੈ ਕੋ ਮੇਰਾ?
ਅਪਨੋ ਸੀਸ ਦੇਹਿ ਇਸ ਬੇਰਾ ।
ਕਾਰਜ ਪਰਯੋ ਆਨ ਇਸ ਕਾਲਾ ।
ਪੂਰਵਹਿ ਸਿਰ ਦੇ ਅਬਹਿ ਬਿਸਾਲਾ । [ਰਿਤੁ ੩ ਅੰਸੂ ੧੭

ਇਸ ਤਰ੍ਹਾਂ ਦਾ ਬਚਨ ਕਰਕੇ ਆਪ ਚੁਪ ਕਰ ਗਏ, ਫਿਰ ਆਪਣੀ ਦ੍ਰਿਸ਼ਟੀ ਸ੍ਰੀ ਸਾਹਿਬ ਤੇ ਜੋੜ ਲਈ। ਕੁਝ ਚਿਰ ਮਗਰੋਂ ਆਪ ਜੀ ਨੇ

ਇਹ ਫੁਰਮਾਇਆ 'ਮੈਂ ਵੇਖਦਾ ਹਾਂ ਕਿ ਮਿਥਿਆ ਦੇਹੀ ਦਾ ਪਿਆਰ ਛਡ ਕੇ ਕੁਰਬਾਨੀ ਦੇਣ ਲਈ ਕਿਤਨੇ ਕੁ ਸਿਖ ਮੈਦਾਨ ਵਿਚ ਨਿਤਰਦੇ ਹਨ।' ਇਤਨੇ ਬਚਨ ਕਹਿੰਦਿਆਂ ਆਪ ਜੀ ਨੇ ਭਰੇ ਦੀਵਾਨ ਵਿਚ ਲਸ਼ ਲਸ਼ ਕਰਦੀ ਸਿਰੀ ਸਾਹਿਬ ਮਿਆਨ ਚੋਂ ਕਢ ਕੇ ਸੰਗਤਾਂ ਦੇ ਸਾਹਮਣੇ ਸੀਸ-ਭੇਟ ਕਰਨ ਦੀ ਮੰਗ ਰਖੀ।

ਇਹ ਬਚਨ ਸੁਣ ਕੇ ਬਹੁਤੇ ਸਿਖ ਹੱਕੇ ਬੱਕੇ ਹੋ ਗਏ। ਇਕ ਵਾਰ ਨਹੀਂ ਦੋ ਵਾਰੀ ਇਹ ਮੰਗ ਦੁਹਰਾਈ। ਇਹ ਸੁਣ ਕੇ ਸੰਗਤਾਂ ਸੋਚਾਂ ਵਿਚ ਪੈ ਗਈਆਂ ਇਸ ਨਾਲ ਦੀਵਾਨ ਦਾ ਵਾਤਾਵਰਨ ਬਦਲ ਗਿਆ। ਗੁਰੂ ਸਾਹਿਬ ਜੀ ਨੇ ਜਦੋਂ ਸੀਸ-ਭੇਟ ਦੀ ਮੰਗ ਵਾਲਾ ਬਚਨ ਤੀਜੀ ਵਾਰ ਦੁਹਰਾਇਆ ਤਾਂ [1]ਦਇਆ ਰਾਮ ਖ਼ਤਰੀ ਲਾਹੌਰ ਵਾਸੀ ਹਥ ਜੋੜ ਕੇ ਖੜਾ ਹੋਇਆ। ਗੁਰੂ ਸਾਹਿਬ ਉਸ ਨੂੰ ਬਾਂਹ ਤੋਂ ਫੜ ਕੇ ਉਸ ਤੰਬੂ ਵਿਚ ਲੈ ਗਏ ਜਿਥੇ ਪੰਜਾਂ ਸਿਖਾਂ ਦੀ ਪਰਖ ਕਰਨੀ ਸੀ। ਪੰਥ ਪ੍ਰਕਾਸ਼ ਦੇ ਕਰਤਾ ਗਿ. ਗਿਆਨ ਸਿੰਘ ਲਿਖਦੇ ਹਨ:-

ਤੀਸਰ ਬਚਨ ਜਬੈ ਗੁਰ ਕੀਓ। ਦਯਾ ਸਿੰਘ ਤਬ ਠਾਢਾ ਥੀਓ।
ਦੋ ਕਰ ਜੋਰ ਉਨੈ ਇਮ ਕਹਾ। ਲੇਹੁ ਸੀਸ ਗੁਰ ਹਾਜਰ ਅਹਾ।
ਗੁਰ ਗਹਿਭੁਜਾ ਤਿਸਕੋ ਲੈ ਜਾ ਕੇ। ਇਕ ਦਿਸ ਤੰਬੂ ਮਾਹਿ ਬਿਠਾ ਕੈ।
ਬਕਰਾ ਏਕ ਦੀਓ ਝਟਕਾਈ । ਰੁਧਰ ਧਾਰ ਚਲ ਬਾਹਰ ਆਈ।

ਦੂਜੀ ਵਾਰ ਲਹੂ ਨਾਲ ਲਥ ਪਥ ਹੋਈ ਸਿਰੀ ਸਾਹਿਬ ਸੰਗਤ ਵਿਚ ਲੈ ਕੇ ਇਕ ਹੋਰ ਸੀਸ ਦੀ ਮੰਗ ਕੀਤੀ। ਭਾਵੇਂ ਕਈ ਸਿਖ ਭੈ-ਭੀਤ ਹੋ ਗਏ ਸਨ ਪ੍ਰੰਤੂ ਉਨ੍ਹਾਂ ਵਿਚੋਂ [2]ਧਰਮ ਦਾਸ ਜੱਟ ਹਸਤਨਾਪੁਰ ਦਿਲੀ ਦਾ ਖੜਾ ਹੋਇਆ। ਉਸ ਨੇ ਆਪਣਾ ਸੀਸ ਗੁਰੂ ਚਰਨਾ ਅਗੇ ਝੁਕਾਇਆ। ਉਸ ਨੂੰ ਵੀ ਗੁਰੂ ਸਾਹਿਬ ਆਪਣੇ ਤੰਬੂ ਵਿਚ ਲੈ ਗਏ। ਗਲ ਕੀ, ਇਸੇ ਤਰ੍ਹਾਂ ਲੜੀਵਾਰ ਤਿੰਨ ਹੋਰ ਸਿੱਖ- [3]ਮੋਹਕਮ ਚੰਦ ਛੀਂਬਾ (ਦਵਾਰਕਾ

---

[1]ਭਾਈ ਦਯਾ ਸਿੰਘ ਜੀ : ਲਾਹੌਰ ਨਿਵਾਸੀ ਸੁੱਧੇ ਖੱਤਰੀ ਦੇ ਘਰ ਮਾਤਾ ਦਿਆਲੀ ਤੋਂ ਸੰਮਤ 1726 ਬਿ: ਵਿਚ ਦਯਾ ਰਾਮ ਜਨਮਿਆ। ਸੰਮਤ 1756 ਵਿਚ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ। ਸੰਮਤ 1765 ਵਿਚ ਆਪ ਦਾ ਦੇਹਾਂਤ ਗੋਦਾਵਰੀ ਦੇ ਕਿਨਾਰੇ ਅਬਿਚਲ ਨਗਰ ਹੋਇਆ। ਆਪ ਪੰਜ ਪਿਆਰਿਆਂ ਦੇ ਜਥੇਦਾਰ ਸਨ।

[2]ਭਾਈ ਧਰਮ ਸਿੰਘ ਜੀ : ਹਸਤਨਾਪੁਰ ਨਿਵਾਸੀ ਸੰਤ ਰਾਮ ਜੱਟ ਦੇ ਘਰ ਮਾਤਾ ਸਾਭੋ ਦੇ ਉਦਰ ਤੋਂ ਸੰਮਤ 1723 ਬਿ: ਵਿਚ ਧਰਮ ਦਾਸ ਜੀ ਦਾ ਜਨਮ ਹੋਇਆ। ਸੰਮਤ 1756 ਵਿਚ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਸਜੇ। ਸੰਮਤ 1765 ਵਿਚ ਹਜ਼ੂਰ ਸਾਹਿਬ (ਨਾਦੇੜ) ਇਨ੍ਹਾਂ ਦਾ ਦੇਹਾਂਤ ਹੋਇਆ।

[3]ਭਾਈ ਮੁਹਕਮ ਸਿੰਘ ਜੀ : ਦਵਾਰਕਾ ਨਿਵਾਸੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾਂਬਾਈ ਦੇ ਉਦਰ ਤੋਂ ਸੰਮਤ 1720 ਵਿਚ ਮੁਹਕਮ ਚੰਦ ਜੀ ਜਨਮੇ। ਸੰਮਤ 1756 ਵਿਚ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਸਜੇ। ਸੰਮਤ 1761 ਵਿਚ ਚਮਕੌਰ ਦੇ ਧਰਮ-ਯੁੱਧ ਵਿਚ ਸ਼ਹੀਦ ਹੋਏ।

ਨਗਰੀ), [4]ਹਿੰਮਤ ਦਾਸ, ਝੀਵਰ (ਜਗਨ ਨਾਥ ਪੁਰੀ, ਉੜੀਸਾ), [5]ਸਾਹਿਬ ਚੰਦ ਨਾਈ (ਬਿਦਰਵਾਸੀ ਕਰਨਾਟਕ ਪ੍ਰਦੇਸ਼) ਆਪਣਾ ਸੀਸ ਬਲੀਦਾਨ ਕਰਨ ਲਈ ਖੜੇ ਹੋ ਗਏ ਅਤੇ ਇਹਨਾਂ ਨੂੰ ਵੀ ਗੁਰੂ ਸਾਹਿਬ ਉਸੇ ਤੰਬੂ ਵਿਚ ਲਏ ਗਏ।

ਅਸਲੀਅਤ ਇਹ ਹੈ ਕਿ ਆਮ ਸੰਗਤਾਂ ਗੁਰੂ ਦੇ ਆਸ਼ੇ ਨੂੰ ਨਹੀਂ ਪਛਾਣ ਸਕੀਆਂ। ਜਦੋਂ ਆਪ ਪੰਜ ਸੀਸਾਂ ਦੀ ਭੇਟ ਲੈ ਚੁਕੇ ਤਾਂ ਕਿਰਪਾਲੂ ਗੁਰੂ ਜੀ ਨੇ ਸ੍ਰੀ ਸਾਹਿਬ ਮਿਆਨ ਵਿਚ ਪਾ ਲਈ ਅਤੇ ਕਹਿਆ:-

ਮਮ ਸਰੂਪ ਤੁਮ ਅਬਿ ਭਏ, ਹੌਂ ਭਾ ਤੁਮਹਿੰ ਸਰੂਪ।
ਬ੍ਰਹਮ ਗਯਾਨ ਦਿਢ ਰਿਦੇ ਹ੍ਵੈ, ਪਦ ਅਤਿ ਲੀਨਿ ਅਨੂਪ।੩੬।

ਜਦ ਪੰਜਾਂ ਸਿਖਾਂ ਸਮੇਤ ਗੁਰੂ ਜੀ ਬਾਹਰ ਆਏ ਆਪ ਅਤਿ ਆਤਮਿਕ ਅਨੰਦ ਵਿਚ ਲੀਨ ਸਨ। ਪੰਜਾਂ ਨੂੰ ਆਪਣੇ ਪਾਸ ਬਿਠਾਇਆ। ਸਾਰਿਆਂ ਨੂੰ ਸੁਣਾਉਣ ਲਈ ਇਉਂ ਫੁਰਮਾਇਆ:-

ਸਭਿਨਿ ਸੁਨਾਵਨਿ ਕਾਰਨੇ ਊਚੇ ਕੀਨ ਬਖਾਨ।
ਰਾਖਯੋ ਸਿੱਖੀ ਬੀਜ ਜਗ ਅੰਗਦ ਗੁਰੂ ਸਮਾਨ।੪੧।
ਸਭਿ ਸੰਗਤਿ ਕੇ ਤਾਰਬੇ ਸਮਰਥ ਭਏ ਇਹ ਪੰਚ।
ਜਾਨਹੁ ਮੋਹਿ ਸਮਾਨ ਤਿਨ ਭੇਦ ਰਹਯੋ ਨਹ ਰੰਚ।

ਇਸ ਤੋਂ ਬਾਅਦ ਗੁਰਦੇਵ ਪਿਤਾ ਜੀ ਨੇ ਇਸ਼ਨਾਨ ਕੀਤਾ। ਬਸਤ੍ਰ ਸ਼ਸਤਰ ਸਜਾਏ। ਘੋੜੇ ਤੇ ਸਵਾਰ ਹੋ ਕੇ ਕੇਸਗੜ੍ਹ ਸਾਹਿਬ ਆਏ ਜਿਥੇ ਸਿਖਾਂ ਨੂੰ ਪਰਖਣ ਮਗਰੋਂ ਖ਼ਾਲਸਾ ਪੰਥ ਦੀ ਸਾਜਨਾ ਦਾ ਪ੍ਰੋਗਰਾਮ ਆਰੰਭ ਕੀਤਾ।

---

[4]ਭਾਈ ਹਿੰਮਤ ਸਿੰਘ ਜੀ : ਪੁਰੀ (ਜਗਨਾਥ) ਨਿਵਾਸੀ ਗੁਲਜ਼ਾਰੀ ਝੀਵਰ ਦੇ ਘਰ ਬੀਬੀ ਧੰਨੋ ਦੇ ਉਦਰ ਤੋਂ ਸੰਮਤ 1719 ਬਿ: ਵਿਚ ਹਿੰਮਤ ਜੀ ਦਾ ਜਨਮ ਹੋਇਆ। ਸੰਮਤ 1756 ਵਿਚ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕਰਕੇ ਸਿੰਘ ਸਜੇ। ਸੰਮਤ 1761 ਦੇ ਧਰਮ-ਯੁੱਧ ਵਿਚ ਚਮਕੌਰ ਸਾਹਿਬ ਵਿਚ ਸ਼ਹੀਦ ਹੋਏ। ('ਸੰਖਿਆ ਕੋਸ਼'-ਪੰ. 76)

[5]ਭਾਈ ਸਾਹਿਬ ਸਿੰਘ ਜੀ : ਬਿਦੁਰ ਨਿਵਾਸੀ ਚਮਨੇ ਨਾਈ ਦੇ ਘਰ ਸੋਨਾਬਾਈ ਦੇ ਉਦਰ ਤੋਂ ਸੰਮਤ 1719 ਵਿਚ ਸਾਹਿਬ ਚੰਦ ਜੀ ਦਾ ਜਨਮ ਹੋਇਆ। ਸੰਮਤ 1756 ਵਿਚ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ। ਸੰਮਤ 1761 ਦੇ ਧਰਮ-ਯੁੱਧ ਵਿਚ ਚਮਕੌਰ ਸਾਹਿਬ ਸ਼ਹੀਦ ਹੋਏ। ਇਨ੍ਹਾਂ ਨੇ ਅੰਮ੍ਰਿਤ ਛਕਣ ਤੋਂ ਪਹਿਲਾਂ ਵੀ ਧਰਮ ਯੁੱਧਾਂ ਵਿਚ ਹਿੱਸਾ ਲਿਆ। ਭੰਗਾਣੀ ਦੇ ਯੁੱਧ ਵਿਚ ਆਪ ਨੇ ਵੱਡੀ ਵੀਰਤਾ ਦਿਖਾਈ, ਜਿਸ ਦਾ ਜ਼ਿਕਰ ਵਿਚਿੱਤ੍ਰ ਨਾਟਕ ਦੇ ਅਠਵੇਂ ਅਧਿਆਇ ਵਿਚ ਆਉਂਦਾ ਹੈ। (ਪੰਨਾ 76-'ਸੰਖਿਆ ਕੋਸ਼' ਚੋਂ)

# ਖ਼ਾਲਸਾ ਪੰਥ ਦੀ ਸਾਜਨਾ
## (ਪਿਛੋਕੜ)

ਖਾਲਸਾ ਅਕਾਲ ਪੁਰਖ ਕੀ ਫੌਜ ॥
ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ॥ [ਸਰਬ ਲੋਹ

ਖ਼ਾਲਸਾ ਪੰਥ ਦੀ ਸਾਜਨਾ ਕਿਸੇ ਜੀਵ-ਆਤਮਾ ਦੀ ਸੋਚ ਨਹੀਂ ਸੀ, ਪਰਮ ਪੁਰਖ ਪਰਮਾਤਮਾ ਜੀ ਦੀ ਆਪਣੀ ਮੌਜ ਸੀ। ਕਲਿਜੁਗੀ ਜੀਆਂ ਦੀ ਕਲਿਆਣ ਕਰਨ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਿਰਮਲ ਪੰਥ' ਚਲਾਇਆ। ਨੌਂ ਗੁਰੂ ਸਾਹਿਬਾਨ ਨੇ ਸਿਖ ਧਰਮ ਦੀ ਉਸਾਰੀ ਲਈ ਜੋ ਘਾਲਣਾ ਘਾਲੀ, ਉਸ ਦੀ ਅਮਿਟ ਛਾਪ ਅਜ ਵੀ ਸਮਾਜ ਉਤੇ ਮੌਜੂਦ ਹੈ। ਇਸੇ ਤਰ੍ਹਾਂ 'ਗੁਰੂ ਨਾਨਕ ਦੇਵ ਗੋਬਿੰਦ ਰੂਪੁ' ਵਾਲੀ ਲੜੀ ਚਾਲੂ ਹੋਈ। ਖ਼ਾਲਸਾ ਪੰਥ ਦੀ ਸਿਰਜਨਾ ਦਾ ਜੋ ਪ੍ਰਯੋਜਨ ਗੁਰੂ ਗੋਬਿੰਦ ਸਿੰਘ ਜੀ ਨੇ 'ਅਪਨੀ ਕਥਾ' ਵਿਚ ਦਰਸਾਇਆ ਹੈ, ਉਸ ਦਾ ਸੰਕੇਤ ਮਾਤਰ ਭਾਵ ਪਿਛੇ ਦਿਤਾ ਹੈ, ਬਾਕੀ ਵਿਸਥਾਰ ਲਈ ਅੱਗੇ ਪੜ੍ਹੋ, "ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ"।

ਡਾ. ਗੰਡਾ ਸਿੰਘ ਜੀ ਸੰਪਾਦਕ ਸ੍ਰੀ ਗੁਰ ਸੋਭਾ ਦੇ ਆਰੰਭਕ ਪੰਨਿਆਂ ਵਿਚ ਲਿਖਦੇ ਹਨ:-

"ਹਿੰਦੁਸਤਾਨ ਦੇ ਗ਼ੈਰ-ਮੁਸਲਿਮ ਮਹਾਂ ਪੁਰਖਾਂ ਵਿਚੋਂ ਗੁਰੂ ਗੋਬਿੰਦ ਸਿੰਘ ਸਭ ਤੋਂ ਪਹਿਲੇ ਹਨ ਜਿਨ੍ਹਾਂ ਨੇ ਕਿ ਆਪਣੀ ਕਥਾ (ਸ੍ਵੈਜੀਵਨੀ, ਔਟੋਬਾਇਓਗ੍ਰਾਫੀ) ਲਿਖਣ ਦੀ ਰੀਤਿ ਤੋਰੀ। ਕੀ ਸੰਸਕ੍ਰਿਤ, ਕੀ ਬ੍ਰਜ-ਭਾਖਾ, ਹਿੰਦੀ ਜਾਂ ਕੋਈ ਹੋਰ ਬੋਲੀ, ਕਿਸੇ ਵਿਚ ਭੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਕਿਸੇ ਨੇ 'ਅਪਨੀ ਕਥਾ' ਨਹੀਂ ਸੀ ਲਿਖੀ। ਗੁਰੂ ਸਾਹਿਬ ਦੀ 'ਅਪਨੀ ਕਥਾ' ਦੀਆਂ ਸਭ ਤੋਂ ਵੱਡੀਆਂ ਖ਼ੂਬੀਆਂ ਉਸ ਦੀ ਯਥਾਰਤ ਅਤੇ ਨਿਰਪਖਤਾ ਹਨ। ਇਹੋ ਹੀ ਇਤਿਹਾਸ ਦੇ ਦੋ ਵੱਡੇ ਗੁਣ ਹਨ। ਸਮੇਂ ਦੇ ਰਵਾਜ ਅਨੁਸਾਰ ਇਸ ਕਥਾ ਦੇ ਕਵਿਤਾ ਵਿਚ ਲਿਖੇ ਹੋਏ ਹੋਣ ਦੇ ਬਾਵਜੂਦ ਬਿਆਨ ਵਿਚ ਕਾਫੀ ਸੰਕੋਚ ਹੈ ਅਤੇ ਮੁਬਾਲ਼ਗਾ (ਅਤਿ ਉਕਤੀ) ਉੱਕਾ ਹੀ ਨਹੀਂ ਹੈ। ਵੈਰੀ ਲਈ ਭੀ ਕਿਧਰੇ ਕੋਈ ਕੌੜੀ ਕਠੋਰ ਬੋਲੀ ਨਹੀਂ ਵਰਤੀ ਹੋਈ।"

ਗੁਰੂ ਪਿਆਰਿਓ ! ਜਿਹੜੀ ਆਤਮਾ ਨਿਰੰਤਰ ਸਿਮਰਨ ਕਰਦੀ

ਕਰਦੀ ਪ੍ਰਭੂ ਨਾਲ ਇਕਮਿਕ ਹੋ ਗਈ ਸੀ, ਉਹ ਆਪਣੇ ਪ੍ਰੀਤਮ ਨਾਲੋਂ ਵਿਛੜ ਕੇ ਰੌਲੇ ਗੌਲੇ ਵਾਲੇ ਸੰਸਾਰ ਵਿਚ ਆਉਣ ਦਾ ਕਿਵੇਂ ਸੰਕਲਪ ਕਰ ਸਕਦੀ ਸੀ? ਨਹੀਂ। ਇਹ ਤਾਂ "ਜੋ ਜੋ ਹੁਕਮ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ॥" (ਪੰਨਾ ੧000) ਵਾਲੀ ਕ੍ਰਿਆ ਦੀ ਪਾਲਨਾ ਸੀ ਜਿਸ ਦਾ ਉਲੇਖ 'ਅਪਨੀ ਕਥਾ' ਵਿਚ "ਚਿਤ ਨ ਭਯੋ ਹਮਰੋ ਆਵਨ ਕੈ" ਵਾਲੀਆਂ ਰਹੱਸ ਭਰਪੂਰ ਪੰਗਤੀਆਂ ਦੁਆਰਾ ਕੀਤਾ ਗਿਆ ਹੈ। ਜਦ ਅਕਾਲ ਪੁਰਖ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਦੂਈ ਦੂਰ ਹੋ ਗਈ ਹੋਵੇ ਅਤੇ "ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥ ਤਉ ਕਿਰਪਾ ਤੇ ਸੁਖੁ ਪਾਇਆ॥" (ਪੰਨਾ 884) ਵਾਲੀ ਸਥਿਤੀ ਹਾਸਲ ਹੋ ਗਈ ਹੋਵੇ, ਫਿਰ ਇਸ ਤੋਂ ਵੱਡੀ ਹੋਰ ਕੀ ਪ੍ਰਾਪਤੀ ਹੋ ਸਕਦੀ ਹੈ? ਨਾਮ-ਸਿਮਰਨ ਤੇ ਅਧਿਕ ਤਪੱਸਿਆ ਵਾਲੀ ਘਾਲਨਾ ਸਦਕਾ ਗੁਰੂਦੇਵ ਪਿਤਾ ਜੀ ਨੂੰ ਨਿਰ ਵਿਕਲਪ, ਅਨੰਦਮਈ ਅਵਸਥਾ ਨਸੀਬ ਹੋਈ। ਜਿਸ ਨੂੰ ਬੇਗ਼ਮਪੁਰੇ ਦਾ ਵਾਸੀ ਹੋਣਾ ਨਸੀਬ ਹੋ ਜਾਵੇ, ਉਹ ਸੰਸਿਆ ਭਰੇ ਸੰਸਾਰ ਵਿਚ ਆਉਣਾ ਕਿਵੇਂ ਪਸੰਦ ਕਰ ਸਕਦਾ ਹੈ? ਪਰ "ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ" (ਪੰਨਾ ੪੭੧) ਵਾਲੇ ਵਾਕ ਦੀ ਅਵਸ਼ ਪਾਲਨਾ ਕਰਨੀ ਪੈਂਦੀ ਹੈ।

ਸੋ ਦਸਮੇਸ਼ ਜੀ ਬੜੀ ਗੰਭੀਰਤਾ ਨਾਲ ਅਕਾਲ ਪੁਰਖ (ਪਿਤਾ) ਜੀ ਦੇ ਸਨਮੁਖ ਦੋਵੇਂ ਹੱਥ ਜੋੜ ਕੇ ਖੜੇ ਹੋ ਗਏ ਅਤੇ ਨਿਮਰਤਾ ਸਹਿਤ ਖ਼ਾਲਸਾ ਪੰਥ ਦਾ ਨਿਰਮਾਣ ਕਰਨ ਲਈ ਸਹਾਇਤਾ ਮੰਗੀ:-

ਠਾਢ ਭਯੋ ਮੈ ਜੋਰਿ ਕਰ, ਬਚਨ ਕਰਾ ਸਿਰ ਨਯਾਏ॥
ਪੰਥ ਚਲੈ ਤਬ ਜਗਤ ਮਹਿ, ਜਬ ਤੁਮ ਕਰਹੁ ਸਹਾਇ॥ [ਬਚਿਤ੍ਰ ਨਾਟਕ

ਆਪਣੀ ਕਥਾ ਦਾ ਵਰਣਨ ਸੰਖੇਪ ਰੂਪ ਵਿਚ ਹੈ। ਬਾਕੀ ਪਿਉ ਪੁੱਤਰ ਦੀ ਜੋ ਪਰਸਪਰ ਵਾਰਤਾਲਾਪ ਹੋਈ, ਉਸ ਨੂੰ ਕੌਣ ਬੁਝ ਸਕਦਾ ਹੈ? ਸੰਤ ਸਿਪਾਹੀ ਵਾਲੀ ਬ੍ਰਿਤੀ ਦਾ ਪ੍ਰਾਪਤ ਹੋਣਾ ਕੋਈ ਸਾਧਾਰਨ ਗਲ ਨਹੀਂ। ਜਿਥੇ ਰਬੀ-ਰਹਿਮਤ ਹੋ ਜਾਂਦੀ ਹੈ, ਉਥੇ ਕਿਸੇ ਗਲ ਦੀ ਕਸਰ ਨਹੀਂ ਰਹਿ ਜਾਂਦੀ? ਖ਼ਾਲਸਾ ਪੰਥ ਦੀ ਸਿਰਜਨਾ ਲਈ ਧੁਰ ਕੀ ਬਾਣੀ, ਬੀਰ-ਰਸੀ ਬ੍ਰਿਤੀ ਤੇ ਕੁਰਬਾਨੀ ਦੇ ਨਾਲ ਸਹਿਨਸ਼ੀਲਤਾ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦੀ ਹੈ। ਸਭ ਕੁਝ ਪ੍ਰਾਪਤ ਹੋਣ ਤੇ ਵੀ ਵਾਹਿਗੁਰੂ ਜੀ ਦੀ ਵਡਿਆਈ ਕਰਨੀ, ਆਪਣਾ-ਆਪਾ ਨਾ ਜਣਾਉਣਾ, ਆਪਣੇ ਅੰਮ੍ਰਿਤ ਬਚਨਾਂ ਰਾਹੀਂ ਮਨੁੱਖਤਾ ਨੂੰ ਜਾਗਰੂਕ ਕਰਨ ਹਿਤ ਇਉਂ ਆਖਣਾ ਕੇਵਲ ਸਾਹਿਬ-ਏ-ਕਮਾਲ ਜੀ ਦੇ ਹਿੱਸੇ ਹੀ ਆਇਆ ਹੈ:-

ਜੋ ਹਮ ਕੋ ਪਰਮੇਸੁਰ ਉਚਰ ਹੈ ॥

ਤੇ ਸਭ ਨਰਕ ਕੁੰਡ ਮਹਿ ਪਰ ਹੈਂ ॥
ਮੋ ਕੋ ਦਾਸ ਤਵਨ ਕਾ ਜਾਨੋ ॥
ਯਾ ਮੈ ਭੇਦ ਨ ਰੰਚ ਪਛਾਨੋ ॥
ਮੈ ਹੌ ਪਰਮ ਪੁਰਖ ਕੋ ਦਾਸਾ ॥
ਦੇਖਨ ਆਯੋ ਜਗਤ ਤਮਾਸਾ ॥
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋ ॥
ਮ੍ਰਿਤ ਲੋਗ ਤੇ ਮੋਨਿ ਨ ਰਹਿ ਹੌਂ ॥ [ਬਚਿਤ੍ਰ ਨਾਟਕ

ਗੁਰੂ ਸਵਾਰਿਓ ! ਖ਼ਾਲਸਾ ਕੋਈ ਭੇਖ ਨਹੀਂ। ਖ਼ਾਲਸਾ ਉਸ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਮਿਲਾਵਟ ਨਾ ਹੋਵੇ, ਨਿਰੋਲ ਅਕਾਲ ਪੁਰਖ ਦਾ ਹੁਕਮੀ ਬੰਦਾ ਹੋਵੇ। ਅੰਦਰੋਂ ਬਾਹਰੋਂ ਨਿਰਮਲ ਹੋਵੇ। ਖ਼ਾਲਸੇ ਦੀ ਸਾਜਨਾ ਦਾ ਤਤਸਮ ਰੂਪ ਵਿਚ ਇਹ ਭਾਵ ਹੈ:-

ੳ) ਪਹਿਲਾ ਮਰਣ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥
[ਪੰਨਾ ੧੧੦੨

ਅ) ਕਹੁ ਕਬੀਰ ਜਨ ਭਏ ਖਾਲਸੇ
ਪ੍ਰੇਮ ਭਗਤਿ ਜਿਹ ਜਾਨੀ ॥ [ਪੰਨਾ ੬੫੫

ਖ਼ਾਲਸਾ ਕੇਵਲ ਅਕਾਲ ਪੁਰਖ ਦਾ ਉਪਾਸ਼ਕ ਸੀ, ਨਾ ਪਥਰ-ਪੂਜਕ ਸੀ ਅਤੇ ਨਾ ਹੀ, 'ਪਛਿਮਿ ਅਲਹ ਮੁਕਾਮਾ' (ਪੰਨਾ 1349) ਦਾ ਅਨੁਆਈ ਸੀ। ਖ਼ਾਲਸਾ ਤਾਂ 'ਸਭ ਮਹਿ ਸਾਚਾ ਏਕੋ ਸੋਈ' (ਪੰਨਾ 1350) ਦਾ ਪ੍ਰਚਾਰਕ ਸੀ। ਉਸ ਸਮੇਂ ਮਲੇਛ ਬ੍ਰਿਤੀ ਬੜੇ ਜੋਬਨ ਵਿਚ ਸੀ। ਰਾਜਪੂਤ ਤੇ ਮੁਗਲ ਰਾਜੇ ਹਿੰਦੂ ਔਰਤਾਂ ਨੂੰ ਆਪਣੀ ਮਰਜ਼ੀ ਨਾਲ ਚੁਕ ਕੇ ਹਰਮਾਂ ਵਿਚ ਲੈ ਜਾਂਦੇ ਸਨ। ਨਵ-ਵਿਆਹੀਆਂ ਸੁੰਦਰ ਇਸਤ੍ਰੀਆਂ ਦੇ ਡੋਲੇ ਮੁਸਲਮਾਨ ਹਾਕਮਾਂ ਨੂੰ ਪੇਸ਼ ਕੀਤੇ ਜਾਂਦੇ ਸਨ।

ਖ਼ਾਲਸੇ ਦੀ ਸਾਜਨਾ ਸਿਖ ਕੌਮ ਲਈ ਸ਼ਕਤੀ ਦਾ ਇਕ ਸਿਖਰ ਸੀ। ਗੁਰੂ ਸਾਹਿਬ ਜੀ ਦੀ ਆਤਮਾ ਚੋਂ ਨਿਕਲੇ ਹੋਏ ਨਿਰਭੈ ਬਚਨ :-

ਨਾ ਕਾਨ ਕਾਹੂ ਕੀ ਧਰੋਂ॥ ਕਹਯੋ ਪ੍ਰਭੂ ਸੁ ਮੈ ਕਰੋ ॥
[ਬਚਿਤ੍ਰ ਨਾਟਕ

ਬੇ-ਪਰਵਾਹੀ ਵਾਲੇ ਮਾਰਗ ਦਰਸ਼ਨ ਦੀ ਸਥਾਪਨਾ ਕਰਨ ਵਾਲੇ ਸਨ। ਖ਼ਾਲਸੇ ਨੂੰ ਗੁਰਦੇਵ ਪਿਤਾ ਜੀ ਨੇ ਪਖੰਡ ਦੂਰ ਕਰਨ ਲਈ ਜੋ ਸੱਚ ਰੂਪ ਨਾਹਰਾ, 'ਬੋਲੈ ਸੋ ਨਿਹਾਲ' ਦਾ ਜੈਕਾਰਾ ਬਖ਼ਸ਼ਿਆ, ਇਹ ਸ਼ਾਹ ਮਾਰਗ ਤੇ ਚਲਣ ਚਲਾਉਣ ਲਈ ਸਫਲਤਾ ਦਾ ਵੱਡਾ ਚਿੰਨ ਸੀ। ਹਕੂਮਤ ਨੇ ਆਪਣੇ ਵਲੋਂ ਸਿਖਾਂ ਨੂੰ ਦਬਾਉਣ ਦਾ ਪੂਰਾ ਤਾਣ ਲਾਇਆ ਪਰ ਗੁਰੂ

ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜੋ 'ਜ਼ਫਰਨਾਮਾ' ਲਿਖਿਆ, ਉਸ ਵਿਚ ਸਪਸ਼ਟ ਲਿਖ ਦਿਤਾ :-

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥

ਅਰਥਾਤ ਜਦ ਸਾਰੇ ਹੀਲੇ ਬਹਾਨੇ ਖ਼ਤਮ ਹੋ ਜਾਣ (ਭਾਵ ਪਾਣੀ ਸਿਰੋਂ ਲੰਘ ਜਾਵੇ) ਤਾਂ ਤਲਵਾਰ ਉਤੇ ਹੱਥ ਰਖਣਾ ਜਾਇਜ਼ ਹੈ, ਭਾਵ ਅਤੀ ਮੁਸ਼ਕਲ ਸਮਾਂ ਆ ਬਣੇ ਤਾਂ ਦੰਡ ਦੇਣਾ ਹੀ ਯੋਗ ਹੁੰਦਾ ਹੈ।

ਤਵਾਰੀਖ ਸਿਖਾਂ (ਫ਼ਾਰਸੀ) ਦੇ ਲੇਖਕ ਖ਼ੁਸ਼ਵਖਤ ਰਾਏ ਲਿਖਦੇ ਹਨ ਕਿ ਔਰੰਗਜ਼ੇਬ ਨੇ ਫੌਜਦਾਰ ਸਰਹੰਦ ਵਲ ਇਕ ਤਾੜਨਾ ਭਰਿਆ ਹੁਕਮ ਭੇਜਿਆ:-

"ਗੁਰੂ ਗੋਬਿੰਦ (ਦਾਸ) ਸਾਧੂ ਬਣ ਕੇ ਆਪਣੇ ਵਡੇਰਿਆਂ ਵਾਂਗ ਰਹੇ। ਸਿਖਾਂ ਪਾਸੋਂ ਸੱਚਾ ਪਾਤਸ਼ਾਹ ਨਾ ਅਖਵਾਏ। ਜਮੀਅਤ ਜਮਾ ਕਰਨ ਤੋ ਬਾਜ਼ ਆ ਜਾਏ। ਝਰੋਖੇ ਵਿਚ ਬਹਿ ਕੇ ਦਰਸ਼ਨ ਦੇਣ ਤੇ ਨਮਸਕਾਰਾ ਕਰਾਉਣ ਆਦਿ ਬਾਦਸ਼ਾਹੀ ਤੌਰ ਤਰੀਕੇ ਛਡ ਦੇਵੇ। ਤਦ ਭਲਾ ਨਹੀਂ ਤਾਂ ਉਸ ਦਾ ਘਰ ਘਾਟ ਬਰਬਾਦ ਕਰਨ ਤੇ ਉਸ ਨੂੰ ਵਤਨੋ ਕਢ ਦੇਣ ਦੀ ਕੋਸ਼ਸ਼ ਕੀਤੀ ਜਾਵੇ।"

ਗੁਰੂ ਸਾਹਿਬ ਨੇ ਉਪਰੋਕਤ ਹੁਕਮ ਨੂੰ ਚੈਲੰਜ ਸਮਝ ਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਨਾਲ ਹੀ ਐਲਾਨ ਕੀਤਾ:-

ਇਨ ਗਰੀਬ ਸਿਖਨ ਕੋ ਦੇਊਂ ਪਾਤਿਸ਼ਾਹੀ ॥
ਯਾਦ ਕਰੈਂ ਹਮਰੀ ਗੁਰਿਆਈ ॥

ਇਸ ਵਿਤਕਰੇ ਭਰੀ ਨੀਤੀ ਨੂੰ ਮੁਖ ਰਖ ਕੇ ਸੰਸਾਰ ਵਿੱਚ ਬਹੁਤ ਖ਼ੂਨ ਖ਼ਰਾਬਾ ਹੋਣਾ ਸੀ, ਕਿਉਂਕਿ ਹਿੰਦੂਆਂ ਦਾ ਖ਼ੂਨ ਖੌਲਣੋਂ ਬੰਦ ਹੋ ਗਿਆ ਸੀ ਅਤੇ ਮੁਰਦਿਹਾਨੀ ਛਾ ਗਈ ਸੀ। ਫਿਰ ਧਰਮ ਮੰਦਰਾਂ ਨੂੰ ਢਾਹ ਕੇ ਮਸੀਤਾਂ ਉਸਾਰੀਆਂ ਜਾ ਰਹੀਆਂ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਧੁਰੋਂ ਆਈ ਬਾਣੀ ਦਾ ਸੰਪਾਦਨ ਵੇਖ ਕੇ ਕਾਜ਼ੀਆਂ ਤੇ ਮੁਸਲਮਾਨ ਹਾਕਮਾਂ ਅੰਦਰ ਈਰਖਾ ਦੇ ਭਾਂਬੜ ਬਲ ਰਹੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥" ਇਹ ਬੇਮਿਸਾਲ ਸ਼ਹੀਦੀ ਸੀ। ਜਿਸ ਧਰਮ ਦਾ ਆਪ ਮੁਦਈ ਨਾ ਹੋਣਾ ਪਰ ਜ਼ੁਲਮ ਵੇਖ ਕੇ ਆਪਣੇ ਜੀਵਨ ਦਾ ਬਲੀਦਾਨ ਦੇਣਾ, ਕੋਈ ਮਾਮੂਲੀ ਗਲ ਨਹੀਂ। ਬਸ, ਧਾਰਮਿਕ ਜਾਗ੍ਰਤੀ ਲਈ ਸਤਿਗੁਰਾਂ ਨੇ ਬਿਗਲ ਵਜਾ ਦਿਤਾ, ਮੁਗ਼ਲਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਲੋਕਾਈ ਵਿਚ ਨੰਗਾ ਕਰ ਦਿਤਾ। ਨਾਲ ਹੀ ਇਹ ਬਚਨ

ਕੀਤਾ ਕਿ ਖ਼ਾਲਸੇ ਨੂੰ ਹੁਣ ਉਹ ਸਰੂਪ ਬਖ਼ਸ਼ਿਆ ਹੈ ਜੋ ਲਖਾਂ ਵਿਚ ਬੈਠਾ ਹੋਇਆ ਛੁਪੇਗਾ ਨਹੀਂ।

ਆਪ ਜੀ ਨੇ ਛੂਤ ਛਾਤ ਦਾ ਰੋਗ ਓਦੋਂ ਹੀ ਕਟ ਦਿਤਾ ਜਦੋਂ ਨੀਵੀਆਂ ਜਾਤਾਂ ਦੇ ਵਰਗ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆ ਗਏ ਸਨ, ਇਹ ਮਾਨੋ ਸਰਕਾਰ ਦੇ ਵਿਰੁੱਧ ਬਗਾਵਤ ਦਾ ਨੀਂਹ-ਪੱਥਰ ਰਖ ਦਿਤਾ ਸੀ। ਇਸ ਵਿਚ ਸੰਦੇਹ ਨਹੀਂ ਲੋਕਾਂ ਉਤੇ ਰਾਜਸੀ ਜ਼ੁਲਮ ਵਿਕਰਾਲ ਰੂਪ ਧਾਰ ਗਿਆ ਸੀ ਪਰ ਬ੍ਰਾਹਮਣੀ ਸਮਾਜ ਵਿਚ ਫਿਰ ਵੀ ਟਕਰ ਲੈਣ ਦੀ ਜੁਰਅਤ ਨਾ ਪਈ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਭਾਵ ਕੇਸਗੜ੍ਹ ਦੇ ਪਾਵਨ ਅਸਥਾਨ ਉਤੇ ਸਿਖ ਸੰਗਤਾਂ ਦਾ ਭਾਰੀ ਇਕੱਠ ਬੁਲਾਇਆ। ਆਪ ਧੁਰੋਂ ਜੋ ਅੰਮ੍ਰਿਤ-ਮਿਸ਼ਨ ਲੈ ਕੇ ਆਏ ਸਨ, ਉਸ ਨਾਲ ਸਾਰਿਆਂ ਵਿਚ ਇਕ ਰੂਹ ਫੂਕ ਦਿਤੀ। ਇਸ ਤਰ੍ਹਾਂ ਜੰਗਲਾਂ ਵਿਚ ਝਟ ਗੁਜ਼ਾਰਨ ਵਾਲਾ ਖ਼ਾਲਸਾ ਅਨੰਦਪੁਰ ਸਾਹਿਬ ਦਾ ਵਾਸੀ ਬਣ ਗਿਆ "ਵਹਿ ਪ੍ਰਗਟਿਓ ਮਰਦ ਅਗੰਮੜਾ, ਵਰਿਆਮ ਅਕੇਲਾ ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ"।

'ਬੇ ਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ' ਜੀ ਨੂੰ ਸਿਖ ਸਮਾਜ ਦੀ ਨਿਰੀਖਣਾ ਕਰਨ ਤੇ ਪਤਾ ਚਲਿਆ ਕਿ ਸੰਗਤਾਂ ਵਲੋਂ ਜੋ ਮਸੰਦਾਂ ਰਾਹੀਂ ਕਾਰ-ਭੇਟ, ਦਸਵੰਧ, ਮੰਨਤ, ਗੋਲਕ ਆਦਿ ਗੁਰੂ ਜੀ ਦੇ ਖ਼ਜ਼ਾਨੇ ਵਿਚ ਪਾਉਣ ਲਈ ਭੇਜੀ ਜਾਂਦੀ ਸੀ ਉਹ ਮਸੰਦ ਹੇਰਾ ਫੇਰੀ ਕਰਕੇ ਆਪ ਹੀ ਹੜਪ ਕਰ ਜਾਂਦੇ ਸਨ। ਮਸੰਦਾਂ ਦੀ ਇਸ ਬਦਦਿਆਨਤੀ ਨੂੰ ਰੋਕਣ ਲਈ ਖ਼ਾਲਸਾ ਪੰਥ ਦੀ ਸਿਰਜਨਾ ਤੋਂ ਬਿਨਾ ਹੋਰ ਕੋਈ ਚਾਰਾ ਬਾਕੀ ਨਹੀਂ ਸੀ ਰਹਿ ਗਿਆ।

ਇਸ ਲਈ ਦਸਮੇਸ਼ ਪਿਤਾ ਜੀ ਨੇ ਖ਼ਾਲਸੇ ਨੂੰ ਕੇਵਲ ਆਪਣਾ ਰੂਪ ਹੀ ਨਹੀਂ ਬਖ਼ਸ਼ਿਆ ਸਗੋਂ ਆਪਣਾ 'ਸਤਿਗੁਰੂ' ਮੰਨਿਆ। ਸਰਬਲੋਹ ਗ੍ਰੰਥ ਵਿਚ ਅੰਕਿਤ ਬਚਨ ਖ਼ਾਲਸੇ ਦੀ ਸਹੀ ਸੂਰਤ ਤੇ ਮੂਰਤਿ ਨੂੰ ਇਉਂ ਪ੍ਰਗਟਾਉਂਦੇ ਹਨ:-

ਖਾਲਸਾ ਮੇਰੋ ਸਤਿਗੁਰ ਪੂਰਾ ॥
ਖ਼ਾਲਸਾ ਮੇਰੋ ਸਜਨ ਸੂਰਾ ॥



# ਪੰਜਾਂ ਪਿਆਰਿਆਂ ਦਾ ਬਾਣਾ

ਸੰਸਾਰ ਵਿੱਚ ਅਨੇਕ ਪ੍ਰਕਾਰ ਦੇ ਮਤ ਫਿਰਕੇ ਹਨ ਜਿਵੇਂ ਹਿੰਦੂ, ਮੁਸਲਮਾਨ, ਈਸਾਈ, ਜੋਗੀ, ਸੰਨਿਆਸੀ ਤੇ ਉਦਾਸੀ ਆਦਿ। ਕਿਸੇ ਮਨੁੱਖ ਦੇ ਮੱਥੇ ਤੋਂ ਇਹ ਨਹੀਂ ਪਤਾ ਲਗ ਸਕਦਾ ਕਿ ਉਹ ਕਿਹੜੇ ਧਰਮ ਨਾਲ ਜੁੜਿਆ ਹੋਇਆ ਹੈ। ਸਭ ਧਰਮਾਂ ਦੀ ਬਾਹਰਲੀ ਪਛਾਣ ਉਨ੍ਹਾਂ ਦੇ ਬਾਣੇ ਤੇ ਰੰਗ ਤੋਂ ਹੁੰਦੀ ਹੈ ਪਰ 'ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ' (ਭਾ.ਗੁ. ੩-੫(੪) ਅਤੇ 'ਗੁਰਮੁਖਿ ਪੰਥ ਨਿਰੋਲ ਸਚੁ ਸੁਹਾਣੀਐ' (ਭਾ.ਗੁ. ੨੨-੧੪(੬) ਵਾਲਾ ਸੰਕੇਤ 'ਵਾਲਹੁ ਨਿਕਾ ਆਖੀਐ ਗੁਰ ਪੰਥ ਨਿਰਾਲਾ' ਖਾਲਸਾ ਪੰਥ ਦੀ ਪੁਸ਼ਟੀ ਤੇ ਪਛਾਣ ਦਾ ਪ੍ਰਤੀਕ ਹੈ। ਉਤਮ, ਮਧਮ, ਨੀਚ, ਤਿੰਨਾਂ ਭਾਵਾਂ ਚੋਂ ਨਿਕਲ ਕੇ 'ਹਰਿ ਸਰਣਾਈ ਹਰਿ ਕੇ ਲੋਗ' ਬਣੀਦਾ ਹੈ। ਸਦਕੇ ਜਾਈਏ ਉਸ ਸਿਰਜਣਹਾਰ ਸਿਰੰਦੇ ਤੋਂ ਜੋ ਆਪ 'ਵਰਨਾ ਚਿਹਨਾ ਬਾਹਰਾ' ਹੁੰਦਾ ਹੋਇਆ ਸਭਨਾ ਜੀਆਂ ਦੇ ਅੰਦਰ ਸਰਬੰਗੀ ਰੂਪ ਵਿਚ ਵਿਆਪਕ ਹੋ ਰਹਿਆ ਹੈ।

ਖ਼ਾਲਸੇ ਦੀ ਸਾਜਨਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜੋ ਬਾਣਾ ਪਾਇਆ ਸੀ, ਉਸ ਦਾ ਰੰਗ ਨੀਲਾ ਸੀ ਪਰ ਤਵਾਰੀਖ ਗੁਰੂ ਖ਼ਾਲਸਾ ਦੇ ਕਰਤਾ ਗਿ. ਗਿਆਨ ਸਿੰਘ ਨੇ ਪੰਜ ਪਿਆਰਿਆਂ ਨੂੰ ਸੁਫੈਦ ਪੁਸ਼ਾਕੇ ਧਾਰਨ ਕਰਾਉਣ ਦੀ ਗਲ ਲਿਖੀ ਹੈ-

"ਗੁਰੂ ਜੀ ਨੇ ਸਰਬਲੋਹ ਦੇ ਬਾਟੇ ਵਿਚ ਸਤਲੁਜ ਦਾ ਜਲ ਪਾ ਕੇ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਕੱਛ, ਕ੍ਰਿਪਾਨਾਦਿਕ ਤੇ ਸੁਫੈਦ ਪੁਸ਼ਾਕੇ ਧਾਰਨ ਕਰਾ, ਆਪਣੇ ਸਨਮੁਖ ਖੜੇ ਕਰ ਹੁਕਮ ਦਿਤਾ ਕਿ ਸ੍ਰੀ ਵਾਹਿਗੁਰੂ ਦਾ ਜਾਪ ਤੇ ਅਕਾਲ ਪੁਰਖ ਦਾ ਧਯਾਨ ਕਰਦੇ ਰਹੋ ਤੇ ਆਪ ਉਸ ਬਾਟੇ ਵਿਚ ਸਿੱਧੀ ਧਾਰ ਖੰਡਾ ਫੇਰਦੇ ਅੰਮ੍ਰਿਤ ਤਿਆਰ ਕਰਨ ਲਗੇ। (ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ਪਹਿਲਾ, ਪੰਨਾ 859)

ਹੇਠ ਲਿਖੀਆਂ ਪੁਰਾਤਨ ਇਤਿਹਾਸਕ ਗਵਾਹੀਆਂ ਦੇ ਸਨਮੁਖ ਉਪ੍ਰੋਕਤ ਕਥਨ ਗ਼ਲਤ ਹੈ।

### ਪਹਿਲੀ ਗਵਾਹੀ-

ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ ॥

ਬਹੁਰ ਤੀਸਰੋ ਪੰਥ ਕੀਜੌਂ ਪ੍ਰਧਾਨੀ ॥
ਕਰੂੰ ਖ਼ਾਲਸਾ ਪੰਥ ਤੀਜੋ ਪ੍ਰਵੇਸ਼ਾ ॥
ਜਗੇ ਸਿੰਘ ਜੋਧੇ ਧਰੈ ਨੀਲ ਭੇਸਾ ॥

(ਭਗਉਤੀ ਛਕੇ ਪਾਤਿਸ਼ਾਹੀ ੬ਵੀਂ ਛੰਤ ੫ ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਸੰਪਾਦਕ ਬਾਬਾ ਰਣੀ ਸਿੰਘ ਜੀ ਬੁਰਹਾਨਪੁਰ ਸੀ.ਪੀ)

## ਦੂਜੀ ਗਵਾਹੀ–

ਸੀਸ ਕੇਸ ਰਖਣੇ ਸਪਾਹੀ ਕਰਣੇ ॥
ਪੱਗ ਸੀਸ ਬੰਧਵਾਇ ਸਿੰਘ ਨਾਮ ਧਰਣੇ ॥
ਮਹਾ ਕਾਲ ਦਾ ਬਾਣਾ ਨੀਲਾ ਪਹਰਾਵਣਾ ॥
ਕਰਣ ਯੁਧ ਨਾਲ ਤੁਰਕਾਂ ਦੇ, ਤੁਰਕਾਂ ਨੂੰ ਮਾਰ ਹਟਾਵਣਾ॥

(ਬੰਸਾਵਲੀ ਨਾਮਾ ਭਾ. ਕੇਸਰ ਸਿੰਘ ਛਿਬਰ ੧੮੨੬ ਬਿਕ੍ਰਮੀ)

## ਤੀਜੀ ਗਵਾਹੀ–

ਮਹਿਮਾ ਪ੍ਰਕਾਸ਼ ਵਾਰਤਕ ਲੇਖਕ ਕਿਰਪਾਲ ਸਿੰਘ ਭਲਾ (ਰਚਨਕਾਲ ੧੭੯੮ ਬਿਕ੍ਰਮੀ) ਵਿਚ 'ਨੀਲੰਬਰੀ' ਬਾਣੇ ਦਾ ਜ਼ਿਕਰ ਮੌਜੂਦ ਹੈ–

"ਨਵ ਤਨ ਮਰਯਾਦਾ ਕੀ ਸੀਸ ਨੀਲਾਂਬਰ ਧਰੀ। ਇਕ ਚਮਚਾ ਲੋਹੇ ਕਾ ਮੰਗਵਾ ਕਰ ਖੰਡੇ ਕੋ ਸਨਾਨ ਕਰਵਾ ਖੰਡੇ ਕੀ ਪਾਹੁਲ ਹੁਈ"

## ਚੌਥੀ ਗਵਾਹੀ–

'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵੇਂ ਨੇ ਸਾਲ ਸਤਾਰਾਂ ਸੋ ਛਿਆਵਨ ਬੈਸਾਖੀ ਦੇ ਦਿਨ ਪਾਂਚ ਸਿਖੋ ਕੋ ਖੰਡੇ ਕੀ ਪਾਹੁਲ ਦਈ, ਸਿੰਘ ਨਾਮ ਰਖ।

ਪ੍ਰਥਮੰ ਦਯਾ ਰਾਮ ਸੋਫਤੀ ਖਤ੍ਰੀ ਸਿੰਘ, ਬਨਾ, ਸਬ ਕੇ ਨੀਲਾਂਬਰ ਪਹਨਾਏ ਵਹੀ ਬੇਸ ਆਪਣਾ ਕੀਆ।

(ਭੱਟ ਬੋਹਥ ਦਾ ਪੁਤ੍ਰ ਤੇ ਭਾਈ ਕੀਰਤੀਏ ਦਾ ਪੋਤ੍ਰਾ, ਭਾਈ ਦੇਸਾ ਸਿੰਘ ਗੁਰੂ ਸਾਹਿਬ ਦਾ ਸਮਕਾਲੀ)

## ਪੰਜਵੀਂ ਗਵਾਹੀ–

ਉਹ ਗੁਰਗੋਬਿੰਦ ਹੋਇ ਪ੍ਰਗਟਿਆ, ਦਸਵੇਂ ਅਵਤਾਰਾ ॥
ਜਿਨ ਅਲਖ ਅਕਾਲ ਨਿਰੰਜਨਾ ਜਪਿਓ ਕਰਤਾਰਾ ॥
ਜਿਨ ਪੰਥ ਚਲਾਇਓ ਖਾਲਸਾ ਧਰ ਤੇਜ ਕਰਾਰਾ ॥
ਸਿਰ ਕੇਸ ਧਾਰ ਗਹਿ ਖੜਗ ਕੋ ਸਭ ਦੁਸ਼ਟ ਪਛਾਰਾ ॥

ਇਉਂ ਉਪਜੇ ਸਿੰਘ ਭੁਜੰਗੀਏ, ਨੀਲੰਬਰ ਧਾਰਾ ॥
[ਭਾ. ਗੁਰਦਾਸ ਸਿੰਘ ਵਾਰ ੪੧

**ਛੇਵੀਂ ਗਵਾਹੀ–**

ਅਜਾ ਰੋਜ਼ ਜੁਕਾਰ ਬਯਿਸ ਸੇਤਵ ਲਿਬਾਸ ॥
ਨੀਲਗੂੰ ਅਖਿਤਿਆਰ ਕਰਦ ॥.....
(ਤਵਾਰੀਖ ਸਿਖਾਂ–ਲੇਖਕ ਮੁਨਸ਼ੀ ਖ਼ੁਸ਼ਵਖਤ ਰਾਏ, ਪੰਨਾ ੨੭–੨੮ ਸੰਮਤ ੧੮੯੮)

ਸੰਖੇਪ ਜੀਵਨ ਗੁਰੂ ਗੋਬਿੰਦ ਸਿੰਘ ਰਚਿਤ ਡਾ. ਤ੍ਰਿਲੋਚਨ ਸਿੰਘ ਵਿਚ ਅੰਕਿਤ ਹੈ:–

"ਜਿਹੜਾ ਨੀਲੰਬਰ ਬਾਣਾ, ਰਾਜ ਦਰਬਾਰਾਂ ਵਿਚ ਪਹਿਨਿਆ ਜਾਂਦਾ ਸੀ, ਉਹ ਸਰਬਤ ਖ਼ਾਲਸੇ ਨੂੰ ਪਹਿਨਾਇਆ।"

ਵਰਤਮਾਨ, ਕੇਵਲ ਨਿਹੰਗ ਸਿੰਘ ਨੀਲਾ ਬਾਣਾ ਪਹਿਨਦੇ ਹਨ ਜਾਂ ਅਕਾਲੀ ਲੀਡਰ ਨੀਲੀ ਦਸਤਾਰ ਸਜਾਉਂਦੇ ਹਨ। ਨੌਜਵਾਨ ਵੀ ਬੜੇ ਸ਼ੌਕ ਨਾਲ ਨੀਲੇ ਰੰਗ ਦੀਆਂ ਪੱਗਾਂ ਬੰਨ੍ਹਦੇ ਹਨ। ਪੰਥਕ ਤੌਰ ਤੇ ਕੋਈ ਪਾਬੰਦੀ ਨਹੀਂ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਬਣਵਾਇਆ ਇਸ ਉਤੇ ਖੰਡੇ ਵਾਲਾ ਨਿਸ਼ਾਨ ਤੇ ਕੇਸਰੀ ਖਟਾ ਰੰਗ ਦਾ ਫਰਨਾ ਸਜਾਇਆ। ਨਿਹੰਗ ਸਿੰਘ ਨੀਲੇ ਤੇ ਪੀਲੇ ਬਸਤ੍ਰ ਵਿਸ਼ੇਸ਼ ਕਰਕੇ ਪਹਿਨਦੇ ਹਨ। ਖ਼ਾਲਸਾ ਪੰਥ ਵਿਚ ਇਹ ਬੀਰ ਰਸੀ ਰੰਗ ਵੀ ਬਹੁਤ ਪ੍ਰਮਾਣੀਕ ਹੈ। ਕਾਲਾ ਰੰਗ 'ਰੋਸ' ਦੀ ਨਿਸ਼ਾਨੀ ਹੈ–

ਜਬੈ ਬਾਣ ਲਾਗਿਓ ॥ ਤਬੈ ਰੋਸ ਜਾਗਿਓ ॥

੧੯੮੪ ਦੇ ਦੰਗਿਆਂ ਮਗਰੋਂ ਕੇਸਰੀ ਰੰਗ ਬਹੁਤ ਪ੍ਰਫੁਲਤ ਹੋਇਆ ਪਰ ਭਾਰਤ ਸਰਕਾਰ ਨੂੰ ਨਹੀਂ ਸੁਖਾਇਆ ਕਿਉਂਕਿ ਖ਼ਾਲਸਤਾਨ ਦੀ ਮੰਗ ਕਰਨ ਵਾਲੇ ਇਸ ਰੰਗ ਨੂੰ ਬਹੁਤ ਵਰਤਦੇ ਸਨ, ਇਸ ਕਰਕੇ ਸਰਕਾਰ ਨੌਜਵਾਨਾਂ ਨੂੰ ਪਰੇਸ਼ਾਨ ਕਰਦੀ ਸੀ। ਪਰ ਹਾਲਾਤ ਬਦਲਣ ਕਰਕੇ ਹੁਣ ਕੋਈ ਪਾਬੰਦੀ ਨਹੀਂ।

ਗੁਰਮਤਿ ਸਿਧਾਂਤ ਦੇ ਮੁਤਾਬਿਕ ਬਾਣੀ ਤੋਂ ਬਿਨਾਂ ਨਿਰੇ ਬਾਣੇ ਦਾ ਕੋਈ ਮੁੱਲ ਨਹੀਂ। 'ਖ਼ਾਲਸਾ ਪੰਥ' ਬਾਣੀ ਤੇ ਬਾਣੇ ਨੂੰ ਬਹੁਤ ਮਹੱਤਤਾ ਦਿੰਦਾ ਹੈ ਕਿਉਂਕਿ ਇਸ ਦਾ ਸਿਖ ਰਹਿਤ ਨਾਲ ਗੂੜ੍ਹਾ ਸਬੰਧ ਹੈ।

ਗਿ. ਗੁਰਚਰਨ ਸਿੰਘ ਜੀ ਵੈਦ ਨੇ 'ਵੈਸਾਖੀ ਦੀ ਸਾਖੀ' ਪੁਸਤਕ ਦੇ ਪੰਨਾ 89 ਉਤੇ ਜ਼ਿਕਰ ਕੀਤਾ ਹੈ ਕਿ ਸੰਨ 1926 ਈਸਵੀ ਵਿਚ ਰੰਗਾਂ ਦੇ ਮਾਹਰਾਂ ਦੀ ਇਕ ਕਾਨਫਰੰਸ ਇੰਗਲੈਂਡ ਵਿਚ ਹੋਈ ਜਿਸ ਨੇ ਰੰਗਾਂ ਦੇ

ਅਸਰਾਂ ਬਾਰੇ ਬਣੀ ਵਿਗਿਆਨਕ ਖੋਜ ਦੁਆਰਾ ਨੀਲੇ ਰੰਗ ਬਾਰੇ ਨਿਰਣਾ ਦਿੱਤਾ:-

"ਨੀਲਾ ਰੰਗ ਬ੍ਰਹਮੰਡ ਵਿਚੋਂ ਗਿਆਨ ਅਤੇ ਸ਼ੁਭ ਵਿਚਾਰਾਂ ਦੀਆਂ ਕਿਰਨਾ ਫੜਦਾ ਹੈ। ਮਨ, ਅੱਖੀਆਂ ਅਤੇ ਮਹੌਲ ਨੂੰ ਸੁਖ ਸ਼ਾਂਤੀ ਪ੍ਰਦਾਨ ਕਰਦਾ ਹੈ। ਸਿਆਣੇ ਪੁਰਸ਼ ਇਸੇ ਵਿਚਾਰ ਅਨੁਸਾਰ ਆਪਣੇ ਬੂਹੇ ਅਤੇ ਤਾਕੀਆਂ ਅਗੇ ਨੀਲੇ ਪੜਦੇ ਤਾਣਦੇ ਹਨ।"

ਖੋਜੀ ਸਜਣ ਜਾਣਦੇ ਹਨ ਕਿ ਵੇਦਾਂ ਦੇ ਤਿੰਨ ਰੰਗ ਪ੍ਰਸਿਧ ਹਨ ਜਿਸ ਦੀ ਪੁਸ਼ਟੀ ਭਾ.ਸ. ਗੁਰਦਾਸ ਜੀ ਦੀ ਰਚਿਤ ਪਹਿਲੀ ਵਾਰ ਦੀ ਛੇਵੀਂ ਪਉੜੀ ਤੋਂ ਇੰਜ ਹੁੰਦੀ ਹੈ:-

ਰਿਗ ਨੀਲੰਬਰ, ਜੁਜਰ ਪੀਤ,
ਸਵੇਤੰਬਰ ਕਰ ਸਿਆਮ ਸੁਧਾਰਾ ।

ਭਾਵ ਰਿਗ-ਵੇਦ ਪਾਠੀ ਨੀਲੇ, ਯਜੁਰ ਵੇਦ-ਪਾਠੀ ਪੀਲੇ ਅਤੇ ਸਿਆਮ ਵੇਦ-ਪਾਠੀ ਸਫੈਦ ਵਸਤ੍ਰ ਧਾਰਨ ਕਰਦੇ।

ਗੁਰੂ ਪਾਤਿਸ਼ਾਹ ਜੀ ਨੂੰ ਅਕਾਲ ਪੁਰਖ ਜੀ ਵਲੋਂ ਜੋ ਹੁਕਮ ਮਿਲਦਾ ਰਿਹਾ, ਆਪ ਅੰਮ੍ਰਿਤ ਛਕਾਉਣ ਸਮੇਂ ਉਸ ਦੀ ਪਾਲਨਾ ਕਰਦੇ ਹੋਏ ਨੀਲਾ ਬਾਣਾ ਪਹਿਨਦੇ ਰਹੇ।

ਜਦੋਂ ਸਰਬਤ ਖ਼ਾਲਸਾ ਉਤੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀ ਮੋਹਰ ਲਗ ਗਈ ਫਿਰ ਸਹੋਦਰ ਗੁਰ-ਭਾਈਆਂ ਦਾ ਇਕੋ ਨੀਲਾ ਬਾਣਾ ਹੋਣਾ ਜਰੂਰੀ ਸੀ। ਇਕੋ ਜਿਹੀ ਨੁਹਾਰ ਤੇ ਇਕੋ ਜਿਹੀ ਦਸਤਾਰ, ਇਕੋ ਜਿਹੇ ਕੇਸ ਤੇ ਦਾਹੜੀ ਪੰਜ ਕਕਾਰ, ਅਨੰਦਪੁਰ (ਬੇਗਮਪੁਰੇ) ਦੇ ਵਾਸੀ ਵਜੋਂ ਦੇ ਦਿੱਤਾ, ਇਹ ਇਕਸਾਰਤਾ ਦੀ ਸਿਖਰ ਸੀ।

ਚਿੱਟਾ ਰੰਗ ਸ਼ਾਂਤਕੀ ਦਸ਼ਾ ਅਤੇ ਪਵਿਤਰਤਾ ਦਾ ਸੂਚਕ ਹੈ। ਨਿਰਮਲੇ ਸੰਤ ਆਪਣਾ ਪਹਿਰਾਵਾ ਚਿੱਟਾ ਹੀ ਰਖਦੇ ਹਨ। ਹੋ ਸਕਦਾ ਹੈ ਕਿ ਗਿ. ਗਿਆਨ ਸਿੰਘ ਨੇ ਇਸੇ ਧਾਰਨਾ ਨੂੰ ਮੁਖ ਰਖ ਕੇ ਪੰਜਾਂ ਪਿਆਰਿਆਂ ਦੇ ਸਫ਼ੈਦ ਪੁਸ਼ਾਕੇ ਲਿਖ ਦਿਤੇ ਹੋਣ।

ਨੀਲਾ ਰੰਗ ਅਕਾਸ਼ ਅਤੇ ਖੀਰ ਸਾਗਰ ਦੀ ਵਿਸ਼ਾਲਤਾ ਦਾ ਸੰਕੇਤਕ ਹੈ। ਦਸਮੇਸ਼ ਪਿਤਾ ਸੰਤ ਸਿਪਾਹੀ ਸਨ, ਖ਼ਾਲਸੇ ਦੇ ਹਿਰਦੇ ਵਿੱਚ ਹੁਣ ਤਕ ਵੀ ਇਹ ਭਾਵਨਾ ਝਲਕਾਂ ਮਾਰਦੀ ਹੈ:-

ਚਲੋ ਸਿੰਘੋ ਚਲ ਦਰਸ਼ਨ ਕਰੀਏ,
ਗੁਰੂ ਗੋਬਿੰਦ ਸਿੰਘ ਆਏ ਨੇ।

ਨੀਲਾ ਘੋੜਾ ਬਾਂਕਾ ਜੋੜਾ,
ਹਥ ਪਰ ਬਾਜ ਸਜਾਏ ਨੇ ।
ਪਿਤਾ ਜਿਨ੍ਹਾਂ ਦਾ ਤੇਗ ਬਹਾਦਰ,
ਮਾਤਾ ਗੁਜਰੀ ਜਾਏ ਨੇ ।
ਜਨਮ ਗੁਰਾਂ ਦਾ ਪਟਨੇ ਸਾਹਿਬ ਦਾ,
ਅਨੰਦਪੁਰ ਡੇਰੇ ਲਾਏ ਨੇ ।
ਚਲੋ ਸਿੰਘੋ ਚਲ ਦਰਸਨ ਕਰੀਏ।
ਗੁਰੂ ਗੋਬਿੰਦ ਸਿੰਘ ਆਏ ਨੇ।

ਛੋਟੇ ਹੁੰਦਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਤੇ ਨਗਰ ਕੀਰਤਨ ਸਮੇਂ ਉਪਰੋਕਤ ਗੀਤ ਅਨੇਕਾਂ ਮਾਤਾਵਾਂ, ਭੈਣਾਂ, ਬਚੇ ਬਚੀਆਂ ਪੜ੍ਹਦੇ ਸੁਣਦੇ ਸਨ।

ਸੋ, ਨੀਲੇ ਘੋੜੇ ਤੇ ਚਿਟੇ ਬਾਜ਼ਾ ਵਾਲੇ, ਕਲਗੀਆਂ ਵਾਲੇ ਦਾ ਅਦਭੁਤ ਦਰਸ਼ਨ ਹੁਣ ਤਕ ਅਨੇਕਾਂ ਸ਼ਰਧਾਲੂ ਆਤਮਾਵਾਂ ਨੂੰ ਠੰਡ ਪਾਉਂਦਾ ਹੈ:-

ਅੰਦਰਿ ਸਚਾ ਨੇਹੁ ਲਾਇਆ, ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲ, ਜਾ ਗੁਰੁ ਦੇਖਾ ਸਾਮ੍ਣੇ ॥ [ਪੰਨਾ ੭੫੮



# ਅੰਮ੍ਰਿਤ-ਨਾਮ ਦਾ ਦਾਤਾ ਸਤਿਗੁਰੂ

ਸੰਸਾਰ ਵਿੱਚ ਅੰਨ-ਦਾਤੇ, ਧਨ ਦਾਤੇ, ਦਇਆਵਾਨ, ਪਰਉਪਕਾਰੀ ਸੂਰਮੇ ਅਤੇ ਹੋਰ ਅਨੇਕ ਪ੍ਰਕਾਰ ਦੇ ਦਾਨੀ ਹੋਏ ਹਨ ਪਰ ਅਜ ਤਕ ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਨੀ ਕੋਈ ਨਹੀਂ ਹੋਇਆ। ਆਪ ਜੀ ਨੇ ਨੌ ਸਾਲ ਦੀ ਬਾਲ ਅਵਸਥਾ ਵਿਚ ਆਪਣੇ ਸਤਿਕਾਰ ਯੋਗ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ-ਸਾਕੇ ਮਗਰੋਂ ਗੁਰ-ਗੱਦੀ ਦੀ ਸਭ ਤੋਂ ਵੱਡੀ ਜ਼ਿੰਮੇਵਾਰੀ ਨੂੰ ਸਿਆਣਪ ਤੇ ਸੂਰਬੀਰਤਾ ਨਾਲ ਸੰਭਾਲਿਆ। ਦੀਨਾਂ, ਦੁਖੀਆਂ, ਲਤਾੜੇ ਹੋਏ ਗਰੀਬਾਂ, ਧਰਮੀਆਂ ਨੂੰ ਮੁਗਲ ਸਾਮਰਾਜ ਦੀ ਮਾਰ ਤੋਂ ਬਚਾਉਣ ਹਿਤ ਜਹਾਦੀ ਝੰਡਾ ਖੜਾ ਕਰਨ, ਸੰਗਤਾਂ ਵਿਚ ਸ਼ਸਤਰਾਂ ਦਾ ਪਿਆਰ-ਸਤਿਕਾਰ ਅਤੇ ਆਲੇ ਦੁਆਲੇ ਦੀਆਂ ਸ਼ਕਤੀਆਂ ਨੂੰ ਜਥੇਬੰਦ ਕਰਨ ਲਈ ਹਥਿਆਰ ਚਲਾਉਣ ਦੀ ਸਿਖਿਆ, ਜੋਧਿਆਂ ਨੂੰ ਗਤਕਾ-ਬਾਜ਼ੀ, ਨੇਜ਼ਾ-ਬਾਜ਼ੀ ਅਤੇ ਧਨੁਖ ਵਿਦਿਆ ਦੀ ਸਿਖਲਾਈ ਦਾ ਪ੍ਰਬੰਧ ਨਿਡਰਤਾ ਵਾਲਾ ਮਾਹੌਲ ਪੈਦਾ ਕਰਨ ਲਈ ਨੀਤੀ-ਬੱਧ ਢੰਗ ਅਪਨਾਏ। ਧਾਰਮਿਕ ਵਾਤਾਵਰਣ ਵਿਚ ਸੁਧਾਰ ਲਿਆਉਣ ਲਈ ਹਰੇਕ ਪ੍ਰਾਣੀ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਖ਼ਾਲਸਾ-ਧਰਮ ਵਿਚ ਆਵੇਸ਼ ਤੇ ਪ੍ਰਵੇਸ਼ ਕਰਨ ਦਾ ਖੁਲ੍ਹਾ ਸੱਦਾ ਦਿਤਾ। ਨਾਲ ਹੀ ਇਹ ਐਲਾਨ ਕੀਤਾ ਕਿ ਹਰ ਅੰਮ੍ਰਿਤਧਾਰੀ ਆਪਣੇ ਆਪ ਨੂੰ ਸਿੰਘ (ਖ਼ਾਲਸਾ) ਸਦਵਾਏ। ਜਿਥੇ ਪੰਜ ਸਿੰਘ ਮਿਲ ਕੇ ਗੁਰਮਤਾ ਕਰਨਗੇ, ਉਥੇ ਮੈਂ ਪਰਤੱਖ ਵਰਤਾਂਗਾ। ਖ਼ਾਲਸਾ ਸਜਣ ਮਗਰੋਂ ਸਿਖ ਦੀ ਪਹਿਲੀ ਜਾਤ-ਪਾਤ, ਬਰਾਦਰੀ, ਕੁਲ, ਕਿਰਤ ਪਿਛੇ ਕੀਤੇ ਕਰਮ-ਧਰਮ ਸਭ ਨਾਸ਼ ਹੋ ਜਾਣਗੇ। ਗਲ ਕੀ, ਖ਼ਾਲਸਾ ਸਜਣ ਮਗਰੋਂ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ ਅਤੇ ਜੋਤਿ ਰੂਪ ਹਰਿ ਆਪਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾ ਕਿਸੇ ਦੇਹਧਾਰੀ ਪਖੰਡੀ ਗੁਰੂ ਅਗੇ ਮੱਥਾ ਨਹੀਂ ਟੇਕਣਾ ਹੋਵੇਗਾ। ਪੰਥ-ਸੇਵਾ, ਦੇਸ਼-ਸੇਵਾ, ਪਰਉਪਕਾਰੀ ਜੀਵਨ ਧਰਮ ਦੀ ਕਿਰਤ ਕਰਕੇ ਵੰਡ ਛਕਣ ਵਾਲੀ ਕ੍ਰਿਆ ਨੂੰ ਅਪਨਾਉਣਾ ਹੋਵੇਗਾ। ਨਿਰੰਤਰ ਨਾਮ-ਸਿਮਰਨ, ਸੇਵਾ ਤੇ ਪਰਸਪਰ ਪਿਆਰ ਨੂੰ ਮੂਰਤੀਮਾਨ ਕਰਨਾ ਹੋਵੇਗਾ। ਗੁਰੂ ਸਾਹਿਬ ਜੀ ਦੀ ਘਾਲਣਾ ਦਾ ਇਹ ਵੀ ਕਮਾਲ ਸੀ ਕਿ ਅਗੇ ਤੋਂ ਹਿੰਦੂ ਸਮਾਜ ਦੇ

ਪ੍ਰੋਹਤਾਂ, ਬ੍ਰਾਹਮਣਾਂ, ਧਰਮ ਦੇ ਨਾਂ ਤੇ ਠੱਗੀ ਕਰਨ ਵਾਲੇ ਝੂਠੇ ਪਖੰਡੀਆਂ ਦੇ ਨੇੜੇ ਨਹੀਂ ਲਗਣਾ ਕਿਉਂਕਿ ਖ਼ਾਲਸਾ ਸਭ ਦਾ ਸਰਦਾਰ ਥਾਪਿਆ ਹੈ। ਮੁਗਲ ਹਕੂਮਤ ਨੂੰ ਵੀ ਗੁਰੂ ਪਾਤਿਸ਼ਾਹ ਜੀ ਦੇ ਐਲਾਨ ਸੁਣ ਕੇ ਕੰਬਣੀ ਛਿੜਨ ਲਗ ਗਈ ਸੀ।

ਖ਼ਾਲਸਾ ਧਰਮ ਦੀ ਸਥਾਪਨਾ ਦਾ ਭਾਵ ਲੋਕਾਂ ਦੇ ਦਿਲਾਂ ਵਿਚੋਂ ਪਰ-ਅਧੀਨਗੀ ਕਾਇਰਤਾ ਕਢਣੀ, ਸੰਪਰਦਾਇਕਤਾ ਵਲੋਂ ਵੇਪਰਵਾਹੀ ਅਤੇ ਨਵੀਨਤਾ ਲਈ ਉਤਸ਼ਾਹ ਭਰਨਾ ਇਹ ਕੋਈ ਮਾਮੂਲੀ ਗਲ ਨਹੀਂ ਸੀ। ਮਾਤਾ ਪਿਤਾ ਚੌਹਾਂ ਸਾਹਿਬਜ਼ਾਦਿਆਂ, ਹੋਰ ਅਨੇਕ ਸਿੰਘਾਂ ਨੂੰ ਪੰਥ ਤੋਂ ਕੁਰਬਾਨ ਕਰਨਾ, ਜੰਗਲਾਂ ਵਿਚ ਸੱਥਰ ਤੇ ਲੇਟ ਕੇ "ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆ ਦਾ ਰਹਣਾ" ਉਚਾਰਨਾ ਕੇਵਲ ਗੁਰੂ ਪਾਤਿਸ਼ਾਹ ਜੀ ਦੇ ਹਿੱਸੇ ਹੀ ਆਇਆ ਹੈ। ਬੈਰਾਗੀ ਸਾਧੂ ਨੂੰ 'ਬੰਦਾ ਬਹਾਦਰ' (ਗੁਰਬਖ਼ਸ਼ ਸਿੰਘ) ਬਣਾ ਕੇ ਪੰਜਾਬ ਵਲ ਭੇਜਣਾ, ਸਰਹੰਦ ਦੀ ਇਟ ਨਾਲ ਇੱਟ ਖੜਕਾਉਣੀ, ਖ਼ਾਲਸੇ ਦੀ ਅਗਵਾਈ ਵਿਚ ਚਲ ਕੇ ਹਰ ਮੈਦਾਨ ਫਤਿਹ ਪਾਉਣ ਦੀ ਅਸੀਸ ਦੇਣੀ, ਏਦਾਂ ਦੇ ਸਾਰੇ ਅਮਰ-ਕਾਰਨਾਮੇ ਆਪ ਜੀ ਦੀ ਯਾਦਗਾਰੀ ਦੇਣ ਹੈ।

ਗੁਰੂ ਘਰ ਦੀ ਇਹ ਅਟੱਲ ਮਰਯਾਦਾ ਹੈ ਕਿ ਧਰਮ ਦੇ ਖੇਤਰ ਵਿਚ ਭਾਵੇਂ ਕਿਤਨਾ ਕੋਈ ਉਚਾ ਸੁੱਚਾ ਹੋਵੇ, ਸੰਤ ਗਿਆਨੀ ਜਾਂ ਹੋਰ ਕਿਸੇ ਪਦਵੀ ਨਾਲ ਅਲੰਕ੍ਰਿਤ ਹੋਵੇ, ਉਸ ਇਕ ਵਿਅਕਤੀ ਨੂੰ ਨਿਜੀ ਤੌਰ ਤੇ 'ਖੰਡੇ ਦਾ ਅੰਮ੍ਰਿਤ' ਛਕਾਉਣ ਦਾ ਕੋਈ ਅਧਿਕਾਰ ਨਹੀਂ ਹੈ। ਜੇ ਇਸ ਨੇਮ ਨੂੰ ਅਖੋਂ ਪਰੋਖੇ ਕਰਕੇ ਕੋਈ ਵਿਅਕਤੀ ਅੰਮ੍ਰਿਤ ਛਕਾਉਣ ਦੀ ਮਨਮਾਨੀ ਕਰਦਾ ਹੈ ਤਾਂ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਖ਼ਾਲਸਾ ਪੰਥ ਚੋਂ ਛੇਕ ਸਕਦਾ ਹੈ। ਅੰਮ੍ਰਿਤ ਨਾਮ ਦੀ ਪ੍ਰਾਪਤੀ ਕੇਵਲ ਸਤਿਗੁਰੂ ਜੀ ਦੀ ਮਿਹਰ-ਦ੍ਰਿਸ਼ਟੀ ਨਾਲ ਹੋਣੀ ਸੰਭਵ ਹੈ।

ਇਕ ਗਲ ਚੇਤੇ ਰਖਣ ਵਾਲੀ ਹੈ ਕਿ ਅੰਮ੍ਰਿਤ ਨਾਮ ਦੀ ਦਾਤਿ ਸਿਵਾਏ ਸਤਿਗੁਰੂ ਤੋਂ ਹੋਰ ਕਿਸੇ ਪਾਸ ਨਹੀਂ ਹੈ ਅਤੇ ਨਾ ਹੀ ਕੋਈ ਵਡੇ ਤੋਂ ਵੱਡਾ ਰਿਧੀਆਂ ਸਿਧੀਆਂ ਅਤੇ ਕਰਾਮਾਤਾਂ ਨਾਲ ਮੀਂਹ ਵਰਸਾਉਣ ਵਾਲਾ ਅਖਾਉਤੀ ਬਾਬਾ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪਿਲਾ ਸਕਦਾ ਹੈ। ਗੁਰਬਾਣੀ ਸਾਨੂੰ ਇਹ ਅਮੋਲਕ ਸੇਧ ਬਖ਼ਸ਼ਦੀ ਹੈ:-

੧. ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ,
ਅੰਮ੍ਰਿਤੁ ਕਹੈ ਕਹਾਇ ॥ [ਪੰਨਾ ੧੪੨੩

੨. ਸਤਿਗੁਰਿ ਦਿਤਾ ਹਰਿਨਾਮੁ, ਅੰਮ੍ਰਿਤੁ ਚਖਿਆ ॥ [ਪੰਨਾ ੫੨੩

੩. ਨਾ ਹਉ ਕਰਤਾ ਨਾ ਮੈ ਕੀਆ ॥
ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥ [ਪੰਨਾ ੯੯੩
੪. ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥
ਸਹਜਿ ਮਰਉ ਜੀਵਤ ਹੀ ਜੀਵਉ ॥ [ਪੰਨਾ ੧੧੮੯
੫. ਗੁਰਿ ਅੰਮ੍ਰਿਤ ਨਾਮੁ ਪਿਆਲਿਆ,
ਜਨਮ ਮਰਨ ਕਾ ਪਥੁ ॥ [ਪੰਨਾ ੪੯
੬. ਭਇਆ ਮਨੂਰੁ, ਕੰਚਨੁ ਫਿਰਿ ਹੋਵੈ,
ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹ ਦੇਵੈ,
ਤਉ ਨਾਨਕ ਤ੍ਰਿਸਟਸਿ ਦੇਹਾ ॥ [ਪੰਨਾ ੯੯੦
੭. ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ,
ਤਾ ਅਟਲੁ ਅਮਰੁ ਨ ਮੁਆ ॥ [ਪੰਨਾ ੬੧੨

ਅੰਮ੍ਰਿਤ-ਰਸ ਦੇ ਆਉਣ ਦੀ ਨਿਸ਼ਾਨੀ ਹੈ:-

ਅੰਮ੍ਰਿਤ ਕਾ ਰਸੁ ਆਇਆ, ਮਨਿ ਵਸਿਆ ਨਾਉ॥
[ਪੰਨਾ ੧੦੯੨

ਨਾਮ ਦਾ ਪਰਚਾ ਪਾਉਣ ਵਾਲੇ ਜਗਿਆਸੂ ਜਾਣਦੇ ਹਨ ਕਿ ਨਾਮ ਦੀ ਮਸਤੀ ਵਿਚ ਕਿਵੇਂ ਸਰੀਰ ਅੰਦਰ ਜਦ ਰਸ-ਭਿੰਨੀਆਂ ਝਰਨਾਟਾਂ ਛਿੜ ਪੈਂਦੀਆਂ ਹਨ, ਉਨ੍ਹਾਂ ਦਾ ਜਰਨਾ ਕਿਤਨਾ ਕਠਿਨ ਹੁੰਦਾ ਹੈ। ਸਤਿਗੁਰੂ ਆਪਣੀ ਮਿਹਰ-ਦ੍ਰਿਸ਼ਟੀ ਕਰਨ ਤਾਂ ਕਿਤੇ ਪੂਰਨ ਟਿਕਾਉ ਪ੍ਰਾਪਤ ਹੁੰਦਾ ਹੈ, ਆਪਣੀਆਂ ਸਿਆਣਪਾਂ ਨਾਲ ਕੁਝ ਨਹੀਂ ਬਣਦਾ।



# ਅੰਮ੍ਰਿਤ-ਸੰਸਕਾਰ

## (ਸੀਨਾ-ਬਸੀਨਾ ਮਰਯਾਦਾ ਦੇ ਆਧਾਰ ਤੇ)

ਜਿਹੜੇ ਪੰਜ ਸਿਖ ਅਨੋਖੀ ਪ੍ਰੀਖਿਆ ਚੋਣ ਚੋਂ ਪਾਸ ਹੋਏ, ਉਨ੍ਹਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਉਣ ਦੀਆਂ ਤਿਆਰੀਆਂ ਬੜੇ ਉਤਸ਼ਾਹ ਤੇ ਉਮਾਹ ਨਾਲ ਸ਼ੁਰੂ ਹੋ ਗਈਆਂ। ਵਾਤਾਵਰਨ ਵਿਚ ਪਰਿਵਰਤਨ ਆ ਗਿਆ। ਸੰਗਤਾਂ ਨੇ ਮਾਤਾ ਗੁਜਰ ਕੌਰ ਜੀ ਨੂੰ ਦਸਮੇਸ਼ ਗੁਰੂ ਜੀ ਦਾ ਜਸ ਸੁਣਾਇਆ। ਮਾਤਾ ਜੀ ਬਹੁਤ ਪ੍ਰਸੰਨ ਹੋਏ। ਅਨੋਖੀ ਪ੍ਰੀਖਿਆ ਚੋਂ ਸਫਲ ਹੋਏ ਗੁਰਸਿਖਾਂ ਨੂੰ ਗੁਰੂ ਪਾਤਿਸ਼ਾਹ ਜੀ ਨੇ ਹੁਕਮ ਸਾਦਰ ਕੀਤਾ ਕਿ ਅੰਮ੍ਰਿਤ ਅਭਿਲਾਖੀ ਸਣ-ਕੇਸੀ ਪੂਰਾ ਇਸ਼ਨਾਨ ਕਰਕੇ, ਪੰਜ ਕਕਾਰ (ਕੇਸਕੀ, ਕੰਘਾ, ਕੜਾ, ਕਿਰਪਾਨ, ਕਛਿਹਰਾ) ਧਾਰਨ ਕਰਕੇ, ਨਵਾਂ ਸੁਰਮਈ (ਨੀਲਾ) ਬਾਣਾ ਪਹਿਨ ਕੇ ਗੁਰੂ ਦਰਬਾਰ ਵਿਚ ਹਾਜ਼ਰ ਹੋਣ।

ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਨੀਲੇ ਦੇ ਸ਼ਾਹ-ਸਵਾਰ, ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ, ਪ੍ਰੇਮ-ਕਾਮਨਾ ਸਹਿਤ ਨੀਲਾ ਬਾਣਾ ਪਾਕੇ, ਸ਼ਸਤਰਾਂ ਨਾਲ ਸਨੱਧ-ਬੱਧ, ਕੰਘਾ ਕਰਕੇ, ਸੁੰਦਰ ਦਸਤਾਰ ਸਜਾ ਕੇ, ਉਪਰ ਕਲਗੀ ਸਜਾ ਕੇ ਦੀਵਾਨ ਅਸਥਾਨ ਤੇ ਪਧਾਰੇ। ਚਾਨਣੀ ਹੇਠ ਬੀਰ ਆਸਣ ਲਾ ਕੇ ਬੈਠ ਗਏ ਅਤੇ ਪ੍ਰਭੂ-ਚਰਨਾ ਵਿਚ ਲੀਨ ਹੋ ਗਏ। ਹਜ਼ਾਰਾਂ ਦੀ ਗਿਣਤੀ ਵਿਚ ਸਿਖ ਸੰਗਤਾਂ ਨੇ ਬੜੀ ਅਧੀਨਗੀ ਸਹਿਤ ਗੁਰੂ ਚਰਨਾ ਤੇ ਸੀਸ ਨਿਵਾਏ। ਜਿਸ ਉਤੇ ਗੁਰਦੇਵ ਪਿਤਾ ਜੀ ਦੀ ਦਇਆ-ਦ੍ਰਿਸ਼ਟੀ ਹੋਈ ਉਸ ਦੇ ਜਨਮਾਂ ਜਨਮਾਤਰਾਂ ਦੇ ਦੁਖ ਕਲੇਸ਼ ਦੂਰ ਹੋ ਗਏ।

ਹੁਣ ਅੰਮ੍ਰਿਤ ਤਿਆਰ ਕਰਨ ਲਈ ਇਕ ਸਰਬਲੋਹ ਦਾ ਬਾਟਾ ਤੇ ਇਕ ਖੰਡਾ ਮੰਗਵਾਇਆ। ਸਤਲੁਜ ਦਰਯਾ ਤੋਂ ਨਿਰਮਲ ਜਲ ਮੰਗਵਾਇਆ। ਕ੍ਰਿਪਾ-ਨਿਧਾਨ ਸਤਿਗੁਰੂ ਜੀ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਸਰਬ ਲੋਹ ਦੇ ਬਾਟੇ ਵਿਚ ਨਿਰਮਲ ਜਲ ਪਾਇਆ। ਮਾਤਾ ਜੀਤੋ ਜੀ ਪਤਾਸੇ ਲਿਆਏ, ਓਹ ਜਲ ਵਿਚ ਪਾਏ, ਉਸ ਜਲ ਉਤੇ ਧੁਰੋਂ ਆਈ ਬਾਣੀ ਦਾ ਸੰਚਾਰਨ ਕੀਤਾ, ਫਿਰ ਅਰਦਾਸਿ ਕੀਤੀ।

ਅਨੋਖੀ ਪ੍ਰੀਖਿਆ ਦੁਆਰਾ ਚੁਣੇ ਹੋਏ ਸਿਖ ਜਦੋਂ ਸਤਿਗੁਰੂ ਜੀ ਦੇ ਸਨਮੁਖ ਹੋਏ, ਗੁਰੂ ਇੱਛਾ ਅਨੁਸਾਰ ਉਨ੍ਹਾਂ ਨਵੇਂ ਬਸਤ੍ਰ ਪਹਿਨੇ ਹੋਏ

ਸਨ। ਇਕੋ ਜਿਹੇ ਬਾਣੇ ਵਿਚ ਸਭ ਦੀ ਸੁਰਤ ਇਕੋ ਜਿਹੀ ਦਿਖਾਈ ਦੇ ਰਹੀ ਸੀ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਗੁਰੂ ਸਾਹਿਬ ਜੀ ਨੇ ਆਪਣਾ ਨੂਰੀ ਰੂਪ ਬਖ਼ਸ਼ ਕੇ ਪੰਜੇ ਆਪਣੇ ਵਰਗੇ ਬਣਾ ਦਿਤੇ ਹੋਣ। ਗੁਰੂ ਸਾਹਿਬ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਪੰਜਾਂ ਸਿਖਾਂ ਨੂੰ 'ਅੰਮ੍ਰਿਤ ਵਿਚ ਸੁਰਤਿ' ਟਿਕਾਉਣ ਲਈ ਆਦੇਸ਼ ਦਿਤਾ ਅਤੇ ਅੰਤਰ-ਆਤਮੇ 'ਵਾਹਿਗੁਰੂ' ਸ਼ਬਦ ਜਾਪ ਕਰਨ ਲਈ ਕਹਿਆ। ਗੁਰਦੇਵ ਪਿਤਾ ਜੀ ਨੇ ਅੰਮ੍ਰਿਤ ਦੀ ਤਿਆਰੀ ਸਮੇਂ ਬੀਰ-ਆਸਣ ਤੇ ਪੰਜ* ਬਾਣੀਆਂ (ਜਪੁ, ਜਾਪ, ਸਵਈਏ (ਸ੍ਰਾਵਗ ਸੁਧ...), ਕਬਿਯੋ ਬਾਚ ॥ ਬੇਨਤੀ ਚੌਪਈ ਅਤੇ ਅਨੰਦੁ ਸੰਪੂਰਨ) ਦਾ ਜਾਪ ਕੀਤਾ। ਆਪ ਬੀਰ-ਆਸਣ ਲਾ ਕੇ ਸਜ ਰਹੇ ਸਨ, ਸਿਖਾਂ ਨੂੰ ਵੀ ਬੀਰ-ਆਸਣ ਲਾ ਕੇ ਬੈਠਣ ਦਾ ਹੁਕਮ ਦਿਤਾ। ਫਿਰ ਆਪਣੇ ਵਲ ਵੇਖਣ ਲਈ ਕਹਿਆ। ਸਿਖਾਂ ਨੇ ਜਦੋਂ ਆਪਣੇ ਮੂੰਹ ਉਪਰ ਵਲ ਕੀਤੇ, ਓਦੋਂ ਨੇਤਰ ਖੋਲ੍ਹ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਨ੍ਹਾਂ ਨੂੰ ਅੰਤਰ-ਆਤਮੇ ਅਗੰਮੀ ਦਰਸ਼ਨ ਦਾ ਝਲਕਾਰਾ ਵਜਿਆ। ਗੁਰੂ ਜੀ ਨੇ ਅੰਮ੍ਰਿਤ ਦੇ ਪੰਜ ਚੁਲੇ ਪੰਜ ਵਾਰੀ ਖੰਡੇ ਦੀ ਧਾਰ ਨਾਲ ਛੁਹਾ ਕੇ ਪਹਿਲਾਂ ਆਪਣੇ ਮੁਖਾਰਬਿੰਦ ਵਿਚ ਪਾਏ। ਫਿਰ ਅੰਮ੍ਰਿਤ ਦੇ ਪੰਜ ਪੰਜ ਚੁਲੇ ਅਨੋਖੀ ਪ੍ਰੀਖਿਆ ਚੋਂ ਸਫਲ ਹੋਏ ਸਿਖਾਂ ਦੇ ਮੂੰਹ ਵਿਚ ਪਾਏ, ਪੰਚ ਚੁਲੇ ਲੈ ਕੇ ਅੱਖਾਂ ਤੇ ਛਿੱਟੇ ਮਾਰੇ, ਪੰਜ ਚੁਲੇ ਕੇਸਾਂ ਵਿਚ ਪਾਏ। ਹਰੇਕ ਚੁਲੇ ਨਾਲ ਪਹਿਲਾਂ ਆਪ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ ਬੁਲਾਈ ਅਤੇ ਨਾਲੋਂ ਨਾਲ ਹੀ ਹਰੇਕ ਅੰਮ੍ਰਿਤ ਅਭਿਲਾਖੀ ਸਿਖ ਨੂੰ ਆਖਿਆ 'ਬੋਲ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।' ਫਿਰ, ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ, ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਤੱਕ ਮੂਲ ਮੰਤ੍ਰ ਅਤੇ ਪੰਜ ਵਾਰੀ 'ਵਾਹਿਗੁਰੂ'=ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ' ਦਾ ਜਾਪ ਗੁਰ-ਦੀਖਿਆ ਵਜੋਂ ਬਖ਼ਸ਼ਿਸ਼ ਕੀਤਾ। ਆਪ ਜੀ ਨੇ ਫੁਰਮਾਇਆ:-

ਖ਼ਾਲਸਾ ਵਾਹਿਗੁਰੂ ਜੀ ਦਾ ਹੈ, ਫ਼ਤਿਹ ਵੀ ਵਾਹਿਗੁਰੂ ਜੀ ਦੀ ਹੈ। ਅਜ ਤੋਂ ਤੁਸੀਂ ਖ਼ਾਲਸਾ ਬਣ ਗਏ ਹੋ। ਤੁਹਾਡੀ ਪਹਿਲੀ ਕੁਲ, ਕਿਰਤ,

---

*ਸਿਖ ਇਤਿਹਾਸ ਵਿਚ ਅੰਮ੍ਰਿਤ ਤਿਆਰ ਕਰਨ ਸਮੇਂ ਬਾਣੀਆਂ ਦਾ ਪਾਠ ਬਾਰੇ ਇਕ-ਸੁਰਤਾ ਨਹੀਂ। ਜੋ ਬਾਣੀਆਂ ਉਪਰ ਦਿਤੀਆਂ ਹਨ, ਉਹ ਸੀਨਾ-ਬ-ਸੀਨਾ ਚਲੀ ਆ ਰਹੀ ਅੰਮ੍ਰਿਤ- ਪਰੰਪਰਾ ਤੇ ਅਧਾਰਤ ਹਨ। ਇਸ ਬਾਰੇ ਕਿਸੇ ਪ੍ਰਕਾਰ ਦਾ ਕਿੰਤੂ-ਪ੍ਰੰਤੂ ਕਰਨਾ ਉਚਿਤ ਨਹੀਂ।

ਕਰਮ, ਜਾਤ-ਪਾਤ ਵਾਲੇ ਭਿੰਨ-ਭੇਦ ਸਭ ਨਾਸ ਹੋ ਗਏ। ਇਸ ਮਗਰੋਂ ਨਵ-ਜੀਵਨ ਦੀ ਉਸਾਰੀ ਲਈ ਰਹਿਣੀ ਰਹਿਤ ਦਾ ਉਪਦੇਸ਼ ਦਿਤਾ।

ਅੰਮ੍ਰਿਤ ਤਿਆਰ ਕਰਨ ਤੇ ਛਕਾਉਣ ਦੀ ਵਰਤਮਾਨ ਪੰਥਕ ਮਰਯਾਦਾ ਦਾ ਉਲੇਖ ਕਰਨ ਤੋਂ ਪਹਿਲਾਂ ਔਰੰਗਜ਼ੇਬ ਦਾ ਰੀਪੋਟਰ-ਅਬੂਉਲਾ ਤਰਾਨੀ ਜੋ ਦਸਮੇਸ਼ ਪਿਤਾ ਜੀ ਦੇ ਦਰਬਾਰ ਅਨੰਦਪੁਰ ਸਾਹਿਬ ਵਿਖੇ ਸਰਕਾਰੀ ਜਾਸੂਸ ਸੀ, ਪੰਜਾਂ ਪਿਆਰਿਆਂ ਦੀ ਪਰਖ (ਚੋਣ) ਸਮੇਂ ਉਥੇ ਮੌਜੂਦ ਸੀ, ਉਸ ਦੀ ਜ਼ਬਾਨੀ ਚਸ਼ਮਦੀਦਾ ਗਵਾਹੀ ਨੂੰ ਸੁਣੋ ਜੀ।

ਇਹ ਅਬੂਉਲ ਤਰਾਨੀ ਪਹਿਲਾਂ ਬ੍ਰਾਹਮਣ ਸੀ ਫੇਰ ਮੁਸਲਮਾਣ ਹੋ ਗਿਆ ਅਤੇ ਔਰਗਜ਼ੇਬ ਵਲੋਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿੱਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ ਜਨੇਊ ਪਾ ਧੋਤੀ ਬੰਨੀ ਰਖਦਾ ਸੀ ਅਤੇ ਦਰਬਾਰ ਦੀ ਰੋਜ ਦੀ ਰਿਪੋਰਟ ਦਿੱਲੀ ਔਰੰਗਜ਼ੇਬ ਨੂੰ ਭੇਜਦਾ ਸੀ। ਇਹ ਦਸਮੇਸ਼ ਜੀ ਦੇ ਮਾਲੀ ਗੁਲਾਬੇ ਕੋਲ ਜਿਹੜਾ ਫਲਾਂ ਦੇ ਬੂਟੇ ਆਦਿ ਲਾਉਂਦਾ ਸੀ ਪਾਸ ਰਹਿੰਦਾ ਸੀ। ਦਸਮੇਸ਼ ਜੀ ਦੇ ਦਰਬਾਰ ਵਿੱਚ ਜਾਂਦਾ ਅਤੇ ਉਹਨਾਂ ਦੇ ਚਰਨਾਂ ਤੇ ਡੰਡਵਤ ਪ੍ਰਣਾਮ ਕਰਦਾ ਸੀ ਅਤੇ ਅਗੋਂ ਜਾਣੀ ਜਾਣ ਦਸਮੇਸ਼ ਪਿਤਾ ਜੀ ਹੱਸ ਛਡਦੇ ਸਨ ਜਿਵੇਂ ਕਿ ਉਹਨਾਂ ਨੂੰ ਇਸ ਦੇ ਪਾਖੰਡ, ਦੰਭ ਤੇ ਜਾਸੂਸੀ ਦਾ ਇਲਮ ਹੀ ਨਾ ਹੋਵੇ। ਭਾਈ ਵੀਰ ਸਿੰਘ ਆਪਣੇ ਦਸਮੇਸ਼ ਚਮਤਕਾਰ ਵਿੱਚ ਅਬੂਉਲ ਤਰਾਨੀ ਦਾ ਜ਼ਿਕਰ ਕਰਦੇ ਹਨ ਅਬੂਉਲਾ ਤਰਾਨੀ ਡੇਢ ਦੋ ਸਾਲ ਇਸੇ ਤਰ੍ਹਾਂ ਸਤਿਗੁਰਾਂ ਦੇ ਦਰਬਾਰ ਦੀ ਜਸੂਸੀ ਕਰਦਾ ਰਿਹਾ ਇਹ ਅਬੂਉਲਾ ਤਰਾਨੀ ਆਪਣੀ ਰੀਪੋਰਟ ਵਿੱਚ ਇਸ ਤਰ੍ਹਾਂ ਲਿਖਦਾ ਹੈ :-

"ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿੱਚ ਹਾਜ਼ਰੀ 35-40 ਹਜ਼ਾਰ ਸੀ। ਮੁਗਲਾਂ ਦੇ ਚਾਰ ਤਖਤ ਸਨ, ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ, ਪਰ ਗੁਰੂ ਦੇ ਤਖਤ ਦੀ ਸੋਭਾ ਨਿਰਾਲੀ ਸੀ। ਇਹ ਤਖਤ ਮੁਗਲ ਬਾਦਸ਼ਾਹਾਂ ਦੇ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ ਅਝੱਲਵਾਂ ਸੀ। ਗੁਰੂ ਜੀ ਦਰਬਾਰ ਵਿੱਚ ਆਏ ਅਤੇ ਕਿਰਪਾਨ ਨੂੰ ਮਿਆਨ ਵਿੱਚੋਂ ਕੱਢ ਨੰਗੀ ਕਰਕੇ ਫੜ ਬਾ ਅਵਾਜ਼ ਬਲੰਦ ਕਿਹਾ, 'ਮੈਨੂੰ ਇੱਕ ਸਿਰ ਦੀ ਲੋੜ ਹੈ' ਬਗ਼ੈਰ ਦੇਰ ਸੋਚ ਵੀਚਾਰ ਅਤੇ ਕਿਸੇ ਹੀਲ-ਹੁਜਤ ਦੇ ਦਇਆ ਸਿੰਘ ਆ ਹਾਜਰ ਹੋਇਆ ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਉਹ ਖਲੌਤੇ ਸਨ ਸਭਨਾਂ ਦੇ ਸਾਹਮਣੇ ਇੱਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ ਦੀਵਾਨ ਵਿੱਚ ਸਨਸਨੀ

ਫੈਲ ਗਈ ਅਤੇ ਬਹੁਤੇ ਆਦਮੀ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀ ਤੇ ਕੜਕਵੀਂ ਅਵਾਜ ਵਿੱਚ ਕਿਹਾ 'ਮੈਨੂੰ ਹੋਰ ਸਿਰ ਦੀ ਲੋੜ ਹੈ' ਝੱਟ ਧਰਮ ਸਿੰਘ ਉਠਿਆ ਜਾ ਗੁਰੂ ਜੀ ਨੂੰ ਨਿਮਸਕਾਰ ਕੀਤੀ ਅਤੇ ਗੁਰੂ ਦੇ ਇੱਕੋ ਵਾਰ ਨੇ ਇਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਦੀਵਾਨ ਵਿੱਚ ਹਲਚਲੀ ਮੱਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫੇਰ ਬਾ ਆਵਾਜ ਬੁਲੰਦ ਇੱਕ ਹੋਰ ਸਿਰ ਮੰਗਿਆ ਅਤੇ ਯਕੇ ਬਾ ਦੀਗਰੇ ਹਿੰਮਤ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ ਸਿਰ ਧੜਾਂ ਨਾਲੋਂ ਵੱਖਰੇ ਕਰ ਦਿੱਤੇ। ਕਈ ਆਦਮੀ ਗੁਰੂ ਜੀ ਦੀ ਮਾਤਾ ਕੋਲ ਪਹੁੰਚ ਗਏ ਅਤੇ ਸਾਰੀ ਵਿਥਿਆ ਸੁਣਾਈ ਗੁਰੂ ਜੀ ਨੇ ਉਹਨਾਂ ਪੰਜਾਂ ਦੇ ਸਰੀਰਾਂ ਅਤੇ ਕਪੜਿਆਂ ਨੂੰ ਚੰਗੀ ਤਰ੍ਹਾਂ ਧੋ ਦਿੱਤਾ। ਫਰਸ਼ ਵੀ ਸਾਫ ਕੀਤਾ ਅਤੇ ਖ਼ੂਨ ਦਾ ਕੋਈ ਦਾਗ਼ ਕਿਤੇ ਵੀ ਨਾ ਰਹਿਣ ਦਿੱਤਾ। ਫਿਰ ਉਸ ਕਾਫ਼ਰਾਂ ਦੇ ਪੀਰ ਨੇ ਇੱਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੋਂ ਧੜ ਰਲਾ ਮਿਲਾ ਕੇ ਦੂਸਰਿਆਂ ਧੜਾਂ ਨਾਲ ਦੂਸਰੇ ਸਿਰ ਲਾ ਕੇ ਪਹਿਰ ਕੁ ਵਿੱਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿੱਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉਤੇ ਚਿੱਟੇ ਕੱਪੜੇ ਪਾ ਦਿੱਤੇ, ਫੇਰ ਇੱਕ ਪੱਥਰ ਦਾ ਕੂੰਡਾ ਮੰਗਾਂ ਅਤੇ ਉਸ ਤੇ ਲੋਹੇ ਦੀ ਇੱਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲਗੇ ਹੋਏ, ਰੱਖ ਪਾਣੀ ਪਾ ਆਬੇ ਹਿਯਾਤ ਬਨਾਉਣ ਲੱਗ ਪਿਆ, ਕਾਫ਼ਰਾਂ ਦਾ ਪੀਰ ਉਸ ਕੜਾਹੀ ਵਿੱਚ ਤਲਵਾਰ ਫੇਰਦਾ ਰਿਹਾ ਅਤੇ ਕੋਈ ਕਲਮਾਂ* ਪੜ੍ਹਦਾ ਰਿਹਾ ਇਹ ਅਮਲ ਕੋਈ ਅੱਧਾ ਪੌਣਾ ਪੈਹਰ ਹੁੰਦਾ ਰਿਹਾ। ਏਸੇ ਸਮੇਂ ਕਾਫਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਕੜਾਹੀ ਵਿੱਚ ਕੁਝ ਲਿਆ ਕੇ ਪਾ ਦਿੱਤਾ। ਹੁਣ ਆਬੇ ਹਿਯਾਤ ਤਿਆਰ ਹੋ ਚੁੱਕਾ ਸੀ।

ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਿਰਹਾਣੇ ਬੈਠ ਮੂੰਹ ਖੋਲ ਆਬੇ ਹਿਯਾਤ ਉਸ ਦੇ ਮੂੰਹ ਵਿਚ ਪਾ ਦਿੱਤਾ। ਸਿਰ ਦੇ ਵਾਲਾਂ ਵਿੱਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ "ਬੋਲੁ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ॥" ਏਹ ਕਹਿੰਦੇ ਸਾਰ ਹੀ ਦਇਆ ਸਿੰਘ ਉਠ ਕੇ ਖਲੋ ਗਿਆ। ਅਤੇ ਉਚੀ ਸਾਰੀ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ ਬੋਲਿਆ । ਭਰੇ ਦੀਵਾਨ ਵਿੱਚ ਸਕਤੇ ਦਾ ਆਲਮ ਛਾ ਗਿਆ, ਹਜ਼ਾਰਾਂ ਇਨਸਾਨ ਦੇ ਹੁੰਦਿਆਂ ਹੋਇਆਂ ਵੀ ਕੋਈ ਸਾਹ ਨਹੀਂ ਲੈ ਰਿਹਾ

---

*ਕਲਾਮ (ਭਾਵ ਬਾਣੀ)

ਸੀ। ਅਤੇ ਦੀਵਾਨ ਵਿੱਚ ਬੈਠੇ ਆਦਮੀ ਗੁਰੂ ਦੀ ਕਰਾਮਾਤ ਉਤੇ ਮੁਗਧ ਹੋਏ ਕਿਸੇ ਜਾਦੂ ਦੇ ਅਸਰ ਹੇਠ ਕੀਲੇ ਹੋਏ ਬੈਠੇ ਸਨ। ਇਸੇ ਤਰ੍ਹਾਂ ਉਸਦੇ ਬਾਅਦ ਯਕੇ ਬਾਦੀਗਰੇ ਬਾਕੀ ਦੇ ਉਹਨਾਂ ਚੋਹਾਂ ਨੂੰ ਵੀ ਆਬੇ ਹਿਯਾਤ ਪਿਲਾ ਉਸੇ ਤਰ੍ਹਾਂ ਵਾਲਾ ਅਤੇ ਸਰੀਰ ਉਤੇ ਆਬੇ ਹਿਯਾਤ ਛਿੜਕ ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੁਲਾ ਉਹਨਾਂ ਨੂੰ ਵੀ ਮੁੜ ਜਿੰਦਾ ਕਰ ਦਿੱਤਾ। ਤੇ ਗੁਰੂ ਉਹਨਾਂ ਨੂੰ ਤੰਬੂ ਵਿੱਚ ਲੈ ਗਿਆ। ਕੁਝ ਚਿਰ ਬਾਦ ਗੁਰੂ ਆਪ ਵੀ ਅਤੇ ਉਹ ਪੰਜੇ ਆਦਮੀ ਪਿੱਛੇ-ਪਿੱਛੇ ਤੰਬੂ ਵਿੱਚੋਂ ਬਾਹਰ ਨਿਕਲ ਆਏ। ਹੁਣ ਉਹਨਾਂ ਨਵੇਂ ਲਿਬਾਸ ਪਾਏ ਹੋਏ ਸਨ। ਉਹ ਪੰਜੇ ਮੁੜ ਜਿੰਦਾ ਕੀਤੇ ਆਦਮੀ ਤੰਬੂ ਤੋਂ ਬਾਹਰ ਆ ਖਲੋ ਗਏ ਅਤੇ ਗੁਰੂ ਨੇ ਬੀਰ ਆਸਨ ਕਰ ਉਹਨਾਂ ਤੋਂ ਆਪ ਆਬੇ ਹਿਯਾਤ ਮੰਗਿਆ। ਉਹਨਾਂ ਨੇ ਪੁਛਿਆ ਤੁਸੀਂ ਇਸ ਅਮੋਲ ਵਸਤੂ ਲਈ ਕੀ ਦਿੱਤਾ? ਗੁਰੂ ਜੀ ਨੇ ਕਿਹਾ :

'ਮੈਂ ਪ੍ਰਣ ਕਰਦਾ ਹਾਂ' ਮੈਂ ਆਪਣੇ ਮਾਤਾ ਪਿਤਾ ਔਲਾਦ, ਆਪ ਤੇ ਸਭ ਕੁਝ ਕੁਰਬਾਨ ਕਰ ਦਿਆਂਗਾ ਅਤੇ ਇਸ ਤੇ ਉਹਨਾਂ ਪੰਜਾਂ ਨੇ ਗੁਰੂ ਜੀ ਨੂੰ ਆਬੇ ਹਿਯਾਤ ਦਿੱਤਾ ਅਤੇ ਗੁਰੂ ਜੀ ਦਾ ਨਾਮ ਉਸ ਵਕਤ ਤੋਂ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋ ਗਿਆ ਅਤੇ ਉਹਨਾਂ ਦੇ ਨਾਮ ਨਾਲ ਵੀ ਸਿੰਘ ਜੋੜ ਦਿੱਤਾ।

ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਅਤੇ ਸਾਹਿਬ ਸਿੰਘ ਰਖ ਦਿੱਤਾ।

ਅਬੂਉਲਾ ਤਰਾਨੀ ਲਿਖਦਾ ਹੈ 'ਮੈਂ ਬਹੁਤ ਪਛਤਾਇਆ ਤੇ ਰੋਇਆ। ਉਸ ਤੋਂ ਬਾਅਦ ਉਥੋਂ ਹੀ ਹਜਾਰਾਂ ਆਦਮੀਆਂ ਨੇ ਉਹ ਆਬੇ ਹਿਯਾਤ ਪੀਤਾ। ਮੈਥੋਂ ਨਾ ਰਿਹਾ ਗਿਆ ਅਤੇ ਮੈਂ ਵੀ ਆਪਣੇ ਆਪ ਨੂੰ ਬੜਾ ਧਿਰਕਾਰਦਾ ਅਤੇ ਪਛਤਾਂਦਾ ਹੋਇਆ ਉਸੇ ਵਕਤ ਹੀ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝਟ ਗੁਰੂ ਕੇ ਚਰਨਾਂ ਤੇ ਡਿੱਗਾ ਉਸ ਤੋਂ ਆਬੇ ਹਿਯਾਤ ਦੀ ਦਾਤ ਮੰਗੀ ਗੁਰੂ ਨੇ ਜਿਹੜਾ ਜ਼ਰੂਰ ਮੇਰਾ ਪਖੰਡ ਅਤੇ ਦੰਭ ਜਾਣਦਾ ਸੀ ਬੜੇ ਪਿਆਰ ਨਾਲ ਮੈਨੂੰ ਥਾਪੜਾ ਦੇ ਆਬੇ ਹਿਯਾਤ ਪਿਆ ਕੇ ਅਤੇ ਮੇਰਾ ਨਾਮ ਅਜਮੇਰ ਸਿੰਘ ਰੱਖ ਦਿੱਤਾ ਮੇਰੇ ਜਨਮਾਤਰਾਂ ਦੇ ਇਸ ਤਰ੍ਹਾਂ ਪਾਪ ਕਟੇ ਗਏ। ਮੈਂ ਗੁਰੂ ਜੀ ਦੀ ਫੌਜ ਵਿਚ ਭਰਤੀ ਹੋ ਗਿਆ ਅਤੇ ਕਈ ਜੰਗਾਂ ਵਿਚ ਜੁਲਮ ਨਾਲ ਦੂ-ਬ-ਦੂ ਲੜਿਆ।

ਮੈਂ ਉਸੇ ਦਿਨ ਹੀ ਆਪਣੀ ਜ਼ਿੰਦਗੀ ਦੀ ਅਖ਼ੀਰਲੀ ਰੀਪੋਰਟ ਔਰੰਗਜ਼ੇਬ ਨੂੰ ਘੱਲ ਦਿੱਤੀ ਤੇ ਇਸ ਦੀਵਾਨ ਵਿੱਚ ਵਾਪਰੀ ਅਤੇ ਅੱਖੀ

ਡਿੱਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਹਲ ਕੇ ਲਿਖ ਦਿੱਤਾ ਅਤੇ ਬੜੇ ਜੋਰਦਾਰ ਲਫ਼ਜ਼ਾਂ ਵਿਚ ਔਰੰਗਜ਼ੇਬ ਨੂੰ ਤਾੜਨਾ ਕੀਤੀ ਕਿ ਖ਼ਬਰਦਾਰ ਰੱਬ ਨਾਲ ਜੀਉਂਦੇ ਜਾਗਦੇ ਖੁਦਾ ਨਾਲ ਮੱਥਾ ਨਾ ਲਾ, ਜੁਲਮ ਨਾ ਕਮਾ ਅਤੇ ਜੇ ਮੇਰੀ ਸਫਾਰਸ਼ ਤੇ ਅਮਲ ਨਾ ਕੀਤਾ ਤਾਂ ਖ਼ਾਨਦਾਨ ਸਲਤਨਤ ਤਬਾਹ ਹੋ ਜਾਵੇਗੀ ਦੁਨੀਆ ਦੇ ਤਖ਼ਤੇ ਉਤੇ ਨਾਮੋ ਨਿਸ਼ਾਨ ਮਿਟ ਜਾਵੇਗਾ। (ਧੰਨਵਾਦ ਸਹਿਤ ਅਣਛਪੇ ਰਾਮਗੜੀਆ ਇਤਿਹਾਸ ਵਿਚੋਂ)

ਨੋਟ:ਗਿਆਨੀ ਦਲੀਪ ਸਿੰਘ 'ਕੋਮਲ' ਧਨੌਲਾ ਵਾਲਿਆਂ ਨੇ ਦਸਿਆ ਕਿ ਇਹ ਪੁਸਤਕ ਅਲੀਗੜ੍ਹ ਯੂਨੀਵਰਸਿਟੀ ਵਿੱਚ ਵੀ ਪਈ ਦਸੀਦੀ ਹੈ।

# ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਛਕਿਆ

ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥
ਪ੍ਰਭ ਮਹਿ ਮੋ ਮਹਿ ਤਾਸ ਮਹਿ, ਰੰਚਕ ਨਾਹਿਨ ਭੇਵ॥
[ਸਰਬ ਲੋਹ ਗ੍ਰੰਥ ਚੋਂ

ਸੰਸਾਰ ਵਿਚ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਇਕ ਅਜਿਹੀ ਅਦੁਤੀ ਹਸਤੀ ਦੇ ਮਾਲਕ ਹਨ ਜਿਨ੍ਹਾਂ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਪੰਜ ਸਿਖਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਉਣ ਮਗਰੋਂ 'ਪਿਆਰਾ' ਪਦ ਪਰਦਾਨ ਕੀਤਾ। ਫਿਰ ਆਪ ਹੀ ਆਪਣੇ ਸਿੰਘਾਸਣ ਤੋਂ ਉਠ ਕੇ ਪੰਜ ਪਿਆਰਿਆਂ ਦੇ ਸਨਮੁਖ ਦੁਇ ਹਥ ਜੋੜ ਕੇ ਖੜੇ ਹੋ ਕੇ ਅੰਮ੍ਰਿਤ-ਦਾਤਾ ਜੀ ਨੇ 'ਅੰਮ੍ਰਿਤ' ਦੀ ਇਉਂ ਜਾਚਨਾ ਕੀਤੀ :-

ਗੁਰੂ ਸਵਾਰੇ ਪਿਆਰਿਓ ! ਜਿਸ ਵਿਧੀ ਨਾਲ ਆਪ ਜੀ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਸੀ, ਹੁਣ ਉਸੇ ਤਰ੍ਹਾਂ ਤੁਸੀਂ ਅੰਮ੍ਰਿਤ ਤਿਆਰ ਕਰੋ ਅਤੇ ਸੰਸੇ ਤੋਂ ਰਹਿਤ ਹੋ ਕੇ ਮੈਨੂੰ ਅੰਮ੍ਰਿਤ ਛਕਾਓ। ਗਿ. ਗਿਆਨ ਸਿੰਘ ਜੀ ਨੇ ਪੰਥ-ਪ੍ਰਕਾਸ਼ ਵਿਚ ਇਉਂ ਲਿਖਿਆ ਹੈ:-

ਜੈਸੇ ਮਮ ਦੀਨਿ ਬਿਧਿ ਸੰਗ ਤੁਮ ਲੀਨਿ ਪੰਜ,
ਤੈਸੋ ਮੋਹਿ ਦੀਜੀਏ, ਸੰਦੇਹ ਸਭ ਖੋਇ ਕਰ॥

ਪੰਜਾਂ ਪਿਆਰਿਆਂ ਨੇ ਜਦੋਂ ਗੁਰੂ ਪਾਤਿਸ਼ਾਹ ਜੀ ਦੀ ਬੇਨਤੀ ਸੁਣੀ, ਬੜੇ ਅਸਚਰਜ ਹੋਏ, ਆਖਿਆ 'ਪਿਤਾ ਜੀਓ ! ਇਹ ਕੀ ਕਹਿ ਰਹੇ ਹੋ? ਆਪ ਕਰਣ ਕਾਰਣ ਸਮਰਥ, ਨਿਮਾਣਿਆਂ ਨੂੰ ਮਾਣ ਦੇਣ ਵਾਲੇ, ਗਰੀਬ ਨਿਵਾਜ ਹੋ। ਅਸੀਂ ਨਿਮਾਣੇ, ਦੀਨ, ਤੁੱਛ ਜਿਹੇ ਜੀਵ, ਸਦਾ ਆਪ ਜੀ ਦੇ ਅਧੀਨ ਰਹਿਣ ਵਾਲੇ, ਆਪ ਜੀ ਪਾਸੋਂ ਅਸੀਸਾਂ ਲੈਣ ਵਾਲੇ, ਆਪ ਜੀ ਨੂੰ ਅੰਮ੍ਰਿਤ ਛਕਾਉਣ ਦੇ ਕਿਵੇਂ ਯੋਗ ਹੋ ਸਕਦੇ ਹਾਂ? ਸ਼ਾਹਿ ਸ਼ਾਹਨ ਸ਼ਾਹ ਜੀਓ ! ਸਾਡੇ ਵਿਚ ਕੋਈ ਗੁਣ ਨਹੀਂ, ਤੁਸੀਂ ਸਭ ਗੁਣਾਂ ਦੀ ਖਾਨ, ਖ਼ਾਲਸੇ ਦੀ ਜਿੰਦ ਜਾਨ ਅਤੇ ਮਹਾਨ ਹੋ। ਜਿਸ ਦੇ ਸਿਰ ਉਪਰ ਮਿਹਰ-ਭਰਿਆ ਹੱਥ ਰਖ ਦਿਓ, ਉਸ ਦੇ ਸਾਰੇ ਦੁਖ ਦਰਿਦ੍ਰ ਦੂਰ ਕਰਕੇ ਸਭ ਸੁੱਖਾਂ ਨਾਲ ਭਰਪੂਰ ਕਰ ਦਿੰਦੇ ਹੋ। ਗਲ ਕੀ, ਤੁਸੀਂ ਜਿਸ ਨੂੰ ਜਿਹੋ ਜਿਹਾ ਬਣਾਉਣਾ ਚਾਹੋ, ਬਣਾਣ ਦੇ ਸਮਰਥ ਹੋ, ਮਾਰ ਕੇ

ਜੀਵਾਲ ਸਕਦੇ ਹੋ, ਸੰਸਾਰ ਸਾਗਰ ਤੋਂ ਤਾਰ ਸਕਦੇ ਹੋ, ਆਪ ਅੰਮ੍ਰਿਤ ਦੇ ਦਾਤੇ ਹੋ, ਆਪ ਪਾਸ ਅੰਮ੍ਰਿਤ ਦੀ ਕੋਈ ਕਮੀ ਨਹੀਂ। ਹਾਂ, ਆਪ ਜੋ ਲੀਲਾ ਰਚ ਰਹੇ ਹੋ, ਇਸ ਦਾ ਭੇਦ ਆਪ ਹੀ ਜਾਣਦੇ ਹੋ, ਅਸੀਂ ਅਲਪਗ ਜੀਵ ਆਪ ਜੀ ਦੇ ਦਾਸਰੇ ਹਾਂ।'

ਗੁਰੂ ਸਾਹਿਬ ਜੀ ਨੇ ਆਪਣੀ ਜਾਚਨਾ ਦੁਹਰਾਉਂਦੇ ਹੋਏ ਆਖਿਆ 'ਅਕਾਲ ਪੁਰਖ ਜੀ ਦੇ ਸਰੂਪ ਅੰਦਰ ਅਨੇਕਾਂ ਬ੍ਰਹਮੇ, ਵਿਸ਼ਨੂੰ, ਮਹੇਸ਼ ਆਦਿਕ ਸਮਾਏ ਹੋਏ ਹਨ, ਉਹ ਅਕਾਲ ਪੁਰਖ ਸਭ ਦਾ ਆਸਰਾ ਹੈ, ਇਸ ਭੇਦ ਨੂੰ ਸਮੂਹ ਸੰਤ ਜਾਣਦੇ ਹਨ। ਅਕਾਲ ਪੁਰਖ ਜੀ ਕਾਲ-ਰਹਿਤ, ਭੈ-ਰਹਿਤ, ਵੈਰ-ਰਹਿਤ, ਸਚੀ ਹੋਂਦ ਵਾਲੀ ਹਸਤੀ, ਸੈ੍-ਪ੍ਰਕਾਸ਼ ਹੋਂਦੇ ਹੋਏ ਵੀ ਆਪਣੇ ਭਾਣੇ ਦੇ ਅਧੀਨ ਹੈ। ਗੁਰਬਾਣੀ ਵਿਚ ਅੰਕਿਤ ਹੈ ਕਿ ਪਰਮੇਸ਼ਰ ਆਪ ਹੀ ਗੁਰੂ ਹੈ, ਆਪ ਹੀ ਚੇਲਾ ਹੈ:

**ਆਪੇ ਗੁਰੁ ਚੇਲਾ ਹੈ ਆਪੇ, ਆਪੇ ਹਰਿ ਪ੍ਰਭੁ ਚੋਜ ਵਿਡਾਨੀ॥** [ਪੰ. ੬੬੯

ਇਸ ਪਾਵਨ ਵਾਕ ਵਾਲੀ ਭਾਵਨਾ ਦੇ ਅਧੀਨ ਸੰਸਾਰ ਵਿਚ 'ਆਪੇ ਗੁਰ ਚੇਲਾ' ਦਾ ਸਬਕ ਭਾਵੇਂ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋ ਚੁਕਾ ਸੀ ਪਰ ਸੰਗਤੀ ਰੂਪ ਵਿੱਚ ਪਹਿਲੀ ਵਾਰ ਸ੍ਰੀ ਕੇਸਗੜ੍ਹ ਸਾਹਿਬ ਦੇ ਪਾਵਨ ਅਸਥਾਨ ਤੇ ਹੋਂਦ ਵਿੱਚ ਆਇਆ। ਖ਼ਾਲਸਾ ਜੀ ਦਾ ਮੁਰਸ਼ਦ-ਸਤਿਗੁਰੂ ਖ਼ਾਲਸੇ ਦਾ ਮੁਰੀਦ ਵੀ ਬਣਿਆ। ਇਕੋ ਵਿਅਕਤੀ ਵਿਚ ਮੁਰਸ਼ਦ ਤੇ ਮੁਰੀਦ ਬਣਨ ਵਾਲਾ ਵਾਕਿਆ ਸਿਵਾਏ 'ਖ਼ਾਲਸਾ ਪੰਥ' ਦੇ ਹੋਰ ਕਿਤੋਂ ਨਹੀਂ ਲਭਦਾ। ਜੇ ਗੁਰੂ ਵਾਲੀ ਉਚ ਪਦਵੀ ਮਿਲ ਜਾਏ ਤਾਂ ਖ਼ੁਦੀ ਗੁਮਾਨ ਅਤੇ ਹੰਕਾਰ ਆ ਜਾਣਾ ਕੋਈ ਵਡੀ ਗਲ ਨਹੀਂ। ਅਜਿਹੀ ਮਾਨਸਿਕ ਸਥਿਤੀ ਵਿਚ ਨਿਰ ਹੰਕਾਰ (ਨਿਰਮਾਣ) ਰਹਿਣਾ ਕੋਈ ਸੌਖੀ ਗਲ ਨਹੀਂ। ਖ਼ੁਦੀ ਹੀ ਬੇ-ਚੈਨੀ ਦਾ ਕਾਰਨ ਬਣਦੀ ਹੈ। ਖ਼ੁਦੀ ਨੂੰ ਬੇਖ਼ੁੱਦੀ ਵਿਚ ਬਦਲਣ ਦਾ ਨਾਉਂ ਹੀ ਖ਼ਾਲਸਾ ਹੈ। ਪੰਜਾਂ ਪਿਆਰਿਆਂ ਨੇ ਖ਼ੁਦੀ ਮਿਟਾ ਕੇ ਸੀਸ ਭੇਟਾ ਕੀਤੇ, ਬੇਖ਼ੁਦੀ ਦੇ ਆਲਮ ਵਿਚ ਆ ਗਏ। ਗੁਰੂ ਸਾਹਿਬ ਨੇ ਭਾਂਪ ਲਿਆ ਸੀ ਕਿ ਭਾਰਤ ਵਾਸੀਆਂ ਵਿਚੋਂ ਮਰਦਾਊਪੁਣਾ ਨਹੀਂ ਰਿਹਾ, ਨਾ-ਮਰਦ ਬਣ ਗਏ ਸਨ। ਇਸ ਗਿਆਨ ਵਿਚਾਰ ਫਲਸਫ਼ੇ ਨੇ ਖ਼ਾਲਸੇ ਨੂੰ ਅਮਰ ਬਣਾ ਦਿਤਾ।

ਗੁਰੂ ਸਾਹਿਬ ਜੀ ਨੇ ਵਕਤ ਦੀ ਨਜ਼ਾਕਤ ਨੂੰ ਭਾਂਪ ਲਿਆ ਸੀ। ਖ਼ਾਲਸੇ ਨੂੰ 'ਫਤਿਹ' ਦਾ ਅਜਿਹਾ ਬੋਲਾ ਦਿਤਾ ਜਿਸ ਨਾਲ ਹਾਰਨ ਵਾਲਾ ਹਊਆ ਜੀਤ ਵਿਚ ਬਦਲ ਗਿਆ। ਇਸ ਤਰ੍ਹਾਂ ਸਿਖੀ ਦੇ ਆਦਰਸ਼ਕ ਫਲਸਫ਼ੇ ਨਾਲ ਭਰਪੂਰ ਵਾਕ ਸਭ ਤੋਂ ਪਹਿਲਾਂ ਚੋਜੀ ਪ੍ਰੀਤਮ ਸਤਿਗੁਰੂ

ਗੋਬਿੰਦ ਸਿੰਘ ਜੀ ਦੇ ਪਵਿੱਤਰ ਮੁਖਾਰਬਿੰਦ ਚੋਂ ਨਿਕਲੇ। ਇਕ ਵਡਭਾਗੀ ਖ਼ਾਲਸਾ ਦੂਸਰੇ ਖ਼ਾਲਸੇ ਦਾ ਸੁਆਗਤ ਇਸ ਬੋਲੇ ਨਾਲ ਕਰਦਾ ਹੈ।

ਸਤਿਕਾਰਯੋਗ ਪੰਜ ਪਿਆਰਿਓ ! ਮੈਨੂੰ ਆਪਣਾ ਸਿਖ ਸਮਝੋ। ਤੁਸੀਂ ਪੰਜ ਪਿਆਰੇ ਖ਼ਾਲਸਾ ਪੰਥ ਦੇ ਸਿਰਮੌਰ ਹੋ, ਖ਼ਾਲਸਾ ਪੰਥ ਦੀ ਸਿਰਜਨਾ ਵਾਲੇ ਹੁਕਮ ਰਾਹੀਂ ਮੈਨੂੰ ਪਿਤਾ ਅਕਾਲ ਪੁਰਖ ਜੀ ਨੇ ਆਪਣਾ ਪੁਤਰ ਬਣਾ ਕੇ ਇਹ ਮਾਣ ਬਖ਼ਸ਼ਿਆ ਸੀ, ਜਿਸ ਦੀ ਪਾਲਨਾ ਪਰਮੇਸ਼ਰ ਜੀ ਨੇ ਮੈਥੋਂ ਆਪ ਕਰਵਾ ਲਈ। ਹੁਣ ਮੈਂ ਉਸੇ ਹੁਕਮ ਦੇ ਅਧੀਨ ਖ਼ਾਲਸਾ ਜੀ ਨੂੰ ਆਪਣਾ ਸਤਿਗੁਰੂ ਮੰਨਦਾ ਹਾਂ:-

ਖ਼ਾਲਸਾ ਮੇਰਾ ਸਜਨ ਸੂਰਾ ॥
ਖ਼ਾਲਸਾ ਮੇਰਾ ਸਤਿਗੁਰੂ ਪੂਰਾ ॥ [ਸਰਬ ਲੋਹ ਗ੍ਰੰਥ

ਖ਼ਾਲਸਾ ਜੀ ! ਧਿਆਨ ਦਿਓ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ (ਅੰਗਦ ਜੀ) ਅੰਦਰ ਗੁਰੂ ਜੋਤਿ ਟਿਕਾ ਦਿਤੀ, ਗੁਰੂ ਥਾਪ ਦਿਤਾ, ਫਿਰ ਆਪ ਮਥਾ ਟੇਕਿਆ। ਇਸ ਲਈ ਤੁਸੀਂ ਕਿਸੇ ਪ੍ਰਕਾਰ ਦੀ ਸ਼ੰਕਾ ਨਾ ਕਰੋ। 'ਸਾਵਧਾਨ ਏਕਾਗਰ ਚੀਤ' ਹੋ ਕੇ ਜਿਵੇਂ ਤੁਹਾਨੂੰ ਅੰਮ੍ਰਿਤ ਛਕਾਇਆ ਸੀ, ਉਸੇ ਤਰ੍ਹਾਂ ਤੁਸੀਂ ਮੈਨੂੰ ਅੰਮ੍ਰਿਤ ਦੀ ਦਾਤਿ ਬਖ਼ਸ਼ਿਸ਼ ਕਰੋ।

ਪੰਜਾਂ ਪਿਆਰਿਆਂ ਨੇ ਉਪਰੋਕਤ ਦਸੀ ਪਰਤੱਗਿਆ ਨੂੰ ਸਮਝਿਆ ਅਤੇ ਖੰਡੇ ਦਾ ਅੰਮ੍ਰਿਤ ਉਸੇ ਤਰ੍ਹਾਂ ਤਿਆਰ ਕਰਕੇ ਗੁਰੂ ਪਾਤਿਸ਼ਾਹ ਜੀ ਨੂੰ ਛਕਾਇਆ। 'ਪੰਥ ਪ੍ਰਕਾਸ਼' ਦੇ ਕਰਤਾ ਗਿ. ਗਿਆਨ ਸਿੰਘ ਜੀ ਲਿਖਦੇ ਹਨ:- ਉਠੇ ਪੰਚਹੁ ਸਿੰਘ ਵਾਹਿਗੁਰੂ ਜੀ ਕੀ ਫਤੇ ਬੋਲਿ
ਆਗੇ ਖਰੇ ਗੁਰੂ ਤਬ ਪਾਹੁਲ ਕੋ ਦੀਨਿਓ ॥

ਗੁਰੂ ਸਾਹਿਬ ਆਪ ਮਰਯਾਦਾ ਪਰਸ਼ੋਤਮ ਸਨ। 'ਆਪੇ ਗੁਰ ਚੇਲਾ' ਵਾਲੀ ਭਾਵਨਾ ਪ੍ਰਗਟ ਕਰਨ ਲਈ ਪਹਿਲਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣਾ ਫਿਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਣਾ, ਇਸ ਸਿਧਾਂਤ ਦਾ ਮਾਰਗ-ਦਰਸ਼ਨ ਕੀਤਾ। ਸੋ, ਮਰਯਾਦਾ ਦੀ ਪੂਰਤੀ ਲਈ ਗੁਰੂ ਸਾਹਿਬ ਦਾ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਣਾ ਜ਼ਰੂਰੀ ਸੀ।

ਖ਼ਾਲਸਾ ਪੰਥ ਵਿਚ 'ਪੰਜ ਪਿਆਰੇ' ਗੁਰੂ ਸਰੂਪ ਮੰਨੇ ਜਾਂਦੇ ਹਨ ਅਤੇ ਉਨ੍ਹਾਂ ਵਲੋਂ ਜਾਰੀ ਕੀਤਾ ਹੁਕਮਨਾਮਾ ਹਰੇਕ ਅੰਮ੍ਰਿਤਧਾਰੀ ਸਿੰਘ ਉਤੇ ਲਾਗੂ ਹੁੰਦਾ ਹੈ। ਸੋ, 'ਵਾਹੁ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ' ਵਾਲੀ ਪਰੰਪਰਾ ਆਦਿ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ ਤੇ ਅਧਾਰਤ ਹੈ। ਇਸ ਬਾਰੇ ਇਕ ਵਿਸ਼ੇਸ਼ ਨੁਕਤਾ ਸਭ ਪਾਠਕਾਂ ਦੇ ਗਿਆਨ ਹਿਤ ਦਰਜ ਕਰਨਾ ਜਰੂਰੀ ਹੈ।

ਗੁਰੂ ਸਵਾਰਿਓ ! ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਜਾਚਨਾ ਇਸ ਲਈ ਨਹੀਂ ਸੀ ਕੀਤੀ ਕਿ ਉਹ ਬੇ-ਅੰਮ੍ਰਿਤੇ ਸਨ, ਓਹ ਤਾਂ ਆਪ ਅੰਮ੍ਰਿਤ ਨਾਮ ਦੇ ਦਾਤੇ ਸਨ। ਚੋਜੀ ਪ੍ਰੀਤਮ ਜੀ ਦਾ ਇਹ ਇਕ ਚੋਜ ਸੀ। ਜਦੋਂ ਆਪ ਜੀ ਨੇ ਪੰਜਾਂ ਪਿਆਰਿਆਂ ਲਈ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ, ਓਦੋਂ ਸਭ ਤੋਂ ਪਹਿਲਾਂ ਆਪ ਜੀ ਨੇ ਅੰਮ੍ਰਿਤ ਛਕਿਆ ਸੀ ਪਰ ਇਹ ਕੌਤਕ ਖ਼ਾਲਸਾ ਪੰਥ ਨੂੰ ਗੁਰਮਤਿ ਸੇਧ ਪਰਦਾਨ ਕਰਨ ਹਿਤ ਰਚਿਆ ਸੀ ਤਾਂ ਜੋ ਪੰਥ ਵਿੱਚ ਅਗੋਂ ਲਈ ਨਿਸਚਿਤ ਮਰਯਾਦਾ ਅਨੁਸਾਰ ਅੰਮ੍ਰਿਤ ਸਾਮਗਮ ਚਲਦੇ ਰਹਿਣ ਅਤੇ ਕੋਈ ਇਕ ਵਿਅਕਤੀ ਆਪਣੀ ਮਨ-ਮਾਨੀ ਨਾ ਕਰ ਸਕੇ। ਗੁਰਦੇਵ ਪਿਤਾ ਜੀ ਦਾ ਇਹ ਕਰਤਬ ਪੰਜਾਂ ਸਿੰਘਾਂ ਨੂੰ ਗੁਰਤਾ ਗਦੀ ਦਾ ਵਾਰਸ ਥਾਪਣਾ ਸੀ ਤਾਂ ਜੋ ਪੰਜਾਂ ਦੀ ਪਰਧਾਨਤਾ ਸਦਾ ਲਈ ਕਾਇਮ ਰਹੇ।

ਚਮਕੌਰ ਸਾਹਿਬ ਦੀ ਗੜ੍ਹੀ ਉਤੇ ਜਦੋਂ ਸੂਬਾ ਵਜ਼ੀਦ ਖਾਂ ਤੇ ਪਹਾੜੀ ਰਾਜੇ ਕਹਿਲੂਰੀ ਨੇ ਪਿੰਡ ਦੇ ਲੋਕਾਂ ਪਾਸੋਂ ਪੁਛਿਆ ਕਿ ਗੁਰੂ ਸਾਹਿਬ ਨਾਲ ਕਿਤਨੀ ਕੁ ਫੌਜ ਇਸ ਗੜ੍ਹੀ ਅੰਦਰ ਦਾਖ਼ਲ ਹੋਈ ਹੈ ਤਾਂ ਉਨ੍ਹਾਂ ਆਖਿਆ ਜਦੋਂ ਮਹਾਰਾਜ ਆਏ ਸਨ ਓਦੋਂ ਤਾਂ ਚਾਲੀ ਪੰਜਾਹ ਸਿੰਘ ਆਪ ਜੀ ਦੇ ਨਾਲ ਸਨ। ਇਕ ਪਾਸੇ ਲੱਖਾਂ ਦੀ ਗਿਣਤੀ ਵਿਚ ਫੌਜ, ਦੂਜੇ ਪਾਸੇ ਕੇਵਲ ਚਾਲੀ ਪੰਜਾਹ ਸਿੰਘ, ਇਹ ਗਲ ਸੁਣ ਕੇ ਕਹਿਲੂਰੀ ਰਾਜਾ ਬੜਾ ਹੈਰਾਨ ਹੋਇਆ ਕਿ ਇਨ੍ਹਾਂ ਵਿਚ ਇਤਨੀ ਵੱਡੀ ਲੜਾਈ ਲੜਨ ਦੀ ਤਾਕਤ ਕਿਥੋਂ ਆ ਗਈ? ਇਹ ਤਾਂ ਹਾਰਨ ਵਿਚ ਹੀ ਨਹੀਂ ਆਉਂਦੇ। ਪੰਜ ਮਹੀਨੇ ਜੁੱਧ ਹੁੰਦਾ ਰਿਹਾ। ਗੁਰੂ ਸਾਹਿਬ ਦੀ ਕਿਰਪਾ ਸਦਕਾ ਸਿੰਘਾਂ ਨੇ ਤੀਰਾਂ ਨਾਲ ਸ਼ਾਹੀ ਫ਼ੌਜਾਂ ਨੂੰ ਵਿੰਨ੍ਹ ਸੁਟਿਆ। ਆਖਿਰ ਜੰਗ ਹੁੰਦੇ ਦਿਨ ਢਲ ਗਿਆ, ਸੰਝ ਪੈ ਗਈ। ਗੁਰੂ ਜੀ ਪਾਸ ਗੜ੍ਹੀ ਵਿਚ ਕੇਵਲ ਸਤ ਅਠ ਸਿੰਘ ਰਹਿ ਗਏ। ਬਾਕੀ ਦੇ ਸ਼ਹੀਦ ਹੋ ਗਏ ਓਦੋਂ ਭਾਈ ਦਯਾ ਸਿੰਘ ਧਰਮ ਸਿੰਘ ਆਦਿਕ ਸਿੰਘ ਨੇ ਹਥ ਜੋੜ ਕੇ ਗੁਰੂ ਜੀ ਪਾਸ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀਓ !

ਇਸ ਵੇਲੇ ਕਿਸੇ ਤਰੀਕੇ ਆਪ ਇਥੋਂ ਨਿਕਲ ਜਾਓ, ਆਪ ਸਲਾਮਤ ਹੋਏ ਤਾਂ ਖ਼ਾਲਸਾ ਹੋਰ ਬਹੁਤ ਸਜ ਜਾਏਗਾ। ਉਧਰ ਮੁਹੰਮਦੀ ਲਸ਼ਕਰ ਵਿਚ ਗੁਰੂ ਜੀ ਨੂੰ ਫੜਨ ਦੇ ਉਪਾਉ ਸੋਚੇ ਜਾ ਰਹੇ ਹਨ। ਓਦੋਂ ਖ਼ਾਲਸੇ ਨੇ ਗੁਰੂ ਜੀ ਨੂੰ ਗੜ੍ਹੀ ਵਿਚੋਂ ਸਹੀ ਸਲਾਮਤ ਨਿਕਲ ਜਾਣ ਲਈ ਮੰਨਾ ਲਿਆ। ਭਾਈ ਸੰਗਤ ਸਿੰਘ, ਜਿਸ ਦਾ ਸਰੂਪ ਗੁਰੂ ਸਾਹਿਬ ਨਾਲ ਮਿਲਦਾ ਜੁਲਦਾ ਸੀ, ਉਸ ਨੂੰ ਆਪਣਾ ਸਾਰਾ ਪੁਸ਼ਾਕਾ (ਕਲਗੀ ਸਮੇਤ)

ਪਹਿਨਾ ਦਿਤਾ। ਅਰਦਾਸਾ ਸੋਧ ਕੇ ਇਹ ਬਚਨ ਕੀਤੇ:-

ਗੁਰੂ ਖ਼ਾਲਸਾ, ਖਾਲਸਾ ਗੁਰੂ। ਭਾਈ ਸਿੰਘੋ! ਅਜ ਤੋਂ ਮੈਂ ਖ਼ਾਲਸੇ ਨੂੰ ਗੁਰਿਆਈ ਦੀ ਪਦਵੀ ਦਿਤੀ। ਮੈਨੂੰ ਪੰਜਾਂ ਵਿਚ ਪ੍ਰਤਖ ਵਰਤਦਾ ਸਮਝੋ। ਪੰਜਾਂ ਸਿੰਘਾਂ ਦਾ ਨਾਮ ਗੁਰੂ ਖ਼ਾਲਸਾ ਹੈ। ਪੰਜ ਸਿੰਘ ਪੀਰਾਂ ਦੇ ਪੀਰ, ਗੁਰੂਆਂ ਸਿਰ ਗੁਰੂ ਹਨ। ਇਸੇ ਲਈ ਅਸਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਆਪਣੇ ਨਾਲ ਅਭੇਦ ਕੀਤਾ ਹੈ। ਪੰਜ ਸਿੰਘ ਮਿਲ ਕੇ ਸ਼ੁੱਧ ਮਨ ਨਾਲ ਅਰਦਾਸਾ ਸੋਧ ਕੇ ਜਿਹੋ ਜਿਹਾ ਕਾਰਜ ਕਰਨਾ ਚਾਹੁਣਗੇ, ਓਹੋ ਸਿਧ ਹੋ ਜਾਇਆ ਕਰੇਗਾ। ਸਿੰਘਾਂ ਨੇ ਆਖਿਆ, ਸਤਿਗੁਰੂ ਜੀ ! ਇਹ ਆਪ ਜੀ ਦਾ ਬਿਰਦ ਹੈ। ਚੂੜਾਮਨਿ ਕਵੀ ਭਾ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਇਸ ਇਤਿਹਾਸਕ ਘਟਨਾ ਨੂੰ ਇਉਂ ਵਰਨਣ ਕੀਤਾ ਹੈ:-

ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰਬੀਰ॥
ਸੰਗਤ ਸਿੰਘ ਸੰਤ ਸਿੰਘ ਪੰਚਮ ਤਿਨਹੁੰ ਬਿਠਾਯੋ ਦੇਕਰ ਧੀਰ ॥
ਗੁਰੁਤਾ ਅਰਪਨ ਲਗੇ ਖਾਲਸੇ ਪੰਚ ਸਿੰਘ ਤਹਿ ਸੋਹਿੰ ਸਰੀਰ॥

(ਪੰਥ ਨੂੰ ਗੁਰਤਾ)

ਪੰਚਹੁੰ ਮੈ ਨਿਤ ਵਰਤਤ ਮੈ ਹੌਂ ਪੰਚ ਮਿਲਹਿੰ ਸੇ ਪੀਰਨ ਪੀਰ॥
ਗੁਰੁ ਘਰ ਕੀ ਮਰਜਾਦਾ ਪੰਚਹੁੰ, ਪੰਚਹੁੰ ਪਾਹੁਲ ਪੂਰਬ ਪੀਨ ॥
ਹੁਇ ਤਨਖਾਹੀ ਬਖਸ਼ਹਿ ਪੰਚਹੁੰ, ਪਾਹੁਲ ਦੇਂ ਮਿਲ ਪੰਚ ਪ੍ਰਬੀਨ॥
ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿੰ ਸੋ ਨਿਫਲ ਨ ਚੀਨ॥
ਭੋਜਨ ਛਾਦਨ ਪੰਚਨ ਅਰਪਹਿ, ਅਰਜ ਕਰਹਿ ਤਿਨ ਵਾਂਛਿਤ ਲੀਨ॥
ਇਮ ਪਾਂਚਨ ਕੀ ਮਹਿਮਾਂ ਕਹਿ ਕੈ, ਤੀਨ ਪਰਿਕ੍ਰਮਾ ਫਿਰ ਕਰ ਦੀਨ॥
ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ, ਨਿਜ ਕਰਤੇ ਸਿਰ ਬੰਧਨ ਕੀਨ॥
ਸ਼ਸਤਰ ਗਾਤ੍ਰੇ ਤਬ ਪਹਿਰਾਏ, ਕਟਿ ਕਸਾਇ ਕਰ ਬਿਲੰਬ ਬਿਹੀਨ॥
ਸ਼ਿਰੀ ਵਾਹਗੁਰੂ ਜੀ ਕਾ ਖ਼ਾਲਸਾ ਫ਼ਤੇ ਵਾਹਗੁਰੁ ਜੀ ਕੀ ਚੀਂਨ॥

[ਗੁਰੁ ਪ੍ਰਤਾਪ ਸੂਰਯ, ਰੁੱਤ ੬, ਅਧਯਾਯ ੪੧

ਭਾ.ਸ. ਗੁਰਦਾਸ ਜੀ ਦੀਆਂ ਵਾਰਾਂ ਵਿਚ 'ਗੁਰ ਚੇਲਾ, ਚੇਲਾ ਗੁਰੂ' ਦੇ ਵਿਸ਼ੇ ਉਤੇ ਬਹੁਤ ਪ੍ਰਮਾਣ ਮਿਲਦੇ ਹਨ। ਇਥੇ ਕੇਵਲ ਟੂਕ ਮਾਤਰ ੪ ਪ੍ਰਮਾਣ ਪਾਠਕਾਂ ਦੀ ਗਿਅਤ ਲਈ ਦਿਤੇ ਜਾਂਦੇ ਹਨ:-

1. ਗੁਰੁ ਚੇਲਾ ਚੇਲਾ ਗੁਰੂ, ਪੁਰਖਹੁ ਪੁਰਖ ਚਲਤ ਵਰਤਾਇਆ॥ [੬-੫
2. ਗੁਰੁ ਚੇਲਾ ਚੇਲਾ ਗੁਰੂ, ਪਰਚਾ ਪਰਚਾਈ ॥ [੯-੯
3. ਗੁਰ ਚੇਲਾ ਚੇਲਾ ਗੁਰੁ ਹੋਈ ॥ [੧੧-੧੧
4. ਗੁਰਮੁਖਿ ਸਿਖੁ ਗੁਰੂ ਗੁਰ ਚੇਲਾ ॥ [੨੦-੨੨



# ਵਰਤਮਾਨ ਅੰਮ੍ਰਿਤ ਸੰਸਕਾਰ-ਵਿਧੀ
## (ਅੰਮ੍ਰਿਤ ਤਿਆਰ ਕਰਨ ਬਾਰੇ ਵਿਸ਼ੇਸ਼ ਆਦੇਸ਼)

ਕਰ ਹਰਿਹਟ ਮਾਲ ਟਿੰਡ ਪਰੋਵਹੁ, ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ ॥
[ਮਹਲਾ ੧, ਬਸੰਤ ਹਿੰਡੋਲ-ਪੰਨਾ ੧੧੭੧

ਅੰਮ੍ਰਿਤ ਤਿਆਰ ਕਰਨਾ ਕੋਈ ਆਸਾਨ ਕੰਮ ਨਹੀਂ, ਇਸ ਵਿਚ ਸਭ ਤੋਂ ਪਹਿਲਾਂ ਗੁਰੂ ਦੀ ਕਿਰਪਾ, ਮਨ ਦੀ ਇਕਾਗਰਤਾ, ਭੈ-ਭਾਵਨੀ, ਸ਼ਰਧਾ ਜੀਵਨ ਵਿਚ ਪ੍ਰਵਿਰਤਨ ਲਿਆਉਣ ਵਾਲੀ ਆਦਰਸ਼ਕ ਬ੍ਰਿਤੀ ਦੀ ਲੋੜ ਹੁੰਦੀ ਹੈ। ਇਸ ਕ੍ਰਿਆ ਨੂੰ ਸਪੰਨ ਕਰਨ ਲਈ ਸਾਵਧਾਨਤਾ, ਪਵਿਤ੍ਰਤਾ, ਸਿਦਕ, ਨਿਸਚਾ, ਨੇਮ, ਪ੍ਰੇਮ ਅਤੇ ਗੁਰੂ ਦੀ ਹਜ਼ੂਰੀ ਵਿਚ ਵਿਸ਼ੇਸ਼ ਕਰਕੇ ਸਿਮਰਨ ਤੇ ਸੇਵਾ ਕਰਨ ਵਾਲੀ ਕ੍ਰਿਆ ਨੂੰ ਮੁਖ ਰਖਣਾ ਪੈਂਦਾ ਹੈ। ਜੇ ਮਨ ਗੈਰ-ਹਾਜ਼ਰ ਹੋ ਜਾਵੇ ਤਾਂ ਸਾਰਾ ਕੰਮ 'ਬਧਾ ਚਟੀ ਜੋ ਭਰੈ, ਨਾ ਗੁਣ ਨਾ ਉਪਕਾਰੁ' (ਪੰਨਾ ੭੮੭) ਵਾਲਾ ਰੂਪ ਧਾਰਨ ਕਰ ਜਾਂਦਾ ਹੈ।

ਸਭ ਤੋਂ ਪਹਿਲੀ ਸ਼ਰਤ ਇਹ ਹੈ ਕਿ ਅੰਮ੍ਰਿਤ ਤਿਆਰ ਕਰਨ ਦੀ ਸੇਵਾ ਤੇ ਲਾਏ ਜਾਣ ਵਾਲੇ ਸਿੰਘ ਤਿਆਰ ਬਰ ਤਿਆਰ ਨਾਮ-ਰਸੀਏ ਖ਼ਾਲਸੇ ਹੋਣ, ਪੰਜੇ ਅੰਮ੍ਰਿਤ ਬਾਣੀਆਂ ਦੇ ਨਿਤਨੇਮੀ ਪੰਜਾਂ ਕਕਾਰਾਂ ਦੇ ਧਾਰਨੀ, ਦਾਹੜੇ ਪ੍ਰਕਾਸ਼, ਬਜਰ ਕੁਰਹਿਤਾਂ ਤੋਂ ਮੁਕਤ ਹੋਣ। ਇਕ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਤੇ ਪੰਜ ਸਿੰਘ ਅੰਮ੍ਰਿਤ ਤਿਆਰ ਕਰਨ ਲਈ ਚੜ੍ਹਦੀ ਕਲਾ ਵਾਲੇ ਹੋਣ, ਅੰਮ੍ਰਿਤ ਬਾਣੀਆਂ ਦਾ ਪਾਠ ਸ਼ੁੱਧ ਕੰਠਾਗਰ ਹੋਵੇ। ਰਹਿਣੀ ਰਹਿਤ ਦੇ ਧਨੀ ਅਤੇ "ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ" ਦੀ ਮੂਰਤਿ ਹੋਣ ਕਿਉਂਕਿ ਅੰਮ੍ਰਿਤ ਰਸ ਨਾਲ ਭਿਜੀਆਂ ਹੋਈਆਂ ਆਤਮਾਵਾਂ ਦੀ ਗੁਰ-ਪਰਮੇਸ਼ਰ ਜੀ ਨਾਲ ਇਕ-ਮਿਕਤਾ ਹੋਣੀ ਹੁੰਦੀ ਹੈ। ਸਰਬ ਲੋਹ ਗ੍ਰੰਥ ਵਿਚ ਇਸ ਭਾਵਕਤਾ ਨੂੰ ਇਉਂ ਵਰਨਣ ਕੀਤਾ ਹੈ:-

ਅੰਮ੍ਰਿਤ ਰਸ ਜਿਨ ਜਾਨਿਆ, ਸੋ ਹੈ ਖ਼ਾਲਸ ਦੇਵ ॥
ਪ੍ਰਭ ਮੈ, ਮੋ ਮੈ, ਤਾਸ ਮੈ, ਰੰਚਕ ਨਾਹੀ ਭੇਵ ॥

'ਸ੍ਰੀ ਗੁਰੂ ਪੰਥ ਪ੍ਰਕਾਸ਼' (ਸੰਪਾਦਕ ਸਿੰਘ ਸਾਹਿਬ ਗਿ. ਕਿਰਪਾਲ

ਸਿੰਘ ਜੀ ਹੈਡ ਗ੍ਰੰਥੀ ਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ) ਵਿਚ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਨੂੰ ਇਉਂ ਵਰਣਨ ਕੀਤਾ ਗਿਆ ਹੈ:-

ਆਬ-ਹਯਾਤ ਬਨਾਵਤ ਜੈਸੇ। ਸੁਨੋ ਰੀਤਿ ਕਹਿ ਹੋਂ ਮੈਂ ਤੈਸੇ।੫੦।
ਅੰਮ੍ਰਿਤਸਰ ਕਾ ਜਲ ਅਨੁਵਾ ਕੈ। ਪਾਕ ਸਾਫ ਬਰਤਨ ਮੈਂ ਪਾ ਕੈ ।
ਜਤੀ ਸਤੀ ਸਿੰਘ ਆਲਮ ਆਮਲ। ਜੇਊ ਇਬਾਦਤ ਮੈਂ ਹ੍ਵੈਂ ਕਾਮਲ।੫੧।
ਸੁਪਨੇ ਜਿਨ ਪਰ-ਤੀਯ ਨ ਹੇਰੀ। ਝੂਠੀ ਬਾਤ ਕਬੀ ਨਹਿੰ ਟੇਰੀ ।
ਕਾਮ ਕ੍ਰੋਧ ਲੋਭ ਮੋਹ ਮਤਸਰ। ਇਨ ਤੇ ਰਹਿਤ ਹੋਤ ਜੋ ਅਕਸਰ।੫੨।
ਅਰਿ ਕੋ ਪੀਠ, ਜਵਾਬ ਮੰਗਤੈ। ਦਯੋ ਨ ਜਿਨ ਕਬਿ ਹੀ ਕੁਢੰਗ ਤੈਂ।
ਐਸੇ ਪਾਂਚ ਸਿੰਘ ਮਿਲਿ ਪੂਰੇ। ਗੁਰੁ ਨਾਨਕ ਕੇ ਗ੍ਰੰਥ ਹਜੂਰੇ ।੫੩।
ਸਾਫ ਪਾਕ ਧਰਿ ਸੇਤ ਪੁਸ਼ਾਕੈਂ। ਨ੍ਹਾਇ ਸਕੇਸ ਤੇਗ ਗਰਿ ਪਾ ਕੈ।
ਉਸ ਬਰਤਨ ਕੈ ਥਿਰਿ ਚਹੁੰ ਪਾਸੇ। ਕਿਤਿਕ ਤਾਂਹਿੰ ਮੈਂ ਡਾਰਿ ਪਤਾਸੇ।੫੪।
ਖੰਡਾ ਲੇਤ ਆਹਨੀ ਹਾਥੈਂ। ਨਿਜ ਗੁਰੁ ਮੰਤ੍ਰ ਪਢ ਹੈਂ ਸਾਥੈਂ।
ਧਾਰਿ ਭਾਰਿ ਖੰਡਾ ਬਰਤਨ ਮੈਂ। ਫੇਰਤ, ਹੇਰਤ ਨਹਿੰ ਕਿਤ ਅਨ ਮੈਂ।੫੫।
ਧਯਾਨ ਅਕਾਲ ਪੁਰਖ ਕਾ ਧਰਿ ਕੈ। ਮਨ ਇੰਦ੍ਰੀਂ ਕੋ ਰੋਕਨ ਕਰਿ ਕੈ।
ਬਾਰੀ ਬਾਰੀ ਪਾਂਚੋ ਫੇਰੈਂ। ਬਿਨ ਕਲਾਮ-ਗੁਰੁ ਔਰ ਨ ਟੇਰੈਂ।੫੬।
ਜਿਨ ਕੋ ਅੰਮ੍ਰਿਤ ਹੋਇ ਪਿਲਾਨੋ। ਤਿਨ ਕੋ ਸੰਮੁਖ ਕਰੈਂ ਥਿਰਾਨੋ।
ਸੋ ਭੀ ਨ੍ਹਾਇ ਸਕੇਸ ਥਿਰਾਵੈਂ। ਸੇਤ ਪੁਸ਼ਾਕ ਪਾਕ ਪਹਿਰਾਵੈਂ।੫੭।
ਗਰ ਮੈਂ ਤੇਗ, ਜੋਰਿ ਕਰ ਖਰ ਹੈ। ਧਯਾਨ ਖੁਦਾ ਕਾ, ਨਾਮ ਉਚਰ ਹੈਂ।
ਜਬਿ ਵਹਿ ਅੰਮ੍ਰਿਤ ਹੋਵਤ ਤਯਾਰੋ। ਸਭਿ ਮੈਂ ਨੇਕ ਸਿੰਘ ਜੋ ਭਾਰੋ।੫੮।
ਸੋਊ ਪੰਥ ਕੀ ਆਗਯਾ ਲੈ ਕੈ। ਸੁਧਾ ਗਾਹਕੋਂ ਕੇ ਢਿਗ ਜੈ ਕੈ।
ਤਿਨ ਤੈ ਦੋਊ ਕਰ ਜੁਰਵੈ ਹੈ। ਮਨ ਤਨ ਧਨ, ਹਿਤ ਹਰਿ ਅਰਪੈ ਹੈ।੫੯।
ਪਾਂਚ ਚੁਲੇ ਭਰਿ ਇਕ ਕੋ ਪਯਾਵੈ। ਪਾਂਚ ਵੇਰ ਗੁਰੁ ਫਤੇ ਬੁਲਾਵੈ ।
ਪਾਂਚ ਬੇਰ ਆਂਖਨ ਮੈਂ ਛਿਰਕੈ। ਪਾਂਚ ਬੇਰ ਮਧ ਦੇਵਤ ਸਿਰ ਕੈ।੬੦।
ਯੌਂ ਹੀ ਸਭਿ ਕੇ ਤਈਂ ਛਕਾਵੈ। ਜਾਤਿ ਭੇਦ ਨਹਿੰ ਕੋਊ ਰਖਾਵੈ ।
ਇਕ ਬਰਤਨ ਮੈਂ ਸਭਿਨਿ ਪਿਲਾਵੈਂ। ਸਕੇ ਬਿਰਾਦਰ ਬਨੇ ਬਤਾਵੈਂ।੬੧।

[ਪੰਥ ਪ੍ਰਕਾਸ਼

## ਅੰਮ੍ਰਿਤ ਤਿਆਰ ਕਰਨ ਲਈ ਸਮਗ੍ਰੀ ਅਤੇ ਆਦੇਸ਼

1- ਸਰਬ ਲੋਹ ਦਾ ਬਾਟਾ।

2- ਬਾਟੇ ਵਿਚ ਪਾਉਣ ਲਈ ਸਵੱਛ ਜਲ।

3- ਸੁਨਹਿਰਾ ਖੰਡਾ ਹਿਲਾਉਣ ਵੇਲੇ ਬਾਟਾ ਅਡੋਲ ਰਹਿਣ ਹਿਤ (ਲੰਗਰੀ ਜਾਂ ਕੁੰਡੀ) ਸਾਫ ਸੁਥਰੀ ਥਾਂ ਤੇ ਕੰਬਲ ਵਿਛਾ ਕੇ ਉਪਰ ਇਕ ਸੁਨਹਿਰਾ ਰਖਿਆ ਜਾਵੇ। ਸੁਨਹਿਰੇ ਉਪਰ ਸਾਫ ਜਲ ਦਾ ਬਾਟਾ

ਰਖਿਆ ਜਾਵੇ ਤਾਂ ਜੋ ਖੰਡਾ ਫੇਰਨ ਵੇਲੇ ਬਾਟਾ ਡੋਲੇ ਨਾ।

4- ਜਲ ਵਿਚ ਪਤਾਸੇ ਪਾਏ ਜਾਣ। ਜਿਵੇਂ ਪਤਾਸੇ ਜਲ ਵਿਚ ਘੁਲ ਕੇ ਜਲ ਦਾ ਰੂਪ ਹੋ ਜਾਂਦੇ ਹਨ, ਇਸ ਤਰ੍ਹਾਂ ਅੰਮ੍ਰਿਤ ਛਕ ਕੇ ਸਭ ਸਿੱਖ ਗੁਰਭਾਈ ਬਣ ਜਾਂਦੇ ਹਨ।

5- ਜਲ ਨੂੰ ਸਰਬ ਲੋਹ ਦੇ ਖੰਡੇ ਨਾਲ ਹਲਾਇਆ ਜਾਵੇ। ਬਾਟੇ ਦੇ ਕੰਢੇ ਖੰਡੇ ਨਾਲ ਅਗੇ ਪਿੱਛੇ ਕਰਕੇ ਜ਼ੋਰ ਨਾਲ ਰਗੜਿਆ ਜਾਵੇ। ਬਾਟਾ ਹੇਠੋਂ ਗੋਲ ਹੁੰਦਾ ਹੈ, ਬਾਟੇ ਦਾ ਪੇਂਦਾ ਵੀ ਗੋਲ ਹੁੰਦਾ ਹੈ, ਉਸ ਨਾਲ ਸਾਰੇ ਪਾਸੇ ਰਗੜੇ ਜਾਂਦੇ ਹਨ। ਖੰਡਾ ਦੋ ਧਾਰਾ ਹੁੰਦਾ ਹੈ ਅਗੇ ਪਿਛੇ ਰਗੜਨ ਤੋਂ ਸ਼ਕਤੀ ਤੇ ਭਗਤੀ ਭਾਵ ਨੂੰ ਉਜਾਗਰ ਕਰਦਾ ਹੈ। ਪੰਜਾਂ ਬਾਣੀਆਂ ਦਾ ਪਾਠ ਬੀਰ ਆਸਣਿ, (ਸਜਾ ਗੋਡਾ ਹੇਠ ਤੇ ਖਬਾ ਉਪਰ ਕਰਨਾ ਹੁੰਦਾ ਹੈ) ਵਾਲੇ ਰੂਪ ਵਿੱਚ ਬੈਠ ਕੇ ਕੀਤਾ ਜਾਵੇ।

6- ਪਹਿਲਾਂ ਜਪੁ ਬਾਣੀ ਦਾ ਪਾਠ, ਦੂਜਾ ਜਾਪੁ ਸਾਹਿਬ ਦਾ ਤੀਜਾ ਸੁੱਧਾ ਸਵੱਯੇ, ਚੌਥਾ ਚੌਪਈ ('ਹਮਰੀ ਕਰੋ ਹਾਥ ਦੈ ਰਛਾ...' ਤੋਂ '...ਸਰਬ ਠੌਰ ਮੋ ਹੋਹੁ ਸਹਾਈ' ਤੱਕ) ਤੇ ਪੰਜਵਾਂ ਅਨੰਦ ਸਾਹਿਬ (ਸੰਪੂਰਨ) ਵਾਰੀ ਵਾਰੀ ਇਕਾਗਰ ਚਿਤ ਨਾਲ ਸੰਪੂਰਨ ਪਾਠ ਕੀਤਾ ਜਾਵੇ, ਇਸ ਤਰ੍ਹਾਂ ਇਕਾਗਰ ਹੋਈ ਸੁਰਤਿ 'ਅਨੰਦੁ' ਵਿਚ ਜਾ ਸਮਾਉਂਦੀ ਹੈ।

7- ਪੰਜ ਪਿਆਰੇ ਪੰਜੇ ਉਂਗਲਾਂ ਬਾਟੇ ਦੇ ਦੁਆਲੇ ਇਸ ਤਰ੍ਹਾਂ ਰਖਣ ਜਿਸ ਨਾਲ ਦੋਹਾਂ ਹੱਥਾਂ ਦੇ ਅੰਗੂਠੇ ਆਪਸ ਵਿਚ ਮਿਲੇ ਹੋਏ ਹੋਣ ਇਕ ਦੀ ਖਬੇ ਹੱਥ ਦੀ ਚੀਚੀ ਦੂਜੇ ਦੀ ਸਜੇ ਹਥ ਦੀ ਚੀਚੀ ਨਾਲ ਜੁੜੇ ਤੇ ਸਜੇ ਹਥ ਦੀ ਦੂਜੇ ਖਬੇ ਹਥ ਦੀ ਚੀਚੀ ਨਾਲ ਨਾਲ ਜੁੜੀ ਹੋਈ ਹੋਵੇ।

8- ਗੁਰਬਾਣੀ ਦਾ ਪਾਠ ਕਰਨ ਵਾਲਾ ਪਿਆਰਾ ਆਪਣੇ ਸਜੇ ਹੱਥ ਵਿਚ ਖੰਡਾ ਪਕੜ ਕੇ ਬਾਟੇ ਦੇ ਥੱਲੇ ਤੇ ਆਸੇ-ਪਾਸੇ ਨੂੰ ਅਗੇ ਪਿਛੇ ਖੰਡਾ ਲੈ ਜਾ ਕੇ ਰਗੜੇ। ਜਦ ਪੜੀ ਜਾ ਰਹੀ ਬਾਣੀ ਦਾ ਪਾਠ ਸਮਾਪਤ ਹੋ ਜਾਵੇ ਤਾਂ ਉਹ ਨਾਲ ਦੇ ਪਿਆਰੇ ਦੇ ਸਜੇ ਹਥ ਵਿਚ ਖੰਡਾ ਫੜਾ ਦੇਵੇ ਤੇ ਆਪ ਆਪਣੇ ਖੱਬੇ ਅੰਗੂਠੇ ਨਾਲ ਆਪਣੇ ਸਜੇ ਹੱਥ ਦਾ ਅੰਗੂਠਾ ਜੋੜ ਦੇਵੇ।

9- ਉਪਰੰਤ ਪੰਜੇ ਬਾਣੀਆਂ ਦਾ ਪਾਠ ਇਕਾਗਰ ਚਿਤ ਨਾਲ ਕੀਤਾ ਜਾਵੇ।

10-ਖੰਡਾ ਫੇਰਨ ਵੇਲੇ ਆਪਣੀ ਨਿਗਾਹ ਅੰਮ੍ਰਿਤ ਦੇ ਬਾਟੇ ਤੇ ਗੱਡੀ ਰਖੇ, ਇਧਰ ਉਧਰ ਬਿਲਕੁਲ ਨਾ ਝਾਕੇ, ਨਾ ਹੀ ਬਾਟੇ ਦੇ ਦੁਆਲਿਓਂ

ਆਪਣੇ ਹੱਥ ਚੁਕੇ।

11-ਕਈ ਪਿਆਰੇ ਜਿਨ੍ਹਾਂ ਨੂੰ ਬਾਣੀ ਕੰਠ ਨਹੀਂ ਹੁੰਦੀ ਉਹ ਮੰਗ ਕਰਦੇ ਹਨ ਕਿ ਜਾਪ ਸਾਹਿਬ ਤੇ ਅਨੰਦ ਸਾਹਿਬ ਕੋਈ ਹੋਰ ਲੈ ਲਵੇ, ਉਸ ਨੂੰ ਜਪੁ, ਚੌਪਈ ਜਾਂ ਸੁਧਾ ਸਵਈਆਂ ਦਾ ਪਾਠ ਦਿੱਤਾ ਜਾਵੇ, ਇਹ ਗਲ ਠੀਕ ਨਹੀਂ। ਜਿਨ੍ਹਾਂ ਨੂੰ ਅੰਮ੍ਰਿਤ ਦੀਆਂ ਪੰਜ ਬਾਣੀਆਂ ਹੀ ਕੰਠ ਨਹੀਂ, ਉਨ੍ਹਾਂ ਨੂੰ ਅੰਮ੍ਰਿਤ ਛਕਾਉਣ ਵਾਲਿਆਂ ਵਿਚ ਸ਼ਾਮਲ ਹੀ ਨਹੀਂ ਕਰਨਾ ਚਾਹੀਦਾ। ਗੁਟਕੇ ਤੋਂ ਵੇਖ ਕੇ ਪਾਠ ਕਰਨ ਦੀ ਮਨਾਹੀ ਹੈ ਕਿਉਂਕਿ ਇਸ ਤਰ੍ਹਾਂ ਨਿਗਾਹ ਬਾਟੇ ਵਾਲੇ ਜਲ ਤੇ ਨਹੀਂ ਪੈਂਦੀ। ਪਾਠ ਕਰਨ ਵੇਲੇ ਨਿਗਾਹ ਇਧਰ ਉਧਰ ਨਹੀਂ ਹੋਣੀ ਚਾਹੀਦੀ, ਸਿਧੀ ਬਾਟੇ ਵਿਚ ਪਏ ਜਲ ਉਤੇ ਪੈਣੀ ਚਾਹੀਦੀ ਹੈ।

## ਵਿਸ਼ੇਸ਼ ਆਦੇਸ਼

1- ਅੰਮ੍ਰਿਤ ਛਕਾਉਣ ਤੋਂ ਪਹਿਲਾਂ ਅਭਿਲਾਖੀਆਂ ਤੋਂ ਇਹ ਪ੍ਰਣ ਲੈਣਾ ਚਾਹੀਦਾ ਹੈ ਕਿ ਉਹ ਅੰਮ੍ਰਿਤ ਲੈਣ ਖ਼ਾਤਰ ਆਪਣਾ ਸੀਸ ਗੁਰੂ ਨੂੰ ਅਰਪਣ ਲਈ ਤਿਆਰ ਹਨ। 2- ਅੰਮ੍ਰਿਤ ਅਭਿਲਾਖੀਆਂ ਪਾਸੋਂ ਇਹ ਭੀ ਪੁਛਣਾ ਚਾਹੀਦਾ ਹੈ ਕਿ ਉਹ ਕਿਸੇ ਡਰ ਜਾਂ ਲਾਲਚ ਕਰਕੇ ਤਾਂ ਹਾਜ਼ਰ ਨਹੀਂ ਹੋਏ? ਉਤਰ ਮਿਲਣ ਮਗਰੋਂ ਪੰਜ ਸਿੰਘ ਅੰਮ੍ਰਿਤ ਤਿਆਰ ਕਰਨ ਲਈ ਅਰਦਾਸਿ ਬੇਨਤੀ ਕਰਨ। 3- ਅਰਦਾਸਿ ਤੋਂ ਬਾਅਦ ਛੇਵਾਂ ਸਿੰਘ ਹੁਕਮਨਾਮਾ ਲਵੇ। 4- ਅੰਮ੍ਰਿਤ ਤਿਆਰ ਹੋਣ ਤੇ ਫਿਰ ਅਰਦਾਸਾ ਸੋਧਿਆ ਜਾਵੇ। ਭੁਲ ਚੁਕ ਬਖ਼ਸ਼ਵਾਈ ਜਾਵੇ। 5- ਅੰਮ੍ਰਿਤ ਸਭ ਨੂੰ ਇਕੋ ਵਾਰ ਨਾ ਛਕਾਇਆ ਜਾਵੇ। ਵਾਰੋ ਵਾਰੀ ਇਕ ਇਕ ਸਜਣ ਨੂੰ ਬੁਲਾਇਆ ਜਾਵੇ। ਪਹਿਲਾਂ ਪੰਜ ਚੁਲੇ ਹੱਥ ਤੇ ਛਕਾਏ ਜਾਣ ਫਿਰ ਪੰਜ ਚੁਲੇ ਅਖਾਂ ਵਿੱਚ ਤੇ ਫਿਰ ਪੰਜ ਕੇਸਾਂ ਵਿੱਚ। ਹਰ ਚੁਲੇ ਮਗਰੋਂ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ ਬੁਲਵਾਈ ਜਾਵੇ। ਇਸ ਤਰ੍ਹਾਂ 15 ਵਾਰ ਆਪ ਤੇ 15 ਵਾਰੀ ਅਭਿਲਾਸ਼ੀ ਪਾਸੋਂ ਫਤਿਹ ਬੁਲਵਾਈ ਜਾਵੇ। 6- ਅੰਮ੍ਰਿਤ ਦੇ ਛਟੇ ਮਾਰਨ ਵਿਚ ਕਾਹਲੀ ਨਾ ਕੀਤੀ ਜਾਵੇ, ਸਹਿਜੇ ਸਹਿਜੇ ਮਾਰੇ ਜਾਣ। ਅੰਮ੍ਰਿਤ ਛਕਾਉਣ ਮਗਰੋਂ ਪੰਜ ਪਿਆਰਿਆਂ ਚੋਂ ਜਥੇਦਾਰ ਜਾਂ ਕੋਈ ਪਿਆਰਾ ਇਕ ਰਹਿਣੀ-ਰਹਿਤ ਬਾਰੇ ਚਾਨਣ ਪਾਵੇ।

ਗੁਰੂ ਦੇ ਸਪੁੱਤਰੋ !

"ਗੁਰਵਾਕ ਹਨ- ਮਨ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ" (ਪੰਨਾ 558), ਮੈਲ ਕੇਵਲ ਮਨ, ਅੱਖਾਂ ਜਾਂ ਦਿਮਾਗ਼ ਨੂੰ ਹੀ

ਨਹੀਂ ਲਗੀ ਹੋਈ, ਮੈਲ ਨਾਲ ਸਾਰੇ ਇੰਦਰੇ ਹੀ ਪ੍ਰਭਾਵਤ ਹਨ। ਜੇ ਇਨ੍ਹਾਂ ਨੂੰ ਅੰਮ੍ਰਿਤ ਛਟਿਆਂ ਨਾਲ ਸਰਸ਼ਾਰ ਨਾ ਕੀਤਾ ਜਾਵੇ ਤਾਂ ਨਾਮ ਜੋ ਬੀਜ ਰੂਪ ਹੈ, ਨਹੀਂ ਉਗ ਸਕੇਗਾ। ਸੂਹੀ ਰਾਗ ਦਾ ਆਰੰਭਕ ਸ਼ਬਦ ਹੈ:

ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨੁ ਸੁਰਤਿ ਸਮਾਇਣ,
ਹੋਇ ਨਿਰਾਸ ਜਮਾਵਹੁ ॥ [ਪੰਨਾ ੭੨੮

ਮੈਲੀਆਂ ਅਖਾਂ, ਪਰਾਇਆ ਤਨ, ਪਰਾਇਆ ਧਨ, ਪਰਾਈ ਚੁਗ਼ਲੀ ਆਦਿ ਕਰਨੀ ਬਹੁਤ ਮਾੜੀ ਗਲ ਹੈ। ਕਈ ਵਾਰੀ ਮੈਲੀਆਂ ਅਖਾਂ ਮਾਂ, ਭੈਣ, ਧੀ ਨੂੰ ਅਸਲੀ ਰੂਪ ਵਿੱਚ ਵੇਖਣੋ ਵੀ ਰਹਿ ਜਾਂਦੀਆਂ ਹਨ ਅਤੇ ਅਯੋਗ ਹਰਕਤ ਕਰਨੋਂ ਵੀ ਨਹੀਂ ਟਲਦੀਆਂ। ਤਾਂ ਹੀ ਇਹ ਉਪਦੇਸ਼ ਦਿਤਾ ਜਾਂਦਾ ਹੈ:-

ਦੇਖਿ ਪਰਾਈਆਂ ਚੰਗੀਆ,
ਮਾਵਾਂ ਭੈਣਾਂ ਧੀਆਂ ਜਾਣੇ ॥ [ਭਾ. ਗੁ. ੨੯-੧੧

ਰਹਿਤਨਾਮਾ ਭਾਈ ਚੌਪਾ ਸਿੰਘ ਅਨੁਸਾਰ 'ਪਾਹੁਲ ਦੇਣ ਵਾਲੇ ਸਿਖ ਕਾਮੀ, ਕ੍ਰੋਧੀ, ਦੰਭੀ, ਵਿਕਾਰੀ ਨਾ ਹੋਣ, ਰਹਿਤਵਾਨ ਹੋਣ, ਗੁਰੂ ਆਪ ਨੋ ਨਾ ਸਦਾਇਣ।' ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਪੜ੍ਹੇ ਤੋਂ ਪਤਾ ਚਲਦਾ ਹੈ ਕਿ ਪੁਰਾਤਨ ਸਿਖ ਸਿਖਾਂ ਦੇ ਹਿਤਕਾਰੀ, ਗੁਰਮਤ ਮਾਰਗ ਤੇ ਚਲਣ ਵਾਲਿਆਂ ਨਾਲ ਪੂਰੀ ਹਮਦਰਦੀ ਰਖਦੇ ਸਨ।

ਇਸ ਤਰ੍ਹਾਂ ਦਿਮਾਗ਼ ਵਿਚ ਵੜੇ ਹੋਏ ਗਲਤ ਨਿਸਚੇ ਅੰਮ੍ਰਿਤ ਦੁਆਰਾ ਹੀ ਦੂਰ ਕੀਤੇ ਜਾ ਸਕਦੇ ਹਨ। ਮਨ ਨੂੰ ਅੰਮ੍ਰਿਤ ਦੇ ਪੰਜ ਚੁਲੇ ਪਿਲਾ ਕੇ ਸ਼ੁੱਧ ਕੀਤਾ ਜਾਣਾ ਚਾਹੀਦਾ ਹੈ।

ਅਖ਼ੀਰ ਤੇ ਪੰਜ ਪਿਆਰੇ ਖੜੇ ਹੋ ਕੇ 'ਵਾਹਿਗੁਰੂ' ਗੁਰਮੰਤ੍ਰ ਦਾ ਉਚਾਰਨ ਦ੍ਰਿੜ ਕਰਵਾਂਦੇ ਹਨ। ਇਸੇ ਤਰ੍ਹਾਂ ਮੂਲ ਮੰਤ੍ਰ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਦਾ ਪਾਠ ਅੰਮ੍ਰਿਤ ਅਭਿਲਾਖੀਆਂ ਨੂੰ ਦ੍ਰਿੜ੍ਹ ਕਰਾਇਆ ਜਾਂਦਾ ਹੈ।

ਜਿਸ ਸਮੇਂ ਚੋਂ ਅਸੀਂ ਲੰਘ ਰਹੇ ਹਾਂ, ਪੜ੍ਹੇ ਲਿਖੇ ਬਚੇ ਬਚੀਆਂ ਨੂੰ ਵਿਗਿਆਨਕ ਢੰਗ ਨਾਲ ਅੰਮ੍ਰਿਤ ਦੀ ਸ਼ਕਤੀ ਬਾਰੇ ਚਾਨਣ ਪਾਇਆ ਜਾਣਾ ਚਾਹੀਦਾ ਹੈ। ਵਿਸ਼ੇਸ਼ ਤੌਰ ਤੇ ਇਹ ਗਲ ਆਖਣੀ ਚਾਹੀਦੀ ਹੈ ਕਿ ਅੰਮ੍ਰਿਤ ਹਊਆ ਨਹੀਂ, ਇਹ ਤਾਂ ਅਜਿਹੀ ਦਾਤਿ ਹੈ ਜੋ ਪ੍ਰਾਣੀ ਨੂੰ ਗੁਰੂ ਵਾਲਾ ਬਣਾ ਦਿੰਦੀ ਹੈ। ਅੰਮ੍ਰਿਤ ਪੀ ਕੇ ਮਨੁੱਖ ਭਾਗਸ਼ਾਲੀ ਬਣ ਜਾਂਦਾ ਹੈ।

ਅਗੇ ਤੋਂ ਜੁਗੋ ਜੁਗ ਅਟਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਨਾਂ ਕਿਸੇ ਅਗੇ ਗੁਰੂ ਭਾਵਨੀ ਵਾਲਾ ਮੱਥਾ ਨਹੀਂ ਟੇਕਣਾ। 'ਜਾਗਤਿ

ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਨਹਿ ਏਕ ਪਛਾਨੈ' ਵਾਲੀ ਭਾਵਨਾ ਦਾ ਪੁਜਾਰੀ ਬਣਨਾ ਹੈ। ਇਹ ਬਚਨ ਸਦਾ ਚੇਤੇ ਰਖਣੇ:-

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ॥
ਗੁਰੁ ਬਾਣੀ ਕਹੈ ਸੇਵਕ ਜਨ ਮਾਨੈ,
ਪਰਤਖਿ ਗੁਰੂ ਨਿਸਤਾਰੇ॥ [ਪੰਨਾ ੯੮੨

ਪਰਚਾ ਸ਼ਬਦ ਕਾ, ਦਰਸ਼ਨ ਖ਼ਾਲਸੇ ਕਾ, ਪੂਜਾ ਅਕਾਲ ਕੀ ਕਰਨੀ, ਇਸ ਪ੍ਰਮਾਣਿਕਤਾ ਨੂੰ ਕਾਇਮ ਰਖਣਾ।

ਸਿਖੀ ਜੀਵਨ ਦਾ ਮੁਖ ਮੰਤਵ ਅਖੰਡ ਜੋਤਿ (ਸ਼ਬਦ) ਆਪਣੇ ਹਿਰਦੇ ਵਿਚ ਟਿਕਾਈ ਰਖਣਾ ਹੈ। ਜਿਹੜਾ ਸਿੰਘ ਅਗੋਂ ਮਿਲੇ ਉਸ ਨੂੰ ਪਹਿਲਾਂ ਗੁਰ-ਫ਼ਤਿਹ ਬੁਲਾਉਣੀ ਹੈ:-

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਜੀ ਵਲੋਂ ਇਕ ਵਿਸ਼ੇਸ਼ ਬਚਨ ਭੀ ਉਪਲਬਧ ਹੈ :-

"ਮੈਂ ਪੰਜਾਂ ਸਿਖਾਂ ਵਿਚ ਆਪਣੀ ਕਲਾ ਗੁਰਮਤਿ ਦੀ ਰਖਾਂਗਾ ਤੇ ਆਪ ਸ਼ਬਦ ਰੂਪ ਹੋ ਕੇ ਵਰਤਾਂਗਾ। ਜੋ ਬਾਣੀ ਸੁਨਣਗੇ ਤੇ ਸਿਖਾਂ ਦੀਆਂ ਰਹਤਾ ਨੂੰ ਦੇਖਨਗੇ ਸਭਣਾਂ ਨੂੰ ਗਿਆਨ ਪ੍ਰਾਪਤ ਹੋਵੇਗਾ। ਜਨਮ ਮਰਨ ਦੇ ਭਉਜਲ ਥੀ ਪਾਰ ਉਤਰੋਗੇ। ਤਾਂ ਭਾਈ ਮਨੀ ਸਿੰਘ ਜੀ ਨੇ ਕਹਿਆ ਹੋਰ ਮੇਰੇ ਪਾਸੋਂ ਵਾਹਗੁਰੂ ਕੇ ਸਿਖਾਂ ਦੀ ਕੁਛ ਉਪਮਾ ਨਹੀਂ (ਕਹੀ) ਜਾਂਦੀ। ਜੋ ਮਹਿਮਾ ਸਿਖਾਂ ਦੀ ਸਮੁੰਦ੍ਰ ਹੈ ਤੇ ਮੈਂ ਕੀਟ ਪਾਰ ਨਹੀਂ ਪਾਂਵਦਾ।"

[ਸਿਖਾਂ ਦੀ ਭਗਤ ਮਾਲਾ



# ਗੁਰ ਦੀਖਿਆ
## (ਪਿਛੋਕੜ)

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥
ਬਿਨੁ ਪੇਖੇ ਕਹੁ ਕੈਸੋ ਧਿਆਨੁ ॥
ਬਿਨੁ ਭੈ ਕਥਨੀ ਸਰਬ ਬਿਕਾਰ ॥
ਕਹੁ ਨਾਨਕ ਦਰ ਕਾ ਬੀਚਾਰ ॥ [ਪੰਨਾ ੧੧੪੦

ਗੁਰ ਦੀਖਿਆ ਤੋਂ ਭਾਵ ਹੈ 'ਗੁਰੂ ਦੀ ਸਿਖਿਆ, ਗੁਰਮੰਤ੍ਰ, ਉਪਦੇਸ਼'। ਗੁਰੂ ਤੋਂ ਬਿਨਾ ਆਗਿਆਨਤਾ ਰੂਪੀ ਘੋਰ-ਅੰਧੇਰਾ ਦੂਰ ਨਹੀਂ ਹੋ ਸਕਦਾ ਅਤੇ ਨਾ ਹੀ ਆਤਮਿਕ ਗਿਆਨ ਅਤੇ ਮੁਕਤੀ ਮਿਲ ਸਕਦੀ ਹੈ। ਗੁਰ ਦੀਖਿਆ ਦਿਮਾਗ਼ੀ ਕਲਪਨਾ ਨਹੀਂ ਹੁੰਦੀ ਅਤੇ ਨਾ ਹੀ ਇਸ ਵਿਚ ਜਗਿਆਸੂ ਨੂੰ ਕਿਸੇ ਪ੍ਰਕਾਰ ਦੀ ਤਬਦੀਲੀ ਕਰਨ ਦਾ ਅਧਿਕਾਰ ਹੁੰਦਾ ਹੈ। ਜਦੋਂ ਤਕ ਹਿਰਦੇ ਅੰਦਰ ਗੁਰਸਾਖੀ ਦਾ ਪ੍ਰਕਾਸ਼ ਨਹੀਂ ਹੁੰਦਾ, ਚੰਚਲ-ਮਤਿ ਦਾ ਵਿਨਾਸ਼ ਨਹੀਂ ਹੋ ਸਕਦਾ।

ਸੰਸਾਰ ਦੇ ਮੁਖੀ ਧਰਮਾਂ ਵਿਚ ਗੁਰ ਦੀਖਿਆ ਵਾਲੀ ਰੀਤੀ ਨੂੰ ਮਹੱਤਵਪੂਰਨ ਅਸਥਾਨ ਪ੍ਰਾਪਤ ਹੈ। ਇਤਿਹਾਸ ਦੇ ਧਾਰਮਿਕ ਦ੍ਰਿਸ਼ਟੀਕੋਨ ਤੋਂ ਗੁਰ-ਦੀਖਿਆ ਨੂੰ ਉਜਾਗਰ ਕਰਨ ਵਾਲੀ ਵਖ ਵਖ ਸ਼ਬਦਾਵਲੀ ਪ੍ਰਚਲਿਤ ਹੈ। ਈਸਾਈ ਧਰਮ ਵਿਚ ਬਪਤਿਸਮਾ, ਮੁਸਲਮਾਨ ਧਰਮ ਵਿਚ ਬੈਂਤ ਅਤੇ ਹਿੰਦੂ ਧਰਮ ਵਿਚ ਦੀਖਸ਼ਾ ਅਤੇ ਸਿਖ ਧਰਮ ਵਿਚ 'ਪੀਵਹੁ ਪਾਹੁਲ ਖੰਡ ਧਾਰ' ਦੇ ਨਾਲ ਗੁਰ-ਦੀਖਿਆ ਤੋਂ ਭਾਵ ਹੈ- 'ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ' (ਭਾ. ਗੁ.) ਇਸ ਤਰ੍ਹਾਂ 'ਗੁਰੁ ਮੰਤ੍ਰ' ਦੇ ਅਭਿਆਸ ਦੁਆਰਾ ਅੰਤਰ-ਆਤਮੇ ਪ੍ਰਭੂ ਨੂੰ ਪਰਜ੍ਵਲਤ ਕੀਤਾ ਜਾਂਦਾ ਹੈ।

ਗੁਰ-ਦੀਖਿਆ ਗੁਰੂ ਦੀ ਅੰਮ੍ਰਿਤ ਬਾਣੀ ਵਿਚ ਲੁਪਤ ਹੈ। ਗੁਰੂ ਕਿਰਪਾ ਸਦਕਾ ਜਿਹੜਾ ਜਗਿਆਸੂ 'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ' (ਪੰਨਾ ੧੦੭੫) ਪੀ ਲੈਂਦਾ ਹੈ, ਉਸ ਨੂੰ ਸਦਾ ਲਈ ਮੁਕਤੀ ਦਾ ਦੁਆਰ ਪ੍ਰਾਪਤ ਹੋ ਜਾਂਦਾ ਹੈ। ਇਸ ਦੇ ਫਲਸਰੂਪ ਉਹ ਬੈਕੁੰਠ ਅਥਵਾ ਸੁਰਗ ਦੇ ਚਕਰ ਵਿਚ ਨਹੀਂ ਪੈਂਦਾ। ਆਸਾ ਰਾਗ ਅੰਦਰ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥

ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ॥ [ਪੰ. ੩੬੦
(ਹੋਰ ਵੇਖੋ ਪੰਨਾ ੨੨੧, ੨੨੭, ੩੫੦, ੩੫੬, ੭੨੯, ੭੩੦, ੮੭੮, ੯੪੪, ੯੫੧ ਅਤੇ ੧੪੧੦)

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਵੇਈ ਨਦੀ ਤੋਂ ਬਾਹਰ ਆਏ ਸਨ ਤਾਂ ਆਪ ਜੀ ਨੇ ਦਸਿਆ ਸੀ ਕਿ ਅਸੀਂ ਨਿਰੰਕਾਰ ਜੀ ਪਾਸ ਸਚ ਖੰਡ ਗਏ ਸੀ, ਉਥੇ ਨਿਰੰਕਾਰ ਜੀ ਨੇ ਸਾਨੂੰ ਹੇਠ ਲਿਖਿਆ ਗੁਰਮੰਤ੍ਰ ਦਿਤਾ, ਜਿਸ ਨੂੰ ਆਪ ਜਪਣ ਤੇ ਹੋਰ ਕਲਿਜੁਗੀ ਜੀਵਾਂ ਨੂੰ ਜਪਾਉਣ ਦਾ ਹੁਕਮ ਹੋਇਆ ਹੈ ਤਾਂ ਜੋ ਇਹਨਾਂ ਦਾ ਸੰਸਾਰ ਭਉਜਲ ਤੋਂ ਪਾਰ ਉਤਾਰਾ ਹੋ ਜਾਵੇ:-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਗੁਰੂ ਅੰਗਦ ਦੇਵ ਜੀ-*

ਦੀਖਿਆ ਆਖਿ ਬੁਝਾਇਆ, ਸਿਫਤੀ ਸਾਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ ॥ [ਪੰਨਾ ੧੫੦

*ਗੁਰੂ ਅਮਰਦਾਸ ਜੀ-*

ਸਤਿਗੁਰੁ ਭੇਟੇ ਤਾ ਪਾਰਸ ਹੋਵੈ, ਪਾਰਸੁ ਹੋਇ ਤ ਪੂਜ ਕਰਾਏ॥
ਜੋ ਉਸੁ ਪੂਜੇ ਸੋ ਫਲੁ ਪਾਏ, ਦੀਖਿਆ ਦੇਵੈ ਸਾਚੁ ਬੁਝਾਏ ॥
[ਗੂਜਰੀ ਮਹਲਾ ੩, ਪੰਨਾ ੪੯੧, ਹੋਰ ਵੇਖੋ ਪੰਨਾ ੧੨੬੧

ਗੁਰਦੀਖਿਆ ਅਤੇ ਗੁਰਸਿਖਿਆ ਵਿਚ ਭਾਵਕ ਏਕਤਾ ਹੀ ਨਹੀਂ ਸਗੋਂ ਇਕ ਦੂਜੇ ਨਾਲ ਪਿਉਂਦ ਹਨ।

ਆਓ, ਹੁਣ ਇਸ ਵਿਸ਼ੇ ਤੇ ਗੁਰ-ਇਤਿਹਾਸ ਦੇ ਪੰਨੇ ਫਰੋਲੀਏ। ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਦਰਸ਼ਨ ਕਰੀਏ। ਆਪ ਜੀ ਆਪਣੇ ਸੰਗੀ-ਸਾਥੀਆਂ ਦੀਆਂ ਟੋਲੀਆਂ ਨਾਲ ਤੀਰਥ ਇਸ਼ਨਾਨ ਲਈ ਧਾਰਮਿਕ ਅਸਥਾਨਾਂ ਦੀ ਜਾਤ੍ਰਾ ਕਰਦੇ ਰਹਿੰਦੇ ਸਨ। ਜਦੋਂ ਆਪ 20ਵੀਂ ਵਾਰ ਹਰਦੁਆਰ ਗਏ ਤਾਂ ਵਾਪਸੀ ਤੇ ਰਸਤੇ ਵਿਚ ਮੇਹੜੇ ਪਿੰਡ ਦੇ ਬਾਗ਼ ਵਿਚ ਆ ਬਿਰਾਜੇ। ਉਥੇ ਦੁਰਗਾ ਦਤ ਪੰਡਤ ਨੇ ਗੁਰੂ ਜੀ ਦੇ ਚਰਨਾਂ ਵਿਚ ਪਦਮ ਚਮਕਦਾ ਵੇਖਿਆ ਜੋ ਅਕਸਰ ਅਵਤਾਰਾਂ, ਮਹਾਂ ਪੁਰਸ਼ਾਂ ਦੇ ਪੈਰਾਂ ਵਿਚ ਹੁੰਦਾ ਹੈ। ਪੰਡਤਾਂ ਦਾ ਜਿਵੇਂ ਸੁਭਾਅ ਹੁੰਦਾ ਹੈ, ਆਪਣੀ ਵਿਦਿਆ ਦਾ ਚਮਤਕਾਰ ਵਿਖਾਉਣ ਲਈ ਕੋਈ ਨ ਕੋਈ ਭਵਿਖ ਬਾਣੀ ਕਰਦੇ ਹੀ ਰਹਿੰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਪਦਮ ਵੇਖ ਕੇ ਪੰਡਿਤ ਨੇ ਗੁਰੂ ਅਮਰਦਾਸ ਜੀ ਨੂੰ ਕਿਹਾ :-

"ਮਹਾਰਾਜ ! ਆਪ ਬੜੇ ਪੂਜਨੀਕ ਹੋ ਕੇ ਪਾਤਿਸ਼ਾਹ ਸਦਾਓਗੇ। ਆਪ ਦੇ ਸਿਰ ਪਰ ਚਵਰ ਢੁਲੇਗਾ, ਬੜੇ ਬੜੇ ਰਾਜੇ ਮਹਾਰਾਜੇ ਆਪ ਨੂੰ

ਸੇਵਨਗੇ।" ਗੁਰੂ ਮਹਾਰਾਜ ਇਹ ਸੁਣ ਕੇ ਆਖਣ ਲਗੇ ਜੋ ਕਰਤਾਰ ਦੀ ਮਰਜ਼ੀ। ਜਦ ਪੰਡਤ ਨੂੰ ਓਹ ਮਿਠਾਈ ਦੇਣ ਲਗੇ ਤਾਂ ਉਸ ਨੇ ਪੁਛਿਆ ਆਪ ਜੀ ਦਾ ਗੁਰੂ ਕੌਣ ਹੈ? ਆਪ ਜੀ ਨੇ ਕਿਹਾ ਅਜੇ ਤਕ ਕੋਈ ਗੁਰੂ ਨਹੀਂ ਲੱਭਾ, ਗੁਰੂ ਦੀ ਭਾਲ ਕਰ ਰਿਹਾ ਹਾਂ। ਪੰਡਤ ਨੇ ਕਿਹਾ, ਅਛਾ ਜਦੋਂ ਆਪ ਗੁਰੂ ਧਾਰੋਗੇ ਓਦੋਂ ਲੈ ਲਵਾਂਗਾ ਕਿਉਂਕਿ ਨਿਗੁਰੇ ਦੇ ਹੱਥੋਂ ਲੈ ਕੇ ਕੋਈ ਵਸਤੂ ਖਾਣੀ ਸ਼ਾਸਤ੍ਰ ਵਿਚ ਮਨ੍ਹਾ ਹੈ। ਇਥੋਂ ਆਪ ਜੀ ਦੇ ਮਨ ਵਿਚ ਬੜਾ ਬੈਰਾਗ ਆਇਆ।

ਬੀਬੀ ਅਮਰੋ ਜੋ ਜਪੁ ਜੀ ਸਾਹਿਬ ਤੇ ਆਸਾ ਕੀ ਵਾਰ ਮਗਰੋਂ ਗੁਰੂ ਨਾਨਕ ਸਾਹਿਬ ਦੇ ਉਚਾਰਨ ਕੀਤੇ ਸ਼ਬਦ ਬੜੇ ਪ੍ਰੇਮ ਨਾਲ ਪੜ੍ਹਦੀ ਹੁੰਦੀ ਸੀ, ਇਕ ਦਿਨ ਉਹ ਇਹ ਸ਼ਬਦ ਪੜ੍ਹ ਰਹੀ ਸੀ....

ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਉਹ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ॥ [ਪੰ. ੯੯੦

ਇਹ ਪਾਵਨ ਪੰਕਤੀ ਸੁਣ ਕੇ ਆਪ ਜੀ ਨੂੰ ਗੁਰੂ ਧਾਰਨ ਦੀ ਅਭਿਲਾਖਾ ਹੋਈ। ਫਿਰ ਆਪ ਬੀਬੀ ਅਮਰੋ ਜੀ ਨਾਲ ਖੰਡੂਰ ਸਾਹਿਬ ਗਏ ਤੇ ਗੁਰੂ ਅੰਗਦ ਦੇਵ ਜੀ ਗੁਰੂ ਧਾਰਨ ਕੀਤਾ, ਗੁਰ-ਦੀਖਿਆ ਲਈ ਸੇਵਾ ਕੀਤੀ ਜਿਸ ਦਾ ਜ਼ਿਕਰ ਭਿਖਾ ਭਟ ਨੇ 'ਸਵਈਏ ਮਹਲੇ ਤੀਜੇ ਕੇ' ਵਿਚ ਇਉਂ ਕੀਤੀ ਹੈ:-

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਇਹ ਪੰਡਿਤ ਮਿਠੇ ॥
ਬਰਸੁ ਏਕ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥ [ਪੰ. ੧੩੯੫

### *ਗੁਰੂ ਰਾਮਦਾਸ ਜੀ-*

ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ ਸੁਣਿ ਮਨੁ ਭਿੰਨੇ॥ [ਪੰ. ੩੧੪

### *ਗੁਰੂ ਅਰਜਨ ਦੇਵ ਜੀ-*

ਨਾਨਕ ਕਉ ਗੁਰਿ ਦੀਖਿਆ ਦੀਨ੍ ॥
ਪ੍ਰਭ ਅਬਿਨਾਸੀ, ਘਟਿ ਘਟਿ ਚੀਨ੍ ॥ [ਪੰਨਾ ੩੭੬

(ਹੋਰ ਵੇਖੋ ਪੰਨਾ 260, 293, 828, 1140)

### *ਗੁਰੂ ਹਰਿਗੋਬਿੰਦ ਸਾਹਿਬ ਜੀ-*

ਗੁਰਦੇਵ ਜਦੋਂ ਕਾਂਗੜੇ ਤੋਂ ਬਾਹਰ ਸ਼ਿਕਾਰ ਲਈ ਗਏ, ਇਕ ਅਜਗਰ ਸੱਪ ਆਇਆ ਪਰ ਗੁਰੂ ਸਾਹਿਬ ਨੇ ਸਿਖਾਂ ਨੂੰ ਉਹ ਸੱਪ

ਮਾਰਨ ਤੋਂ ਰੋਕਿਆ। ਗੁਰੂ ਜੀ ਨੇ ਸਜੇ ਪੈਰ ਦਾ ਅੰਗੂਠਾ ਸੱਪ ਦੀ ਸਿਰੀ ਤੇ ਰਖਿਆ ਤਾਂ ਉਸ ਦਾ ਸਾਰਾ ਸਰੀਰ ਫੁੱਟ ਗਿਆ ਅਤੇ ਉਹ ਤੁਰਤ ਹੀ ਮਰ ਗਿਆ। ਉਸ ਦੇ ਸਰੀਰ ਚੋਂ ਕੁਰਬਲ ਕੁਰਬਲ ਕਰਦੇ ਕੀੜੇ ਨਿਕਲੇ। ਸਿਖਾਂ ਦੇ ਪੁਛਣ ਤੇ ਗੁਰੂ ਸਾਹਿਬ ਨੇ ਫੁਰਮਾਇਆ ਕਿ ਇਹ ਸੱਪ ਪਿਛਲੇ ਜਨਮ ਵਿਚ ਮਹੰਤ ਸੀ। ਲੋਕ ਇਸ ਦੀ ਬਹੁਤ ਪੂਜਾ ਮਾਨਤਾ ਕਰਦੇ ਸਨ ਅਤੇ ਬਹੁਤ ਪਦਾਰਥ ਇਸ ਦੀ ਭੇਟਾ ਕਰਦੇ ਸਨ। ਇਹ ਕੀੜੇ ਜੋ ਤੁਸੀਂ ਵੇਖ ਰਹੇ ਹੋ ਇਹ ਸਭ ਇਸ ਦੇ ਚੇਲੇ ਹੁੰਦੇ ਸਨ। ਅੰਤ ਇਨ੍ਹਾਂ ਕੋਲੋਂ ਧਨ ਪਦਾਰਥ ਲੈ ਕੇ ਖਾਂਦਾ ਸੀ। ਪਰ ਇਨ੍ਹਾਂ ਦੀ ਜੀਵਨ ਭਲਾਈ ਲਈ ਉਸ ਨੇ ਇਨ੍ਹਾਂ ਨੂੰ ਕੋਈ ਗੁਰੂ-ਦੀਖਿਆ (ਉਪਦੇਸ਼) ਨਹੀਂ ਸੀ ਦਿੱਤਾ ਕਿਉਂਕਿ ਉਹ ਇਨ੍ਹਾਂ ਨੂੰ ਠੱਗ ਠੱਗ ਕੇ ਖਾਂਦਾ ਸੀ। ਇਸ ਕਰਕੇ ਹੁਣ ਓਹੀ ਚੇਲੇ ਕੀੜਿਆਂ ਦੇ ਰੂਪ ਵਿਚ ਇਸ ਨੂੰ ਖਾ ਰਹੇ ਹਨ। ਇਸ ਤਰ੍ਹਾਂ ਅੰਤ ਸੰਸਾਰ ਤੋਂ ਨਾ ਆਪ ਉਧਰਿਆ ਤੇ ਨਾ ਉਸ ਦੇ ਚੇਲੇ।

ਬਾਕੀ ਦੇ ਗੁਰੂ ਸਾਹਿਬਾਨ ਗੁਰੂ ਹਰਿ ਹਰਿ ਰਾਏ ਸਾਹਿਬ, ਗੁਰੂ ਹਰਿਕ੍ਰਿਸ਼ਨ ਜੀ, ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆ ਅਨੁਸਾਰ ਆਪ ਗੁਰ-ਦੀਖਿਆ ਲਈ ਅਤੇ ਅਗੋਂ ਹੋਰ ਸਿਖਾਂ ਨੂੰ ਦੀਖਿਆ ਪਰਦਾਨ ਕਰਦੇ ਰਹੇ।

## ਸਿਧਾਂਤ

ਸਿਖ ਧਰਮ ਵਿਚ ਗੁਰ ਦੀਖਿਆ, ਕੇਵਲ ਰਸਮ ਨਹੀਂ, ਇਸ ਦਾ ਰਹਸਮਈ ਪ੍ਰਭਾਵ ਮਨੁੱਖ ਨੂੰ ਨਵੇਂ ਜੀਵਨ ਵਿਚ ਪ੍ਰਵੇਸ਼ ਹੋਣ ਮਗਰੋਂ ਹੀ ਅਨੁਭਵ ਹੁੰਦਾ ਹੈ। ਅਸਲ ਵਿਚ ਇਹ 'ਜੀਅ ਦਾਨ' ਹੈ। ਗੁਰ-ਦੀਖਿਆ ਆਤਮਿਕ ਜਾਗ੍ਰਿਤੀ ਰਾਹੀਂ ਜੀਵਨ ਉਸਾਰੀ ਵਿਚ ਵਾਧਾ ਕਰਦੀ ਹੈ। ਪੰਥਕ ਭਾਈਚਾਰੇ ਨੂੰ ਮਜ਼ਬੂਤ ਕਰਦੀ ਹੈ। ਅੰਮ੍ਰਿਤ ਦੀਖਿਆ ਜੋ ਗੁਰੂ ਨਾਨਕ ਕਾਲ ਤੋਂ ਚਲੀ ਆ ਰਹੀ ਸੀ, ਹੁਣ ਵੀ ਓਹੀ ਹੈ। ਇਸ ਦੀ ਵਿਧੀ ਤੇ ਰੂਪ ਵਿਚ ਨਾਂ ਮਾਤਰ ਤਬਦੀਲੀ ਆਉਂਦੀ ਰਹੀ ਹੈ ਜਿਵੇਂ ਕਿ ਪਿਛੇ ਚਰਣਾਮਿਤ ਅਤੇ ਖੰਡੇ ਦਾ ਅੰਮ੍ਰਿਤ ਆਦਿ ਲੇਖਾਂ ਵਿਚ ਵਿਸਥਾਰ ਸਹਿਤ ਵਰਣਨ ਹੋ ਚੁੱਕਾ ਹੈ।

ਸਿਧਾਂਤ ਇਹ ਹੈ ਕਿ ਇਸ ਵਿਚ ਹੋਰ ਕੋਈ ਪ੍ਰਵਿਰਤਨ ਨਹੀਂ ਕੀਤਾ ਗਿਆ। ਚਰਣੋਦਕ ਸ਼ਕਤੀ ਦੀ ਥਾਂ ਖੰਡੇ ਦੀ ਸ਼ਕਤੀ ਲਈ ਭਗਤੀ ਤੇ ਸ਼ਕਤੀ ਨੂੰ ਗੁਰ ਦੀਖਿਆ ਵਿਚ ਸਮੋਇਆ ਗਿਆ। ਅੰਮ੍ਰਿਤ ਬਾਣੀ ਹੈ

ਇਸ ਤੋਂ ਬਿਨਾ ਖੰਡੇ ਦਾ ਅੰਮ੍ਰਿਤ ਤਿਆਰ ਹੀ ਨਹੀਂ ਹੋ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਅੰਮ੍ਰਿਤ ਦੇ ਸਿਧਾਂਤਾਂ ਨੂੰ ਪੂਰਨ ਰੂਪ ਵਿਚ ਲਾਗੂ ਕੀਤਾ। ਸਿਖ ਧਰਮ ਵਿਚ ਗੁਰ ਦੀਖਿਆ ਬਾਕੀ ਧਰਮਾਂ ਨਾਲੋਂ ਵਿਲਖਣ ਹੈ। ਦੂਜੇ ਧਰਮਾਂ ਵਿਚ ਇਕ ਵਿਅਕਤੀ ਗੁਰ ਦੀਖਿਆ ਦਿੰਦਾ ਹੈ ਜਦੋਂ ਕਿ ਸਿਖ ਧਰਮ ਵਿਚ ਪੰਜ ਪਿਆਰੇ ਗੁਰ ਦੀਖਿਆ ਬਖ਼ਸ਼ਿਸ਼ ਕਰਦੇ ਹਨ। ਅੰਮ੍ਰਿਤ-ਦੀਖਿਆ ਖ਼ਾਲਸਾ ਧਰਮ ਦੀ ਇਕ ਮੌਲਿਕ ਦੇਣ ਹੈ। 'ਗੁਰਸਿਖਾਂ ਅੰਦਰ ਸਤਿਗੁਰ ਵਰਤੈ' ਵਾਲਾ ਮਹਾਵਾਕ ਸਿਖ ਨੂੰ ਗੁਰੂ ਵਰਗਾ ਬਣਾ ਦਿੰਦਾ ਹੈ। ਗੁਰ-ਦੀਖਿਆ ਦੀ ਕਮਾਈ ਕੀਤਿਆਂ ਹੀ ਅੰਮ੍ਰਿਤ-ਫਲ ਪ੍ਰਾਪਤ ਹੁੰਦਾ ਹੈ।

ਸਿਖ ਧਰਮ ਦੇ ਮਹਾਨ ਵਿਗਿਆਤਾ ਭਾ. ਸ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਤੇ ਕਬਿਤ ਸਵਈਆਂ ਵਿਚ 'ਗੁਰ-ਦੀਖਿਆ' ਧਾਰਨ ਕਰਨ ਬਾਰੇ ਬਹੁਤ ਸੁੰਦਰ ਵਿਚਾਰ ਪ੍ਰਗਟਾਏ ਗਏ ਹਨ:-

1) ਗੁਰਸਿਖੁ ਸਿਖ ਗੁਰੁ ਸੋਇ ਅਲਖੁ ਲਖਾਇਆ ॥
ਗੁਰ ਦੀਖਿਆ ਲੈ ਸਿਖ ਸਿਖੁ ਸਦਾਇਆ ॥ [ਵਾਰ ੩-੧੧

2) ਬਿਨ ਦੀਖਿਆ ਗੁਰਦੇਵ ਕੀ,
ਮਰਿ ਜਨਮੇ ਵਿਚਿ ਨਰਕ ਨਿਵਾਸੀ ॥ [ਵਾਰ ੪੦-੨੯

3) ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ਼ ਜਾਹਿ,
ਤਾ ਕੀ ਸੀਖ ਸੁਨਤ ਪਰਮਪਦ ਪਾਵਈ ॥੫੩॥੮੭॥

4) ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,
ਸਚ ਬਿਨੁ ਸੋਚ ਨ ਜਨੇਊ ਜਤ ਹੀਨ ਹੈ ॥
ਬਿਨੁ ਗੁਰ-ਦੀਖਿਆ ਗਿਆਨ, ਬਿਨ ਦਰਸਨ ਧਿਆਨ,
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ ॥ [ਕਬਿਤ ਨੰਬਰ ੨੧੫

ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਸਿਖ ਭਾਵੇਂ ਕਿਤਨੇ ਹੀ ਸ੍ਰੇਸ਼ਟ ਗੁਣਾਂ ਤੇ ਵਿਦਿਆ ਨਾਲ ਭੂਸ਼ਤ ਕਿਉਂ ਨਾ ਹੋਵੇ ਪਰ ਉਹ ਗੁਰ ਦੀਖਿਆ ਤੋਂ ਬਿਨਾ ਨੀਵੇ ਤੇ ਹੀਣੇ ਮਨੁੱਖ ਇਕ ਪਾਸੇ ਰਹੇ, ਓਹ ਕੁਤਿਆਂ, ਸੂਰਾਂ, ਖੋਤਿਆਂ, ਕਾਵਾਂ, ਸੱਪਾਂ ਨਾਲੋਂ ਵੀ ਭੈੜਾ ਗਿਣਿਆ ਜਾਂਦਾ ਹੈ:-

ਗੁਰ ਮੰਤ੍ਰ ਹੀਣਸ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ, ਗਰਧਭਹ, ਕਾਕਹ,
ਸਰਪ ਨਹ ਤੁਲਿ ਖਲਹਿ ॥ [ਪੰਨਾ ੧੩੫੭

ਸੋ, ਗੁਰੂ ਤੋਂ ਦੀਖਿਆ ਲਏ ਬਿਨਾ ਮਨੁੱਖ ਆਪਣੇ ਆਪ ਨੂੰ ਸਿਖ ਨਹੀਂ ਸਦਵਾ ਸਕਦਾ।



# ਅੰਮ੍ਰਿਤ ਛਕਣਾ ਅਤਿਅੰਤ ਜ਼ਰੂਰੀ

ਜਿਵੇਂ ਪਿਆਸੇ ਨੂੰ ਪਾਣੀ ਦੀ ਲੋੜ, ਨਿਰਧਨ ਨੂੰ ਧਨਵੰਤ ਬਣਨ ਲਈ ਧਨ-ਦੌਲਤ ਦੀ ਲੋੜ ਅਤੇ ਸਰੀਰ ਨੂੰ ਰਿਸ਼ਟ ਪੁਸ਼ਟ ਰਖਣ ਲਈ 'ਬਿੰਜਨ ਭੋਜਨ ਅਨਿਕ ਪ੍ਰਕਾਰ' (ਪੰਨਾ ੩੭੩) ਦੀ ਸਦਾ ਹੀ ਲੋੜ ਮਹਿਸੂਸ ਹੁੰਦੀ ਹੈ, ਤਿਵੇਂ ਗੁਰਸਿਖ ਨੂੰ ਮਾਨਸਿਕ ਅਤੇ ਆਤਮਿਕ-ਬਲ ਦੀ ਬ੍ਰਿਧੀ ਲਈ ਖੰਡੇ ਦਾ ਅੰਮ੍ਰਿਤ ਛਕਣ ਦੀ ਤਾਂਘ ਲਗੀ ਰਹਿੰਦੀ ਹੈ।

ਜਿਵੇਂ ਕਲਗੀਧਰ ਪਿਤਾ ਜੀ ਨੂੰ ਪੰਜ ਪਿਆਰਿਆਂ ਪਾਸੋਂ ਮੰਗਤ ਰੂਪ ਵਿਚ ਅੰਮ੍ਰਿਤ ਦੀ ਦਾਤਿ ਪ੍ਰਾਪਤ ਕਰਕੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣਨ ਦੀ ਲੋੜ ਪਈ, ਤਿਵੇਂ ਹਰੇਕ ਨੂੰ ਨਿਗੁਰੇ ਤੋਂ ਸਗੁਰਾ ਬਣਨ ਲਈ ਅੰਮ੍ਰਿਤ ਛਕਣ ਦੀ ਲੋੜ ਬਣੀ ਰਹਿੰਦੀ ਹੈ।

ਖਾਲਸੇ ਦੀ ਸਿਰਜਨਾ ਨੂੰ 302 ਸਾਲ ਬਿਤੀਤ ਹੋ ਚੁਕੇ ਹਨ ਪਰ ਅਜ ਵੀ ਸਿਖ ਸਮਾਜ ਵਿਚ ਅੰਮ੍ਰਿਤ ਛਕਣ ਦੀ ਉਤੇਜਨਾ ਵਾਲਾ ਅੰਸ਼ ਉਸੇ ਤਰ੍ਹਾਂ ਕਾਇਮ ਹੈ। ਵਰਤਮਾਨ ਸਮੇਂ ਵਿਚ ਨੌਜਵਾਨ ਬਚੇ ਤੇ ਬੱਚੀਆਂ ਅੰਮ੍ਰਿਤ ਛਕਣ ਲਈ ਉਤਸਕ ਹਨ ਪਰ ਸਿਖ ਆਗੂਆਂ ਦਾ ਢਿਲਪੁਣਾ ਸਦਾ ਹੀ ਅੰਮ੍ਰਿਤ ਲਹਿਰ ਚਲਾਉਣ ਵਿਚ ਅੜਿੱਕਾ ਬਣਿਆ ਰਹਿੰਦਾ ਹੈ। ਸਾਰੇ ਪਾਠਕ ਇਸ ਗਲ ਨਾਲ ਸਹਿਮਤ ਹੋਣਗੇ ਕਿ ਇਸ ਵੇਲੇ ਧਰਮ ਉਤੇ ਰਾਜਨੀਤੀ ਭਾਰੂ ਹੈ। ਅੰਮ੍ਰਿਤ ਸਮਾਗਮ ਸ਼ਹਿਰਾਂ ਵਿਚ ਹੁੰਦੇ ਹਨ ਪਰ ਪਿੰਡਾਂ ਵਿਚ ਜਿਥੇ ਸਿੰਘਾਂ ਦੀ ਘਣੀ ਵਸੋਂ ਹੈ, ਅੰਮ੍ਰਿਤ ਛਕਾਉਣ ਲਈ ਉਨ੍ਹਾਂ ਦੀ ਕੋਈ ਵਾਤ ਤਕ ਨਹੀਂ ਪੁਛਦਾ। ਬਾਕੀ ਧਰਮਾਂ ਵਿਚ ਅਖਾਉਤੀ ਅੰਮ੍ਰਿਤ ਇਕ ਵਿਅਕਤੀ ਛਕਾਉਂਦਾ ਹੈ ਜਦੋਂ ਕਿ ਖ਼ਾਲਸਾ ਪੰਥ ਵਿਚ ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਜ਼ੂਰੀ ਵਿਚ ਅੰਮ੍ਰਿਤ ਛਕਾਉਣ ਦੀ ਰਹੁਰੀਤੀ ਨੂੰ ਸਪੰਨ ਕਰਦੇ ਹਨ। ਸਚ ਪੁੱਛੋ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਿਚ ਧਾਰਮਿਕ ਪਰਚਾਰਕਾਂ ਦੀ ਗਿਣਤੀ ਹੀ ਨਾਂ ਮਾਤਰ ਹੈ। ਅੰਮ੍ਰਿਤ ਸਮਾਗਮਾਂ ਤੇ ਪੰਜਾਂ ਪਿਆਰਿਆਂ ਦੀ ਗਿਣਤੀ ਪੂਰੀ ਕਰਨ ਲਈ ਪਾਵਨ ਤਖ਼ਤਾਂ ਤੇ ਪੰਜ ਸਿੰਘ ਸਾਹਿਬਾਨ ਇਕੱਠੇ ਹੋਣ ਵਿਚ ਵੀ ਦਿਕਤ ਬਣੀ ਰਹਿੰਦੀ ਹੈ, ਜਿਸ ਕਾਰਨ ਗ੍ਰੰਥੀ ਸਿੰਘਾਂ ਤੋਂ ਇਹ ਸੇਵਾ ਲਈ ਜਾਂਦੀ ਹੈ।

ਅਜੋਕੇ ਵਿਦਿਅਕ ਯੁੱਗ ਵਿਚ ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀ ਅੰਮ੍ਰਿਤ ਬਾਰੇ ਕਈ ਪ੍ਰਸ਼ਨ ਪੁਛਦੇ ਹਨ। ਵਿਸ਼ੇਸ਼ ਕਰਕੇ ਉਹ ਅੰਮ੍ਰਿਤ

ਛਕਣ ਦੇ ਆਤਮਿਕ ਲਾਭ ਪੁਛਦੇ ਹਨ ਪਰ ਵਿਦਵਾਨ ਉਨ੍ਹਾਂ ਨੂੰ ਸੰਤੁਸ਼ਟ ਕਰਨ ਤੋਂ ਅਸਮਰਥ ਰਹਿੰਦੇ ਹਨ।

ਕੀਰਤਨ ਦਰਬਾਰ ਸਮਾਗਮ ਕਰਨੇ ਚੰਗੇ ਹਨ ਪਰ ਇਨ੍ਹਾਂ ਦਾ ਸਹੀ ਅਰਥਾਂ ਵਿਚ ਓਦੋਂ ਹੀ ਲਾਭ ਹੈ ਜਦੋਂ ਅੰਮ੍ਰਿਤਧਾਰੀ ਸਿੰਘਾਂ ਦੀ ਗਿਣਤੀ ਵਿਚ ਵਾਧਾ ਹੋਵੇ। ਨਿਰੀਆਂ ਅਖ਼ਬਾਰਾਂ, ਰਸਾਲੇ ਜਾਂ ਵੱਡੇ ਵੱਡੇ ਇਸ਼ਤਿਹਾਰ ਹੀ ਅੰਮ੍ਰਿਤ ਪ੍ਰਚਾਰ ਦਾ ਸਾਧਨ ਨਹੀਂ ਅਤੇ ਨਾ ਹੀ ਕੇਵਲ ਇਹਨਾਂ ਨਾਲ ਸਿਖੀ ਜੀਵਨ ਵਿਚ ਕੋਈ ਪਰਿਵਰਤਨ ਲਿਆਂਦਾ ਜਾ ਸਕਦਾ ਹੈ। 'ਪੀਵਹੁ ਪਾਹੁਲ ਖੰਡ ਧਾਰ ਹੋਵੈ ਜਨਮ ਸੁਹੇਲਾ' ਦਾ ਪ੍ਰਚਾਰ ਸਮੂਹ ਗੁਰ-ਅਸਥਾਨਾਂ ਤੇ, ਸਵੇਰੇ ਤੇ ਸ਼ਾਮ ਦੇ ਦੀਵਾਨਾਂ ਵਿਚ ਹੋਵੇ, ਕੌਮੀ ਵਿਰਸਾ, ਬੀਰ-ਰਸੀ ਇਤਿਹਾਸਕ ਪ੍ਰਸੰਗਾਂ ਤੋਂ ਸੰਗਤਾਂ ਨੂੰ ਜਾਣੂੰ ਕਰਾਇਆ ਜਾਵੇ, ਅੰਮ੍ਰਿਤ ਦੀ ਮਹੱਤਤਾ ਤੇ ਭਾਸ਼ਨ ਕਰਵਾਏ ਜਾਣ, ਖੋਜ-ਭਰਪੂਰ ਰਸਦਾਇਕ ਪੇਪਰ ਪੜ੍ਹੇ ਜਾਣ, ਰਹਿਣੀ-ਬਹਿਣੀ ਵਿਚ ਪ੍ਰਪੱਕ ਦਰਸ਼ਨੀ ਸਿੰਘ ਅੰਮ੍ਰਿਤ-ਖੇਤਰ ਵਿਚ ਸੰਗਤਾਂ ਦੇ ਸਨਮੁਖ ਆਉਣ ਫਿਰ ਵੇਖੋ ਅੰਮ੍ਰਿਤ-ਲਹਿਰ ਨੂੰ ਕਿਤਨਾ ਬਲ ਮਿਲਦਾ ਹੈ। ਅੰਮ੍ਰਿਤ ਪ੍ਰਚਾਰ ਦਾ ਮਾਧਿਅਮ 'ਗੁਰ ਫੁਰਮਾਏ ਗੁਰ ਸਿਖ ਕਰਣਾ' ਉਜਾਗਰ ਕੀਤਾ ਜਾਏ। ਸੰਗਤਾਂ ਵਿਚ ਅੰਮ੍ਰਿਤ ਛਕਣ ਦੀ ਲੋੜ ਅਤੇ ਇਸ ਤੋਂ ਪ੍ਰਾਪਤ ਹੋਣ ਵਾਲੇ ਲਾਭਾਂ ਦੀ ਸੁਚਜੇ ਢੰਗ ਨਾਲ ਵਿਆਖਿਆ ਕੀਤੀ ਜਾਏ। ਸਿਖ ਇਤਿਹਾਸ ਅਤੇ ਰਹਿਤਨਾਮਿਆਂ ਚੋਂ ਲੋੜੀਂਦੇ ਪ੍ਰਮਾਣਾਂ ਅਤੇ ਸਾਖੀਆਂ ਰਾਹੀਂ ਸੰਗਤਾਂ ਵਿੱਚ ਅੰਮ੍ਰਿਤ ਛੱਕਣ ਦੀ ਭਾਵਨਾ ਨੂੰ ਦ੍ਰਿੜ ਕਰਾਇਆ ਜਾਏ। ਅੰਮ੍ਰਿਤ ਸੰਸਕਾਰ ਵਿਧੀ ਦੇ ਸਾਰੇ ਪਖ ਉਜਾਗਰ ਕੀਤੇ ਜਾਣ। ਸ਼ਰਾਬ, ਅਫ਼ੀਮ, ਸਿਗਰਟ ਦੇ ਨਸ਼ਿਆਂ ਵਿਚ ਗ਼ਰਕ ਹੋ ਰਹੀ ਪਨੀਰੀ ਨੂੰ ਬਚਾਉਣ ਦਾ ਇਕੋ ਇਕ ਸਾਧਨ ਹੈ- 'ਅੰਮ੍ਰਿਤ'।

੧. ਅੰਮ੍ਰਿਤ ਪੀਣਾ ਗੁਰੂ ਦਾ ਹੁਕਮ ਹੈ-

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ
ਹਰਿ ਸਿਮਰਤ ਅਨਦ ਅਨੰਤਾ ॥ [ਪੰਨਾ ੪੯੬

ਹੁਕਮ ਮੰਨਣ ਵਾਲਾ ਜਗਿਆਸੂ ਹੀ ਰਬੀ ਦਰਬਾਰ ਵਿਚ ਪਰਵਾਣ ਹੁੰਦਾ ਹੈ। ਗੁਰਵਾਕ ਹਨ:-

ਹੁਕਮਿ ਮੰਨਿਐ ਹੋਵੈ ਪਰਵਾਣੁ,
ਤਾ ਖਸਮੈ ਕਾ ਮਹਲੁ ਪਾਇਸੀ॥ [ਪੰਨਾ ੪੭੧

੨. ਅੰਮ੍ਰਿਤ-ਪਾਨ ਕੀਤੇ ਬਿਨਾ ਮਨੁੱਖ ਨਿਗੁਰਾ ਰਹਿੰਦਾ ਹੈ। ਗੁਰੂ ਵਾਲਾ ਬਣਨ ਲਈ ਅੰਮ੍ਰਿਤ ਛਕਣਾ ਅਤਿ ਜ਼ਰੂਰੀ ਹੈ:-

ਸਤਿਗੁਰ ਬਾਝਹੁ ਗੁਰੁ ਨਹੀ ਕੋਈ

ਨਿਗੁਰੇ ਕਾ ਨਾਉ ਹੈ ਬੁਰਾ ॥ [ਪੰਨਾ ੪੩੫

੩. ਸਟੇਜ ਤੇ ਇਹ ਬਚਨ ਨਿਰਭਉ ਹੋ ਕੇ ਪ੍ਰਚਾਰੇ ਜਾਣ ਕਿ ਸਿਖ ਕੌਮ ਦੇ ਪ੍ਰਮਾਣੀਕ ਅਤੇ ਜੁਗੋ ਜੁਗ ਅਟਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸਤਿਗੁਰਾਂ ਨੇ ਦਸ ਜਾਮਿਆਂ ਵਿਚ ਜੋ ਜੀਵਨ ਜਾਚ ਸਿਖਾਈ ਹੈ, ਉਸ ਦਾ ਸਰਬੋਤਮ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਬਾਣੀ ਵਿਚ ਮੌਜੂਦ ਹੈ:-

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,
ਪਰਤਖਿ ਗੁਰੂ ਨਿਸਤਾਰੇ ॥ [ਪੰਨਾ ੯੮੨

ਨਿਰਮਲ ਕਰਣੀ ਵਾਲੇ ਸੰਤ, ਬਾਬੇ ਜਾਂ ਗਿਆਨੀ ਸਾਡੇ ਗੁਰਭਾਈ ਹੋ ਸਕਦੇ ਹਨ ਪਰ ਉਹ ਕਿਸੇ ਕੀਮਤ ਤੇ ਵੀ ਗੁਰੂ ਪਦਵੀ ਦੇ ਅਧਿਕਾਰੀ ਨਹੀਂ ਹੋ ਸਕਦੇ।

੪. ਅੰਮ੍ਰਿਤ ਛਕਣ ਵਾਲਾ ਮਨੁੱਖ ਜੀਵਨ ਭਰ ਕੇਸਾਧਾਰੀ ਰਹਿੰਦਾ ਹੈ:-

ਸਾਬਤ ਸੂਰਤਿ ਦਸਤਾਰ ਸਿਰਾ ।

੫. ਅੰਮ੍ਰਿਤ ਛਕਣ ਦੀ ਇਸ ਲਈ ਲੋੜ ਹੈ ਕਿ ਜੀਵ ਸਦਾ ਲਈ ਗੁਰਮਤਿ ਸਿਧਾਂਤਾਂ ਦਾ ਅਨੁਆਈ ਬਣ ਜਾਵੇ ਅਤੇ ਅੰਮ੍ਰਿਤ ਛਕਣ ਮਗਰੋਂ ਪਤਿਤਾਂ ਨਾਲ ਖਾਣ ਪੀਣ ਦੀ ਸਾਂਝ ਸਦਾ ਲਈ ਮੁੱਕ ਜਾਏ। ਫਿਰ ਖ਼ਾਲਸੇ ਦੀ ਸਦਾ ਹੀ ਜੈ ਜੈਕਾਰ ਹੈ।

੬. ਕਲਜੁਗ ਵਿਚ ਕੂੜ ਦਾ ਬੋਲ ਬਾਲਾ ਹੈ ਪਰ ਗੁਰਸਿਖ ਨੇ ਅੰਮ੍ਰਿਤ ਛਕਣ ਮਗਰੋਂ ਕੂੜਿਆਰਾਂ ਦੀ ਸੰਗਤਿ ਬਿਲਕੁਲ ਨਹੀਂ ਕਰਨੀ। ਸਦਾ ਸਚ ਬੋਲਣਾ ਹੈ, ਅਤੇ ਸਤਿਗੁਰੂ ਦੀ ਸੰਗਤ ਵਿਚ ਬੈਠਣਾ ਹੈ। ਗੁਰਵਾਕ ਹਨ:-

ਕੂੜਿਆਰ ਕੂੜਿਆਰੀ ਜਾਇ ਰਲੇ
ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥ [ਪੰਨਾ ੩੧੪

੭. ਅੰਮ੍ਰਿਤ ਛਕਣ ਮਗਰੋਂ ਇਹ ਸੋਝੀ ਆਉਂਦੀ ਹੈ ਕਿ ਕਿਸੇ ਧਰਮ ਨੂੰ ਮੰਦਾ ਨਹੀਂ ਆਖਣਾ, "ਮੰਦਾ ਕਿਸੈ ਨ ਆਖਿ, ਝਗੜਾ ਪਾਵਣਾ" (ਪੰਨਾ ੫੬੬)। ਲੋੜ ਹੈ, "ਗੁਰੁ ਕਹੈ ਸੁ ਕਾਰ ਕਮਾਇ ਜੀਉ" (ਪੰਨਾ ੭੬੨) ਵਾਲੇ ਆਦੇਸ਼ ਨੂੰ ਅਪਨਾਉਣ ਤੇ ਕਮਾਉਣ ਦੀ।

੮. ਅੰਮ੍ਰਿਤ ਛਕ ਕੇ ਰਹਿਤ ਬਹਿਤ ਵਿਚ ਦ੍ਰਿੜ ਹੋਣ ਨਾਲ ਮਨ ਦੀ ਮੈਲ ਉਤਰ ਜਾਂਦੀ ਹੈ, ਮਨ ਨਿਰਮਲ ਹੋ ਜਾਂਦਾ ਹੈ। ਨਿਰਮਲ ਮਨ ਨਾਲ ਜਪਿਆ ਨਾਮ ਹੀ ਲੇਖੇ ਲਗਦਾ ਹੈ। ਤਾਂ ਹੀ ਕਹਿਣਾ ਫਬਦਾ ਹੈ:-

ਉਹ ਸਾਹਿਬ ਮੈ ਉਸ ਕਾ ਚੇਰਾ ॥

੯. ਅੰਮ੍ਰਿਤ ਛਕਣ ਦੀ ਇਸ ਲਈ ਲੋੜ ਹੈ ਕਿ ਅੰਮ੍ਰਿਤ ਦੀ ਬਰਕਤ ਨਾਲ ਮਨਮੁਖਾਂ ਨਾਲੋਂ ਸਾਂਝ ਤੁਟ ਜਾਂਦੀ ਹੈ। ਗੁਰਬਾਣੀ ਤੋਂ ਇਸ ਆਦੇਸ਼ ਦੀ ਸੋਝੀ ਮਿਲਦੀ ਹੈ:-

ਨਾਨਕ, ਮਨਮੁਖਾ ਨਾਲੋ ਤੁਟੀ ਭਲੀ,
ਜਿਨ ਮਾਇਆ ਮੋਹ ਪਿਆਰੁ ॥ [ਪੰਨਾ ੩੧੬

੧੦. ਰਹਿਤਨਾਮਿਆਂ ਵਿਚ ਜਿਸ ਗੁਰ ਆਦੇਸ਼ ਨੂੰ ਅੰਕਿਤ ਕੀਤਾ ਗਿਆ ਹੈ, ਉਸ ਨੂੰ ਮੁਖ ਰਖਣਾ ਜਰੂਰੀ ਹੈ:-

"ਬਿਨਾ ਸਸਤ੍ਰ ਕੇਸੰ ਦਿਵੋ ਨਾ ਦੀਦਾਰੇ"

੧੧. ਅੰਮ੍ਰਿਤ ਸਦਕਾ ਹੀ ਸ਼ਸਤਰਾਂ ਦੀ ਸ਼ਕਤੀ ਪ੍ਰਗਟ ਹੁੰਦੀ ਹੈ, ਹਰ ਦੀਵਾਨ, ਹਰ ਮੈਦਾਨ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ' ਬੋਲੈ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਵਾਲਾ ਵਾਤਾਵਰਨ ਨਸੀਬ ਹੁੰਦਾ ਹੈ।

ਸਬਦ ਸੁਰਤਿ ਦੀ ਸੋਝੀ ਪ੍ਰਾਪਤ ਕਰਨ ਲਈ ਅੰਮ੍ਰਿਤ ਦੀ ਲੋੜ ਹੈ ਜਿਵੇਂ ਕਿ ਭਾਈ ਸਾਹਿਬ ਗੁਰਦਾਸ ਜੀ ਫੁਰਮਾਉਂਦੇ ਹਨ:-

ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗੁ,
ਹੋਇਗੋ ਜੋ ਦੀਓ, ਸੋਈ ਮਿਲੈ ਆਗੈ ਜਾਇ ਕੈ ॥
ਅਸਨ ਬਸਨ ਧਨ ਸੰਗਿ ਨ ਚਲਤ ਚਲੇ,
ਅਰਪੇ ਦੀਜੈ ਧਰਮਸਾਲ ਪਹੁਚਾਇਕੈ ॥
ਆਠੋ ਜਾਮ ਸਾਠੋ ਘਰੀ ਨਿਹਫਲ ਮਾਇਆ ਮੋਹ,
ਸਫਲ ਪਲਕ ਸਾਧ ਸੰਗਤਿ ਸਮਾਇ ਕੈ ॥
ਮਲ ਮੂਤ੍ਰਧਾਰੀ ਅਉ ਬਿਕਾਰੀ ਨਿਰੰਕਾਰੀ ਹੋਤ,
ਸਬਦ ਸੁਰਤਿ ਸਾਧ ਸੰਗ ਲਿਵ ਲਾਇ ਕੈ ॥ [ਕਬਿਤ ਨੰ: ੩੩੪

ਭਾਵ ਇਸ ਸੰਸਾਰ ਵਿਚ ਸਜਣਾਂ-ਮਿਤਰਾਂ, ਪਰਵਾਰ ਦੇ ਜੀਆਂ ਅਤੇ ਹੋਰ ਲੋਕਾਂ ਦਾ ਮੇਲ-ਮਿਲਾਪ ਨਦੀ ਦੀ ਬੇੜੀ ਦੇ ਪੂਰ ਵਾਂਗ ਥੋੜਾ ਚਿਰ ਹੈ। ਇਸ ਕਰਕੇ ਇਸ ਲੋਕ ਵਿਚ ਭਲੇ ਕਰਮਾਂ ਲਈ ਜੋ ਕੁਝ ਦਿਤਾ ਹੋਵੇਗਾ, ਓਹੀ ਅਗੇ ਜਾ ਕੇ ਪ੍ਰਾਪਤ ਹੋਵੇਗਾ:-

ਭੋਜਨ, ਬਸਤਰ ਤੇ ਧਨ ਪਦਾਰਥ (ਪਰਲੋਕ ਜਾਣ ਸਮੇਂ) ਨਾਲ ਨਹੀਂ ਜਾਣਗੇ, ਓਹੀ ਕੁਝ ਜਾਵੇਗਾ ਜੋ (ਸਤਿਸੰਗਤ, ਅਥਵਾ) ਧਰਮ-ਅਸਥਾਨ ਵਿਚ ਪਹੁੰਚਾ ਕੇ ਗੁਰੂ ਲੇਖੇ ਲਾ ਦਿਤਾ ਜਾਵੇਗਾ।

ਸਠ ਘੜੀਆਂ ਦੇ ਅਠੇ ਪਹਿਰ ਮਾਇਆ ਮੋਹ ਦੇ ਧੰਧਿਆਂ ਵਿਚ ਬਿਤੀਤ ਕਰਨੇ, ਵਿਅਰਥ ਹਨ, ਪਰ ਸਾਧਸੰਗਤ ਵਿਚ ਇਕ ਪਲ ਮਾਤ੍ਰ ਨਾਮ-ਰੰਗ ਵਿਚ ਜੁੜ ਬੈਠਣਾ ਸਫਲ ਹੈ।

ਸ਼ਬਦ ਸੁਰਤਿ-ਸੰਗਮ ਦੀ ਬਰਕਤ ਨਾਲ ਮਲ-ਮੂਤਰ ਅਤੇ ਵਿਸ਼ੇ ਵਿਕਾਰਾਂ ਨਾਲ ਲਿਬੜਿਆ ਹੋਇਆ ਵਿਕਾਰੀ ਜੀਵ ਵੀ ਗੁਰੂ ਦਾ ਆਗਿਆਕਾਰੀ ਸਿਖ ਬਣ ਜਾਂਦਾ ਹੈ।

ਸਾਰੀ ਵੀਚਾਰ ਦਾ ਤੱਤ ਹੈ ਕਿ ਅੰਮ੍ਰਿਤ ਛਕਣਾ ਅਤਿਅੰਤ ਜ਼ਰੂਰੀ ਹੈ ਪਰ ਪੰਥਕ ਆਗੂਆਂ ਵਿਚ ਪ੍ਰੇਰਨਾ ਦੇਣ ਦੀ ਘਾਟ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਾਰੂ ਰਾਗ ਵਿਚ ਮਨਮੁਖ ਦੀ ਤਸਵੀਰ ਇਉਂ ਖਿਚੀ ਹੈ:-

ਮਨੂਆ ਡੋਲੈ ਦਹਦਿਸ ਧਾਵੈ,
ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ,
ਮਾਇਆ ਕਾ ਦੇਵਾਨਾ ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ,
ਪਸੂਆ ਮਾਹਿ ਸਮਾਨਾ ॥ [ਪੰਨਾ ੧੦੧੩

ਇਹ ਗੁਰੂ ਨਾਨਕ ਘਰ ਦੀ ਵਡਿਆਈ ਹੈ ਕਿ ਪਤਿਤ ਹੋਏ ਪ੍ਰਾਣੀਆਂ ਨੂੰ ਅੰਮ੍ਰਿਤ ਪਿਆਲਾ ਪਿਲਾ ਕੇ ਪਾਵਨ ਪਵਿਤ੍ਰ ਕੀਤਾ ਜਾਂਦਾ ਹੈ। ਜੇ ਭੁਲੜ ਮਨੁੱਖ ਫਿਰ ਵੀ ਅੰਮ੍ਰਿਤ ਦੀ ਦਾਤਿ ਪ੍ਰਾਪਤ ਨਹੀਂ ਕਰਦੇ ਤਾਂ ਇਹ ਉਨ੍ਹਾਂ ਦੇ ਮੰਦੇ ਭਾਗਾਂ ਦੀ ਨਿਸ਼ਾਨੀ ਹੈ:-

ਓਇ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥
[ਪੰਨਾ ੩੦੬



# ਪੰਜ ਕਕਾਰੀ ਗਿਆਨ
## (ਅੰਤਰੀਵ ਭਾਵ)

ਪੰਜ ਕਕਾਰ ਗੁਰਸਿਖੀ ਰਹਿਤ ਦਾ ਅਨਿਖੜ ਅੰਗ ਹਨ। ਜੇ ਕੋਈ ਸਿੰਘ ਇਹਨਾਂ ਕਕਾਰਾਂ ਨੂੰ ਪੂਰਨ ਤੌਰ ਤੇ ਹਰ ਵੇਲੇ ਆਪਣੇ ਸਰੀਰ ਨਾਲ ਰਖਣ ਵਿਚ ਅਣਗਹਿਲੀ ਜਾਂ ਲਾ-ਪਰਵਾਹੀ ਕਰਦਾ ਹੈ, ਤਾਂ ਇਉਂ ਸਮਝੋ ਕਿ ਉਸ ਦੇ ਮਨ ਵਿਚ ਅੰਮ੍ਰਿਤ ਲਈ ਕੋਈ ਪਿਆਰ, ਸਤਿਕਾਰ ਨਹੀਂ ਹੈ। ਕਕਾਰ ਕੇਵਲ ਚਿੰਨ ਸਮਝਣ ਦੀ ਬਜਾਏ ਜੇ ਸਿਖੀ ਜੀਵਨ ਦੇ ਸਾਂਝੀਵਾਲ ਬਣਾ ਕੇ ਧਾਰਨ ਕੀਤੇ ਜਾਣ ਤਾਂ ਇਹਨਾਂ ਨਾਲ ਜਗਿਆਸੂ ਦਾ ਪੱਕਾ ਲਗਾਉ ਬਣਿਆ ਰਹਿੰਦਾ ਹੈ।

ਜਿਨ੍ਹਾਂ ਪ੍ਰਾਣੀਆਂ ਨੇ ਅੰਮ੍ਰਿਤ ਨਹੀਂ ਛਕਿਆ ਉਹ ਸਿਖੀ ਰਹਿਤ ਦੀ ਪਾਬੰਦੀ ਤੋਂ ਮੁਕਤ ਹਨ। ਅਜਿਹੇ ਲੋਕ ਹੀ ਭਾਂਤ ਭਾਂਤ ਦੀਆਂ ਗੱਲਾਂ ਕਰਦੇ ਰਹਿੰਦੇ ਹਨ ਕਿ ਕੀ ਕਕਾਰਾਂ ਤੋਂ ਬਿਨਾ, ਨਾਮ ਨਹੀਂ ਜਪਿਆ ਜਾ ਸਕਦਾ? ਕੀ ਭਗਤੀ ਨਹੀਂ ਹੋ ਸਕਦੀ? ਕਈ ਹੋਰ ਮਨਮਤੀਏ ਵੀ ਉਨ੍ਹਾਂ ਦੇ ਪਖ ਦੀ ਪੂਰਤੀ ਲਈ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾ ਕੇ ਉਨ੍ਹਾਂ ਦੇ ਸਹਾਇਕ-ਸਾਥੀ ਬਣ ਜਾਂਦੇ ਹਨ। ਮਸਲਾ ਨਿਰਾ ਕਕਾਰਾਂ ਦੇ ਧਾਰਨ ਦਾ ਨਹੀਂ, ਮੂਲ ਗਲ ਗੁਰੂ ਸਾਹਿਬ ਜੀ ਦਾ ਹੁਕਮ ਮੰਨਣ ਦੀ ਹੈ। ਗੁਰਵਾਕ ਹਨ:

ਹੁਕਮੁ ਮੰਨੈ ਸੋ ਜਨੁ ਪਰਵਾਣੁ ॥
ਗੁਰ ਕੈ ਸਬਦਿ ਨਾਮਿ ਨੀਸਾਣੁ ॥ [ਪੰਨਾ ੧੧੭੫

ਗੁਰਸਿਖ ਵੀਰਾਂ ਭੈਣਾਂ ਨੂੰ ਮਨਮਤੀਆਂ ਦਾ ਪਿੱਛ-ਲਗ ਨਹੀਂ ਬਣਨਾ ਚਾਹੀਦਾ ਕਿਉਂਕਿ ਇਹ ਗਲੋਖੜ ਚਿਕਨੀਆਂ ਚੋਪੜੀਆਂ ਗੱਲਾਂ ਨਾਲ ਭੋਲੇ ਭਾਲੇ ਅੰਮ੍ਰਿਤ ਅਭਿਲਾਖੀਆਂ ਨੂੰ ਆਪਣੇ ਵੀਚਾਰਾਂ ਦੇ ਮਤੀਹ ਕਰਕੇ ਗੁਰੂ ਤੋਂ ਬੇ-ਮੁੱਖ ਬਣਾਉਣ ਵਿਚ ਕੋਈ ਕਸਰ ਨਹੀਂ ਛਡਦੇ।

### 1) ਕੇਸ :

ਕੇਸ ਰਬੀ-ਦਾਤ ਹਨ। ਮਨੁੱਖੀ ਦਿਮਾਗ ਨੂੰ ਇਹ ਗਰਮੀ ਤੇ ਸਰਦੀ ਤੋਂ ਬਚਾਉਂਦੇ ਹਨ। ਜਿਸ ਮਨੁੱਖ ਦੇ ਕੇਸ ਬਹੁਤ ਲੰਬੇ ਹੁੰਦੇ ਹਨ ਉਸ ਪੁਰਸ਼ ਵਿਚ ਆਮ ਲੋਕਾਂ ਨਾਲੋਂ ਵਧੇਰੇ ਚੇਤਨਤਾ ਦਾ ਅੰਸ਼ ਹੁੰਦਾ ਹੈ। ਬਲਿਹਾਰੇ ਜਾਈਏ ਕਰਤਾ ਪੁਰਖ ਦੀ ਕੁਦਰਤਿ ਤੋਂ ਜਿਸ ਨੇ ਅੱਖਾਂ ਦੀ ਰੌਸ਼ਨੀ ਨੂੰ ਮਿਟੀ ਗਰਦੇ ਤੋਂ ਬਚਾਉਣ ਲਈ ਜੋ ਪਲਕਾਂ ਬਣਾਈਆਂ ਹਨ

ਉਨ੍ਹਾਂ ਦੀ ਬਨਾਵਟ ਵੀ ਕਿਤਨੀ ਸੁੰਦਰ ਹੁੰਦੀ ਹੈ। ਫਿਰ ਨੱਕ ਤੇ ਕੰਨਾਂ ਅੰਦਰ ਵੀ ਰੋਮ ਪੈਦਾ ਕੀਤੇ ਹਨ ਜਿਹੜੇ ਸਾਹ ਲੈਣ ਲਈ ਮਿਲੇ ਰਹਿੰਦੇ ਹਨ। ਮੁੱਛਾਂ ਜਿੱਥੇ ਬਹਾਦਰੀ ਨੂੰ ਰੂਪਮਾਨ ਕਰਦੀਆਂ ਹਨ ਉਥੇ ਸੂਖਮ ਜੀਵ ਮਛਰ, ਗਰਦਾ ਆਦਿ ਮੂੰਹ ਵਿਚ ਜਾਣ ਤੋਂ ਰੋਕਦੀਆਂ ਹਨ।

ਸਰੀਰ ਦਾ ਉਚਾ ਅੰਗ ਸਿਰ ਹੈ ਪਰ ਕੇਸ ਸਿਰ ਤੋਂ ਵੀ ਉਚੇ ਹਨ। ਜਿਨਾਂ ਦੇ ਸਿਰ ਤੇ ਕੇਸ ਨਹੀਂ ਉਗਦੇ, ਉਨ੍ਹਾਂ ਨੂੰ 'ਗੰਜਾ' ਆਖਿਆ ਜਾਂਦਾ ਹੈ ਅਤੇ ਜਿਨ੍ਹਾਂ ਦੀ ਦਾਹੜੀ ਤੇ ਮੁੱਛਾਂ ਨਹੀਂ ਹੁੰਦੀਆਂ, ਉਨ੍ਹਾਂ ਨੂੰ ਲੋਕੀ 'ਖੋਦੇ' ਕਹਿੰਦੇ ਹਨ। ਅਜਿਹੀ ਕਿਸਮ ਦੇ ਕਈ ਮਨੁੱਖ ਨਾ-ਮਰਦ ਭੀ ਹੁੰਦੇ ਹਨ। ਸਰੀਰ ਦੇ ਬਾਕੀ ਅੰਗਾਂ ਦੇ ਰੋਮਾਂ ਦੀ ਵੀ ਆਪੋ ਆਪਣੀ ਥਾਂ ਤੇ ਬਹੁਤ ਮੱਹਤਤਾ ਹੈ। ਕੋਈ ਹਾਦਸਾ ਹੋ ਜਾਵੇ ਤਾਂ ਕੇਸ ਹਡੀਆਂ ਦੀ ਟੁੱਟ ਭੱਜ ਅਤੇ ਜ਼ਖ਼ਮ ਤੋਂ ਬਚਾਉਂਦੇ ਹਨ। ਵਿਗਿਆਨੀਆਂ ਦੀ ਨਵੀਂ ਖੋਜ ਅਨੁਸਾਰ ਵਿਟਾਮਿਨ ਡੀ ਤੋਂ ਬਿਨਾ ਜੀਵਨ ਦੀ ਸਰੀਰਕ ਉਨਤੀ ਰੁਕ ਜਾਂਦੀ ਹੈ, ਜਿਸ ਕਰਕੇ ਜੀਵਨ-ਜੋਤਿ ਬੁਝਣ ਦਾ ਵੀ ਡਰ ਬਣਿਆ ਰਹਿੰਦਾ ਹੈ। ਵਿਟਾਮਿਨ ਡੀ ਸੂਰਜ ਦੁਆਰਾ ਰੋਮਾਂ ਵਿਚ ਬਣ ਕੇ ਲਹੂ ਵਿਚ ਵਿਚਰਦੀ ਹੈ।

ਕਾਲਜਾਂ ਦੇ ਪਤਿਤ ਮੁੰਡੇ ਸਿਖ ਘਰਾਣਿਆਂ ਦੀ ਸੰਤਾਨ ਨਾਲ ਆਪਣੀ ਅਜਿਹੀ ਸਾਂਝ ਪਾਉਂਦੇ ਹਨ ਕਿ ਉਨ੍ਹਾਂ ਨੂੰ ਆਪਣੇ ਕੋਲੋਂ ਚੰਗਾ ਖਿਲਾਉਂਦੇ ਪਿਲਾਉਂਦੇ ਹਨ, ਪੈਸਿਆਂ ਦੀ ਲੋੜ ਵੀ ਪੂਰੀ ਕਰਦੇ ਹਨ। ਇਸ ਪ੍ਰਭਾਵ ਹੇਠਾਂ ਆਪਸ ਵਿਚ ਪਿਆਰ ਦੀਆਂ ਇਤਨੀਆਂ ਪੀਡੀਆਂ ਗੰਢਾਂ ਪੈ ਜਾਂਦੀਆਂ ਹਨ ਕਿ ਜੋ ਕੁਕਰਮ ਪਤਿਤ ਮੁੰਡੇ ਕਰਦੇ ਹਨ, ਓਹੀ ਕੁਝ ਇਹ ਕਰਨ ਲਗ ਜਾਂਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਕੋਈ ਸਿਖ ਵਿਰੋਧੀ ਏਜੰਸੀ ਗੁਪਤ ਤੌਰ ਤੇ ਆਪਣੇ ਪਾਸੋਂ ਪੈਸਾ ਖ਼ਰਚ ਕਰਕੇ ਸਿਖ ਧਰਮ ਨੂੰ ਢਾਹ ਲਾ ਰਹੀ ਹੋਵੇ। ਸਿਖੀ ਦਾ ਮੂਲ ਕੇਸ ਹਨ, ਜਿਹੜੇ ਨੌਜਵਾਨ ਕੇਸ ਤੇ ਦਾਹੜੀ ਹੀ ਕਟਾ ਦਿੰਦੇ ਹਨ, ਉਹਨਾਂ ਦੇ ਦਿਲ ਵਿਚੋਂ ਬਾਕੀ ਕਕਾਰਾਂ ਦੀ ਕਦਰ ਵੀ ਜਾਂਦੀ ਰਹਿੰਦੀ ਹੈ।

ਬਾਕੀ ਕਕਾਰਾਂ ਦਾ ਅਧਿਐਨ ਕਰੀਏ ਤਾਂ ਹਰ ਕਕਾਰ ਦਾ ਆਪਣਾ ਅਸਥਾਨ ਹੈ। ਸਿਖੀ ਨਾਲ ਪਿਆਰ ਕਰਨ ਵਾਲੇ ਕੇਸ ਗੁਰੂ ਦੀ ਮੋਹਰ ਸਮਝਦੇ ਹਨ। ਇਹਨਾਂ ਦੇ ਪਿਆਰ ਤੇ ਸਤਿਕਾਰ ਲਈ ਸਾਡੇ ਆਗੂ ਸਟੇਜਾਂ ਤੇ ਕੋਈ ਪ੍ਰਭਾਵਸ਼ਾਲੀ ਭਾਸ਼ਨ ਨਹੀਂ ਕਰਦੇ। ਜੇ ਸਿਖੀ ਵਿਰਸੇ ਵਲ ਝਾਤ ਮਾਰੀਏ ਤਾਂ ਪਤਾ ਚਲਦਾ ਹੈ ਕਿ ਸਰੀਰ ਦੇ ਸਾਰੇ ਚਿੰਨਾਂ ਵਿਚੋਂ ਕੇਸਾਂ ਦੀ ਵਿਸ਼ੇਸ਼ਤਾ ਤੇ ਮਹੱਤਤਾ ਵਧੇਰੇ ਹੈ। ਕੇਸ ਕੇਵਲ ਸਰੀਰ

ਦਾ ਸ਼ਿੰਗਾਰ ਹੀ ਨਹੀਂ, ਇਹ 'ਬਾਲ ਜੁਆਨੀ ਅਰੁ ਬਿਰਧਾ ਫੁਨ ਤੀਨਿ ਅਵਸਥਾ ਜਾਨਿ' ਦੀ ਪਛਾਣ ਵੀ ਕਰਾਉਂਦੇ ਹਨ। ਕੇਸਾਂ ਦਾ ਸਰੀਰਕ ਅਰੋਗਤਾ ਨਾਲ ਗੂੜ੍ਹਾ ਸਬੰਧ ਹੈ। ਜਦ ਤਕ ਕੇਸ ਕਾਲੇ, ਲੰਬੇ ਤੇ ਚਮਕੀਲੇ ਰਹਿਣ, ਸਮਝੋ ਕਿ ਸਰੀਰ ਅਰੋਗ ਹੈ। ਕੇਸਾਂ ਵਾਲੀ ਕੁਦਰਤੀ ਦਾਤ ਮਨੁੱਖ ਨੂੰ ਨਰੋਈ ਤੇ ਬਲਵਾਨ ਸ਼ਕਤੀ ਪਰਦਾਨ ਕਰਦੀ ਹੈ। ਅਧਿਆਤਮਿਕ ਖੇਤਰ ਵਿੱਚ ਪੁਰਾਤਨ ਮਹਾਂ ਪੁਰਖ ਸਾਬਤ ਸੂਰਤ ਰਹੇ ਅਤੇ ਹੋਰਨਾ ਨੂੰ ਆਦਰਸ਼ਕ ਜੀਵਨ ਜੀਊਣ ਲਈ ਕੇਸਾਧਾਰੀ ਰਹਿਣ ਦੀ ਪ੍ਰੇਰਨਾ ਕਰਦੇ ਰਹੇ ਜਿਸ ਦੇ ਫਲਸਰੂਪ ਉਹ 'ਸਾਬਤ ਸੂਰਤਿ ਦਸਤਾਰ ਸਿਰ' (ਪੰਨਾ ੧੦੮੪) ਤੇ ਪਹਿਰਾ ਦਿੰਦੇ ਰਹੇ।

ਇਕ ਵਾਰੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿ. ਭੂਪਿੰਦਰ ਸਿੰਘ ਜੀ, ਸਰਬ ਧਰਮ ਸੰਮੇਲਨ ਵਿਚ ਭਾਗ ਲੈਣ ਪਰਦੇਸ ਗਏ। ਉਥੇ ਵਾਈਟ ਹਾਊਸ ਵਿਚ ਇਕ ਅੰਗਰੇਜ਼ ਨੇ ਸਿੰਘ ਸਾਹਿਬ ਤੋਂ ਪ੍ਰਸ਼ਨ ਪੁਛਿਆ ਕਿ ਕੇਸ ਰਖਣ ਦੀ ਕੀ ਲੋੜ ਹੈ? ਤਾਂ ਆਪ ਜੀ ਨੇ ਉਤਰ ਦਿੱਤਾ ਕਿ ਤੁਹਾਡਾ ਪ੍ਰਸ਼ਨ ਹੀ ਗ਼ਲਤ ਹੈ, ਹਰੇਕ ਇਨਸਾਨ ਜਦ ਜਨਮ ਲੈਂਦਾ ਹੈ ਤਾਂ ਕੇਸ ਉਸ ਦੇ ਨਾਲ ਆਉਂਦੇ ਹਨ। ਕੀ ਈਸਾ ਜੀ ਕੇਸਧਾਰੀ ਨਹੀਂ ਸਨ? ਤੁਸੀਂ ਦਸੋ ਕੇਸ ਮੁੰਨਾਉਂਦੇ ਕਿਉਂ ਹੋ? ਤਾਂ ਉਹ ਚੁੱਪ ਹੋ ਗਿਆ।

ਕੇਸਾਂ ਤੋਂ ਇਸਤਰੀ ਤੇ ਪੁਰਸ਼ ਦੀ ਪਛਾਣ ਕਰਨੀ ਆਸਾਨ ਹੈ ਕਿਉਂਕਿ ਮਰਦ ਦੀ ਦਾਹੜੀ ਹੁੰਦੀ ਹੈ ਜਦੋਂ ਕਿ ਇਸਤਰੀ ਇਸ ਦਾਤ ਤੋਂ ਸਖਣੀ ਹੁੰਦੀ ਹੈ। ਪੁਰਾਤਨ ਸਮੇਂ ਵਿਚ ਜਿਤਨੇ ਅਵਤਾਰ, ਰਿਖੀ, ਮੁਨੀ, ਤਪੀ ਆਦਿ ਹੋਏ ਹਨ, ਸਭ ਕੇਸਾਧਾਰੀ ਹੋਏ ਹਨ। ਇਸ ਮਰਯਾਦਾ ਵਿਚ ਓਦੋਂ ਮੋੜ ਆਇਆ ਜਦੋਂ ਪਰਸ ਰਾਮ ਦਾ ਪਿਤਾ ਜਮਦਗਨ, ਸਹੰਸਰ ਬਾਹੂ ਦੇ ਹਥੋਂ ਮਾਰਿਆ ਗਿਆ। ਇਸ ਬਾਰੇ ਹਨੂਮਾਨ ਨਾਟਕ ਵਿਚ ਪੂਰਾ ਵਿਸਥਾਰ ਉਪਲਬਧ ਹੈ।

ਪਰਸਰਾਮ ਨੇ ਛੋਟੇ ਹੁੰਦੇ ਹੀ ਮਨ ਵਿਚ ਧਾਰ ਲਿਆ ਸੀ ਕਿ ਉਹ ਖਤਰੀਆਂ ਨੂੰ ਮਾਰ ਦੇਵੇਗਾ। ਇਸ ਵੰਗਾਰ ਦੇ ਫਲ ਸਰੂਪ ਖ਼ਤਰੀਆਂ ਨੇ ਆਪਣੇ ਕੇਸ ਕਟਾਉਣੇ ਸ਼ੁਰੂ ਕਰ ਦਿਤੇ, ਸਿਰ ਦੇ ਵਿਚਕਾਰ ਕੇਸਾਂ ਦੀ ਨਿਸ਼ਾਨੀ ਵਜੋਂ ਬੋਦੀ ਰਖ ਲਈ ਅਤੇ ਡਾਕੂਆਂ ਵਾਲੀ ਸ਼ਕਲ ਬਣਾ ਲਈ। ਇਸ ਤਰ੍ਹਾਂ ਉਨ੍ਹਾਂ ਆਪਣੇ ਆਪ ਨੂੰ ਬਚਾਅ ਲਿਆ। ਲੋਕਾਂ ਨੇ ਦੇਖਾ ਦੇਖੀ ਇਸ ਰਸਮ ਨੂੰ ਅਪਨਾਅ ਲਿਆ। ਪਰਸ ਰਾਮ ਨੂੰ ਜਦ ਪਤਾ ਲਗਾ ਕਿ ਸ੍ਰੀ ਰਾਮਚੰਦਰ, ਸੀਤਾ ਨੂੰ ਵਿਆਹ ਕੇ ਅਯੁਧਿਆਪੁਰੀ

ਨੂੰ ਆ ਰਹੇ ਹਨ ਤਾਂ ਪਰਸਰਾਮ ਆਪ ਜੀ ਨੂੰ ਮਾਰਨ ਲਈ ਰਸਤੇ ਵਿਚ ਜਾ ਮਿਲਿਆ। ਇਸ ਨੂੰ ਵੇਖ ਕੇ ਲਛਮਣ ਨੇ ਸ੍ਰੀ ਰਾਮ ਚੰਦਰ ਜੀ ਤੋਂ ਪੁਛਿਆ, ਭਰਾਤਾ ਜੀ ! ਹੁਕਮ ਦੇਵੋ ਤਾਂ ਮੈਂ ਅਗਲਾ ਕਦਮ ਪੁੱਟਾਂ :-

ਕਹੋ ਬਾਰਧ ਉਤਾਰੋ ਕਹੋ ਭੁਜਾ ਕਾਟ ਡਾਰੋ
ਕਹੋ ਸੀਸ ਤੇ ਉਤਾਰੋ, ਕਹੋ ਜੂਰਾ ਕਾਟ ਲੀਜੀਏ।

ਇਹ ਗਲ ਸੁਣ ਕੇ ਪਰਸ ਰਾਮ ਨੇ ਆਖਿਆ, ਹੋਰ ਭਾਵੇਂ ਕੁਝ ਕਰੋ ਪਰ ਮੈਂ ਕੇਸਾਂ ਨੂੰ ਹਥ ਨਹੀਂ ਲਾਉਣ ਦੇਣਾ। ਪਰਸਪਰ ਵਾਰਤਾਲਾਪ ਹੋਣ ਮਗਰੋਂ ਦੋਹਾਂ ਵਿਚ ਸੁਲਾਹ ਹੋ ਗਈ।

ਕੰਸ ਰਾਜੇ ਦੇ ਸਿਰ ਤੇ ਵੀ ਕੇਸ ਸਨ, ਜਿਸ ਦੀ ਪੁਸ਼ਟੀ ਗੁਰਬਾਣੀ ਚੋਂ ਹੁੰਦੀ ਹੈ:-

ਕੇਸੀ ਕੰਸ ਮਥਨੁ ਜਿਨਿ ਕੀਆ ॥ [ਪੰਨਾ ੮੭੪
ਕੰਸ ਕੇਸੀ ਪਕੜ ਪਛਾੜਿਆ ॥ [ਚੰਡੀ ਕੀ ਵਾਰ

ਹਿੰਦੂਆਂ ਦੀ ਪੁਰਾਤਨ ਤਸਵੀਰਾਂ ਤੋਂ ਕੇਸਾਂ ਦੀ ਹੋਂਦ ਦਾ ਪੱਕਾ ਸਬੂਤ ਮਿਲਦਾ ਹੈ। ਮੁਸਲਮਾਨਾਂ ਦੇ ਪੀਰ ਮੁਹੰਮਦ ਸਾਹਿਬ ਕੇਸਾਧਾਰੀ ਸਨ, ਉਨ੍ਹਾਂ ਦੀ ਕਬਰ ਦਾ ਹਵਾਲਾ ਦਿੰਦਿਆਂ ਖ੍ਵਾਜਾ ਹਸਨ ਨਿਜ਼ਾਮੀ ਦੇਹਲਵੀ ਆਪਣੀ ਪੁਸਤਕ 'ਕਬਰੋਂ ਕੇ ਗ਼ੈਬੀ ਨਵਿਸ਼ਤੇ' ਵਿਚ ਲਿਖਦੇ ਹਨ- 'ਇਥੇ ਉਹ ਸਰੀਰ ਜਲਿਆ ਹੋਇਆ ਹੈ ਜਿਸ ਦੀ ਆਤਮਾ ਦੋਹਾਂ ਜਹਾਨਾਂ ਦੇ ਭੇਦ ਤੋਂ ਜਾਣੂ ਸੀ। ਜੋ ਬਚਪਨ ਵਿਚ ਬਕਰੀਆਂ ਚਰਾਂਦੇ ਸਨ, ਬੋਣਾ ਜਿਹਾ ਕੱਦ, ਲੰਬੇ ਲੰਬੇ ਵਾਲ ਖੁਲ੍ਹੇ, ਸਿਰ ਤੇ ਪਗੜੀ ਹਥ ਵਿਚ ਲਕੜੀ ਰਖਦੇ ਸਨ, (ਵੇਖੋ- ਕੇਸ ਚਮਤਕਾਰ ਪੰਨਾ 91-93)।

ਈਸਾਈ ਮਤ ਦੇ ਬਾਨੀ ਹਜ਼ਰਤ ਈਸਾ ਜੀ ਦੇ ਕੇਸ ਸਨ, ਦਾੜੀ ਮੁੱਛਾ ਪੂਰੀਆਂ ਸਨ। ਈਸਾ ਜੀ ਦਾ ਫੋਟੋ ਜੋ ਬਾਈਬਲ ਵਿਚ ਹੈ, ਕੇਸਾਂ ਸਹਿਤ ਹੈ।

ਜਿਹੜੇ ਲੋਕ ਕੇਸ ਕਟਾਉਂਦੇ ਹਨ ਉਹ ਕੁਦਰਤੀ ਸੁੰਦਰਤਾ ਨੂੰ ਤਿਲਾਂਜਲੀ ਦੇ ਕੇ ਕੁਰੂਪ ਬਣ ਜਾਂਦੇ ਹਨ। ਕੇਸਾਂ ਵਾਲਿਆਂ ਨੂੰ ਦਿਮਾਗ਼ੀ ਬੀਮਾਰੀ ਬਹੁਤ ਘਟ ਲਗਦੀ ਹੈ। ਕੇਸ ਗਰਮੀ ਵਿਚ ਸੂਰਜ ਦੀ ਤਪਸ਼ ਤੋਂ ਬਚਾਉਂਦੇ ਹਨ ਅਤੇ ਸਰਦੀ ਵਿਚ ਠੰਡਕ ਤੋਂ ਬਚਾਉਂਦੇ ਹਨ। ਕੇਸਾਂ ਬਾਰੇ ਇਹ ਤਜਰਬਾ ਵੇਖਣ ਵਿਚ ਆਇਆ ਹੈ ਕਿ ਧਰਤੀ ਕਰੜੀ ਤੋਂ ਕਰੜੀ ਵਸਤੂ ਖਾ ਜਾਂਦੀ ਹੈ, ਕਬਰਾਂ ਵਿਚ ਮੁਰਦਿਆਂ ਦੀਆਂ ਹੱਡੀਆਂ ਦਾ ਨਾਮ ਨਿਸ਼ਾਨ ਨਹੀਂ ਰਹਿੰਦਾ, ਪਰ ਕੇਸ ਜਿਉਂ ਦੇ ਤਿਉਂ ਸਾਬਤ ਰਹਿੰਦੇ ਹਨ।

ਮਨਮਤੀਆਂ ਨੂੰ ਇਹ ਨਹੀਂ ਪਤਾ ਕਿ ਕੇਸ ਸਰੀਰ ਦਾ ਨਰੋਆ ਅੰਗ ਹਨ, ਭਾਰ ਨਹੀਂ। ਭਾਰ ਆਪਣੇ ਅੰਗ ਦਾ ਨਹੀਂ ਹੁੰਦਾ, ਓਪਰੀ ਵਸਤੂ ਦਾ ਹੁੰਦਾ ਹੈ। ਜਿਹੜੇ ਕੇਸਾਂ ਨੂੰ ਭਾਰ ਦਸਦੇ ਹਨ ਉਨ੍ਹਾਂ ਪਾਸੋਂ ਕੋਈ ਪੁੱਛੇ ਇਸ ਤਰ੍ਹਾਂ ਕੀ ਹੱਥ, ਬਾਹਵਾਂ, ਧੜ ਆਦਿ ਸਭ ਭਾਰ ਨਹੀਂ?। ਪਦਮਨੀਆ ਲੰਮੇ ਕੇਸਾਂ ਕਰਕੇ ਸਮਾਜ ਵਿਚ ਮਾਣ ਪ੍ਰਾਪਤ ਕਰਦੀਆਂ ਹਨ। ਜਿਨ੍ਹਾਂ ਦੇ ਕੇਸ ਛੋਟੇ ਹੁੰਦੇ ਹਨ, ਉਹ ਬਨਾਵਟੀ ਕੇਸਾਂ ਦਾ ਬਣਿਆ ਬਣਾਇਆ ਜੂੜਾ ਬਜਾਰੋਂ ਲੈ ਕੇ ਸਿਰ ਤੇ ਰਖਦੀਆਂ ਹਨ। ਜਿਹੜੇ ਹੁਜਤੀ ਕੇਸਾਂ ਵਿਚ ਜੂੰਆਂ ਪੈਣ ਦੀਆਂ ਟਿਚਕਰਾਂ ਕਰਦੇ ਹਨ, ਉਨ੍ਹਾਂ ਸ਼ਰਾਰਤੀਆਂ ਕੋਲੋਂ ਕੋਈ ਪੁਛੇ ਕੀ ਸਿਰ ਮੁੰਨਾਉਣ ਵਾਲਿਆਂ ਨੂੰ ਜੂੰਆਂ ਨਹੀਂ ਪੈਂਦੀਆਂ? ਕੀ ਉਨ੍ਹਾਂ ਦੀਆਂ ਮਾਵਾਂ ਭੈਣਾਂ ਕੇਸ ਨਹੀਂ ਰਖਦੀਆਂ? ਕੀ ਉਨ੍ਹਾਂ ਨੂੰ ਸਦਾ ਜੂਆਂ ਪਈਆਂ ਰਹਿੰਦੀਆਂ ਹਨ? ਜੇ ਕੇਸ ਸਾਫ਼ ਰਖੇ ਜਾਣ ਤਾਂ ਜੂਆਂ ਪੈਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਜੂਆਂ ਤਾਂ ਪਸੀਨੇ ਕਾਰਨ ਕਪੜਿਆਂ ਵਿੱਚ ਵੀ ਪੈ ਜਾਂਦੀਆਂ ਹਨ, ਫਿਰ ਕੀ ਮਨੁੱਖ ਕਪੜੇ ਪਾਉਣੇ ਹੀ ਛੱਡ ਦੇਵੇ ਜਾਂ ਉਹ ਸਾੜ ਕੇ ਨਵੇਂ ਕਪੜੇ ਸਿਲਾਏ? ਜੂਆਂ ਦਾ ਮਸਲਾ ਸਫਾਈ ਨਾਲ ਸਬੰਧ ਰਖਦਾ ਹੈ।

ਰਹਿਤ ਮਰਯਾਦਾ ਅਨੁਸਾਰ ਨੰਗੇ ਸਿਰ ਦਾਤਨ ਕਰਨ, ਜਲ ਛੱਕਣ, ਭੋਜਨ ਖਾਣ ਆਦਿ ਦੀ ਮਨਾਹੀ ਹੈ। ਜੋ ਸਿਖ ਚਿਟੇ ਕੇਸ ਲੁਕਾਉਣ ਲਈ ਦਾੜੀ ਤੇ ਕੇਸਾਂ ਨੂੰ ਕਲਫ਼ ਜਾਂ ਰੰਗ ਲਾਉਂਦਾ ਹੋਵੇ, ਉਹ ਸਿਖ ਰਹਿਤ ਮਰਯਾਦਾ ਅਨੁਸਾਰ ਤਨਖਾਹੀਆ ਗਰਦਾਨਿਆ ਜਾਂਦਾ ਹੈ।

ਆਪਣੇ ਵਿਰਸੇ ਤੋਂ ਅਨਜਾਣ ਲੋਕਾਂ ਨੂੰ ਇਹ ਪਤਾ ਨਹੀਂ 'ਕੇਸ਼ਵ' ਨਾਮ ਭਗਵਾਨ ਦਾ ਹੈ ਜੋ ਕਲੇਸ਼ਾਂ ਤੇ ਪਾਪਾਂ ਦਾ ਨਾਸ਼ ਕਰਨ ਵਾਲਾ ਹੈ:-

ਕੇਸਵ ਕਲੇਸ ਨਾਸ ਅਘ ਖੰਡਨ,
ਨਾਨਕ ਜੀਵਤ ਦਰਸ ਦਿਸੇ ॥ [ਪੰਨਾ ੮੨੯

ਗੁਰਬਾਣੀ ਅੰਦਰ ਅੰਕਿਤ ਹੈ:-

1) ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥ [ਪੰਨਾ ੫੬੭

2) ਕੇਸ ਸੰਗਿ ਦਾਸ ਪਗ ਝਾਰਉ, ਇਹੈ ਮਨੋਰਥ ਮੋਰੁ॥ [ਪੰ. ੫੦੦

ਗੁਰਮਤਿ ਤੋਂ ਅਗਿਆਤ ਕਈ ਐਸੇ ਖਰੂਦੀ ਲੋਕ ਵੀ ਹਨ ਜੋ ਆਪਣੀ ਕਪੋਲ ਕਲਪਣਾ ਕਰਦੇ ਹਨ ਕਿ ਕੇਸ ਰਖਣ ਦੀ ਰੀਤੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਚਲਤ ਕੀਤੀ, ਉਨ੍ਹਾਂ ਪਾਸੋਂ ਕੋਈ ਪੁਛੇ ਕਿ ਪਹਿਲੇ ਨੌ ਗੁਰੂ ਸਾਹਿਬਾਨ ਕੇਸਾਧਾਰੀ ਨਹੀਂ ਸਨ?। ਜਦ ਗੁਰੂ ਸਾਹਿਬਾਨ ਦੇ

ਆਪਣੇ ਅੰਮ੍ਰਿਤ ਬਚਨ ਕੇਸਾਂ ਦੀ ਹੋਂਦ ਨੂੰ ਦਰਸਾਉਂਦੇ ਹਨ ਫਿਰ ਬਾਹਰੋਂ ਕਿਸੇ ਪ੍ਰਮਾਣ ਦੀ ਲੋੜ ਹੀ ਨਹੀਂ ਰਹਿੰਦੀ :-

1) ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥ [ਪੰ. ੭੪੫

2) ਕੇਸਾ ਕਾ ਕਰਿ ਚਵਰੁ ਢੁਲਾਵਾ,
ਚਰਨ ਧੂੜਿ ਮੁਖਿ ਲਾਈ ॥ [ਪੰਨਾ ੭੪੯

3) ਸੇ ਦਾੜੀਆ ਸਚੀਆ ਜਿ ਗੁਰ ਚਰਨੀ ਲਗੰਨ੍ਹਿ॥
ਅਨਦਿਨੁ ਸੇਵਨਿ ਗੁਰੁ ਆਪਣਾ, ਅਨਦਿਨੁ ਅਨਦਿ ਰਹੰਨ੍ਹਿ॥
ਨਾਨਕ ਸੇ ਮੁਹ ਸੋਹਣੇ, ਸਚੈ ਦਰਿ ਦਿਸੰਨਿ ॥੫੨॥
ਮੁਖ ਸਚੇ ਸਚੁ ਦਾੜੀਆ, ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ, ਸਤਿਗੁਰ ਮਾਹਿ ਸਮਾਹਿ॥...
[ਪੰਨਾ ੧੪੧੯

ਜਿਹੜੇ ਮੁਤੱਸਬੀ ਲੋਕ ਇਹ ਕਹਿੰਦੇ ਹਨ ਕਿ:-

"ਸਿਖ ਸਿਰ ਉਤੇ ਕੇਸਾਂ ਦਾ ਵਾਧੂ ਭਾਰ ਚੁਕੀ ਰਖਦੇ ਹਨ ਪਰ ਉਹ ਇਹ ਨਹੀਂ ਸੋਚਦੇ ਕਿ ਪੁਰਾਤਨ ਗ੍ਰੰਥਾਂ ਵਿਚ ਸ਼ਿਵ ਜੀ ਦੇ ਸਿਰ ਉਤੇ ਜਟਾਂ ਦੇ ਜੂੜੇ ਦੀ ਹੋਂਦ ਉਪਲਬਧ ਹੈ। ਭੈਰਉ ਦੀ ਮੂਰਤੀ ਕੇਸਾਂ ਵਾਲੀ, ਖ਼ਵਾਜਾ ਖਿਜਰ ਦੀ ਦਾੜੀ ਅਤੇ ਕੇਸ ਪ੍ਰਸਿਧ ਹਨ। ਪੁਰਾਤਨ ਰਿਸ਼ੀ ਮੁਨੀ ਸਭ ਜਟਾਂ ਜੂਟ ਹੋਏ ਹਨ।" ਸੋ, ਕੇਸ ਭਾਰ ਨਹੀਂ ਕਾਇਆ ਦਾ ਸ਼ਿੰਗਾਰ ਹਨ।

ਕੇਸਾਂ ਦੇ ਮੁੰਡਨ ਦੀ ਰੀਤੀ ਦਾ ਅਧਿਐਨ ਕਰੀਏ ਤਾਂ ਪਤਾ ਚਲਦਾ ਹੈ ਕਿ ਸਭ ਤੋਂ ਪਹਿਲਾਂ ਜੈਨੀਆਂ ਨੇ ਕੇਸ ਪਟ ਕੇ ਘੋਨ ਮੋਨ ਹੋਣ ਦੀ ਰੀਤਿ ਚਲਾਈ। ਫਿਰ ਕੰਨ ਪਾਟੇ ਜੋਗੀਆਂ ਨੇ ਫਿਰ ਰਾਜੇ ਨੰਦ ਵੇਲੇ ਬ੍ਰਾਹਮਣਾਂ ਨੂੰ ਕੇਸ ਕਟਣ ਦੀ ਸਜਾ ਦਿਤੀ ਗਈ ਬ੍ਰਾਹਮਣਾਂ ਨੇ ਚਲਾਕੀ ਨਾਲ ਇਸ ਨੂੰ ਸ਼ਾਸਤਰਾਂ ਵਿਚ ਲਿਖ ਦਿਤਾ ਜਿਸ ਨੂੰ ਮੁੰਡਨ ਸੰਸਕਾਰ ਦਾ ਨਾਂ ਦਿੱਤਾ ਗਿਆ। ਫਿਰ ਮੁਗਲਾਂ ਦੇ ਡਰ ਤੋਂ ਕਈ ਲੋਕਾਂ ਨੇ ਕੇਸ ਕਟਣੇ ਸ਼ੁਰੂ ਕਰ ਦਿਤੇ ਅਤੇ ਟੋਪੀ ਪਾਣੀ ਹੁਣ ਇਕ ਫੈਸ਼ਨ ਬਣ ਗਿਆ ਹੈ।

ਕਬੀਰ ਜੀ ਨੇ ਜੋ ਬ੍ਰਹਮ ਗਿਆਨ ਦੀ ਗਲ ਕੀਤੀ ਹੈ, ਉਸ ਵਲ ਧਿਆਨ ਦੇਣ ਦੀ ਲੋੜ ਹੈ:-

ਕਬੀਰ, ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਇ ॥
ਜੋ ਕਿਛੁ ਕੀਆ ਸੋ ਮਨ ਕੀਆ,
ਮੂੰਡਾ ਮੂੰਡੁ ਅਜਾਂਇ ॥ [ਪੰਨਾ ੧੩੬੬

ਸਿਰ ਮਨਾਉਣ ਨਾਲ ਮੁਕਤੀ ਮਿਲਣ ਵਾਲੇ ਭਰਮ ਨੂੰ ਦੂਰ ਕਰਨ ਲਈ

ਭਗਤ ਜੀ ਨੇ ਜੋ ਮਿਸਾਲ ਦਿਤੀ ਹੈ, ਓਹ ਕਮਾਲ ਦੀ ਹੈ:-

ਮੂੰਡ ਮੁੰਡਾਏ ਜੋ ਸਿਧਿ ਪਾਈ॥
ਮੁਕਤੀ ਭੇਡ ਨ ਗਈਆ ਕਾਈ ॥ [ਪੰਨਾ ੩੨੪

ਕੇਸਾਂ ਦਾ ਮੁੰਡਨਾ ਸੋਗ ਦੀ ਨਿਸ਼ਾਨੀ ਹੈ। ਕਈ ਹਿੰਦੂ ਆਪਣੇ ਮਾਤਾ ਪਿਤਾ ਦੇ ਮਰਨ ਮਗਰੋਂ ਤੀਰਥ ਯਾਤਰਾ ਕਰਦੇ ਹਨ ਅਤੇ ਪਾਂਡੇ ਦੇ ਆਖੇ ਲਗ ਕੇ ਆਪਣਾ ਸਿਰ ਮੁੰਡਨ ਕਰਾਉਂਦੇ ਹਨ।

ਸਿੱਖ ਹਰ ਰੋਜ਼ ਗੁਰੂ ਚਰਨਾ ਵਿਚ ਅਰਦਾਸਿ ਕਰਦੇ ਹੋਏ ਇਹ ਦਾਨ ਮੰਗਦੇ ਹਨ:-

ਸਿਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ.....

ਕੇਸ ਗੁਰੂ ਦੀ ਮੋਹਰ ਹਨ। ਇਸ ਲਈ ਅੰਮ੍ਰਿਤਧਾਰੀ ਸਿੰਘ ਪਤਿਤਾਂ ਦੀ ਸੰਗਤਾਂ ਤੋਂ ਪਰੇ ਹੀ ਰਹਿੰਦੇ ਹਨ।

ਜਿਹੜੇ ਕੇਸਾਧਾਰੀ ਹੋ ਕੇ ਜਗਤ-ਜੂਠ (ਤਮਾਕੂ) ਵਰਤਦੇ ਹਨ, ਦਾੜ੍ਹੀ ਮੁੰਨਾਉਂਦੇ ਹਨ, ਹੋਰ ਲਜਤ ਕਰਮ ਕਰਦੇ ਹਨ, ਉਹ ਆਪਣੀ ਕੁਲ ਨੂੰ ਕਲੰਕਤ ਕਰਦੇ ਹਨ। ਕੇਸ ਕਟਾਉਣੇ ਤਾਂ ਬਹੁਤ ਮਾੜੀ ਗਲ ਹੈ ਪਰ ਗੁਰਮਤਿ ਵਿੱਚ ਜਟਾ ਜੂਟ ਬਣ ਕੇ ਕੇਸ ਵਧਾਉਣੇ ਵੀ ਵਰਜਿਤ ਹਨ। ਕੇਸਾਂ ਦੇ ਹੁੰਦਿਆਂ ਭੈੜੀਆਂ ਕਰਤੂਤਾਂ ਕਰਨੀਆਂ ਮਨੁੱਖ ਨੂੰ ਕੁੰਭੀ ਨਰਕ ਦਾ ਵਾਸੀ ਹੋਣ ਤੋਂ ਨਹੀਂ ਬਚਾਅ ਸਕਦੀਆਂ।

ਸੁਆਮੀ ਦਇਆਨੰਦ ਜੀ ਨੂੰ ਚਾਰੇ ਵੇਦ ਫਰੋਲਣ ਤੇ ਮੁੰਡਨ ਸੰਸਕਾਰ ਦੀ ਪ੍ਰੋੜਤਾ ਲਈ ਕੋਈ ਸਲੋਕ ਨਹੀਂ ਲਭਿਆ।

ਵਿਗਿਆਨੀਆਂ ਨੇ ਇਹ ਵੀ ਸਿਧ ਕੀਤਾ ਹੈ ਕਿ ਕੇਸ ਬਿਜਲਈ ਪਰਮਾਣੂਆਂ ਦਾ ਸੋਮਾਂ ਹਨ।

ਭਾ. ਸੰਤੋਖ ਸਿੰਘ ਜੀ ਨੇ ਮੁੰਡਨ ਸੰਸਕਾਰ ਬਾਰੇ ਹੇਠ ਲਿਖੀ ਕਬਿਤ ਰਾਹੀਂ ਕੇਸ ਕਟਾਉਣ ਵਾਲਿਆਂ ਦੇ ਮੂੰਹ ਤੇ ਚੰਗੀ ਚਪੇੜ ਮਾਰੀ ਹੈ:-

ਮਲ ਮੂਤ ਬਾਸਨ ਮਲੀਨ ਤੇ ਮਲੀਨ ਮਤ,
ਜਿਸ ਕੋ ਲਗਤ ਊਚ ਨੀਚ ਕੇ ਚਰਮ ਹੈਂ।
ਪਾਕ ਮੁਖ ਮੂੰਡ ਪੈ ਲਿਪਾਕ ਕੇ ਫਿਰਾਵੈ ਨਿਤ,
ਆਗੈ ਕਰ ਦੇਤ ਜੈਸੇ ਰਾਂਡ ਕੋ ਕਰਮ ਹੈ ।
ਲੋਭ ਲੋਕ ਗਤ ਪ੍ਰਲੋਕ ਕੀ ਬਿਗਾਰੇ ਮੂੜ,
ਮੁੰਡਨ ਕਰਾਏ ਫਿਰ ਭਾਖਤੇ ਧਰਮ ਹੈ ॥

ਗੁਰੂ ਪਿਆਰਿਓ ! ਸਿਖੀ ਕੇਸਾਂ ਸੁਆਸਾਂ ਨਾਲ ਨਿਭਾਉਣ ਲਈ ਨਿਤ ਦੀ ਅਰਦਾਸਿ ਤੋਂ ਹੀ ਅਨੁਮਾਨ ਲਾ ਲਵੋ ਕਿ ਸਿਖਾਂ ਦਾ ਕੇਸਾਂ

ਨਾਲ ਕਿਤਨਾ ਪਿਆਰ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:-

ਸਤਿਗੁਰ ਅਪਨਾ ਸਦ ਸਦਾ ਸਮ੍ਾਰੇ ॥
ਗੁਰ ਕੇ ਚਰਨ ਕੇਸ ਸੰਗਿ ਝਾਰੇ ॥ [ਪੰਨਾ ੩੮੭

ਕੇਸਾਂ ਦੀ ਸੰਭਾਲ ਤੇ ਸਤਿਕਾਰ ਲਈ ਦਸਤਾਰ ਸਿੱਖ ਦੀ ਪਹਿਚਾਨ ਹੈ। ਦਸਤਾਰ ਸਾਡਾ ਸਭਿਆਚਾਰਕ ਵਿਰਸਾ ਹੈ, ਇਸ ਨੂੰ ਸੰਭਾਲਣਾ, ਸਜਾਉਣਾ ਸਾਡਾ ਅਵਲ ਤੇ ਅੰਤਮ ਫ਼ਰਜ਼ ਹੈ।

ਇਸੇ ਤਰ੍ਹਾਂ ਸਿਰੋ ਨੰਗੇ ਖਾਣ-ਪੀਣ ਦੀ ਵੀ ਸਖ਼ਤ ਮਨਾਹੀ ਹੈ। ਪੜ੍ਹੋ ਸਿਖ ਰਹਿਤ ਮਰਯਾਦਾ। ਭਾ. ਸ. ਗੁਰਦਾਸ ਜੀ ਨੇ ਇਸ ਬਾਰੇ ਇਕ ਬੜੀ ਹਾਸ-ਰੱਸ ਵਾਲੀ ਪਉੜੀ ਰਚੀ ਹੈ:-

ਠੰਢੇ ਖੂਹਹੁ ਨਾਇ ਕੈ ਪਗ ਵਿਸਾਰਿ ਆਇਆ ਸਿਰ ਨੰਗੈ,
ਘਰ ਵਿਚਿ ਰੰਨਾ ਕਮਲੀਆ, ਧੁਸੀ ਲੀਤੀ ਦੇਖਿ ਕੁਢੰਗੈ।
ਰੰਨਾ ਵੇਖਿ ਪਿਟੰਦੀਆ ਢਾਹ ਮਾਰੈ ਹੋਇ ਨਿਸੰਗੈ।
ਲੋਕ ਸਿਆਪੇ ਆਇਆ ਰੰਨਾ ਪੁਰਸ ਜੁੜੇ ਲੈ ਪੰਗੈ।
ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲ੍ਾਣੀ ਅੰਗੈ।
ਸਹੁਰੇ ਪੁਛਹੁ ਜਾਇ ਕੈ, ਕਉਣ ਮੂਆ ਨੂਹ ਉਤਰ ਮੰਗੈ।
ਕਾਵਾਂ ਰੌਲਾ ਮੂਰਖੁ ਸੰਗੈ ॥ [੩੨-੧੬

ਦਾਹੜੀ ਕਟਾਉਣ ਵਾਲੀ ਵਾਦੀ ਬਹੁਤ ਸ਼ਰਮਿੰਦਗੀ ਵਾਲੀ ਗਲ ਹੈ। ਇਸ ਬਾਰੇ ਨਿਗਰ ਪ੍ਰਚਾਰ ਦੀ ਲੋੜ ਹੈ, ਮਾਤਾ ਪਿਤਾ ਦਾ ਵੀ ਫ਼ਰਜ਼ ਬਣਦਾ ਹੈ ਕਿ ਉਹ ਆਪਣੀ ਸੰਤਾਨ ਨੂੰ ਕੇਸਾਂ ਦੀ ਬੇਅਦਬੀ ਕਰਨ ਵਾਲਿਆਂ ਦੀ ਸੰਗਤ ਤੋਂ ਵਰਜਣ ਤੇ ਸਖ਼ਤ ਪਹਿਰਾ ਦੇਣ। ਆਪਣੇ ਮਨ ਵਿਚ ਝਾਤੀ ਮਾਰੋ ਕਿ ਕੇਸਾਂ ਨੂੰ ਕਾਇਮ ਰਖਣ ਲਈ ਖ਼ਾਲਸਾ ਪੰਥ ਨੂੰ ਕਿੰਨੀਆਂ ਕੁਰਬਾਨੀਆਂ ਦੇਣੀਆਂ ਪਈਆਂ।

ਸੰਸਾਰ ਵਿਚ ਅਜਿਹਾ ਕੋਈ ਧਰਮ ਨਹੀਂ ਜਿਸਦਾ ਆਪਣਾ ਵਿਧਾਨ ਨਾ ਹੋਵੇ ਅਤੇ ਉਸ ਧਰਮ ਦੀ ਪਛਾਣ ਲਈ ਉਸ ਦੇ ਅਨੁਆਈਆਂ ਪਾਸ ਨਿਸਚਿਤ ਚਿੰਨ੍ਹ (ਨਿਸ਼ਾਨ) ਨਾ ਹੋਣ।

ਖ਼ਾਲਸੇ ਦਾ ਪੰਚਾਇਣੀ ਵਿਧਾਨ ਅੰਮ੍ਰਿਤਧਾਰੀ ਸਿੰਘਾਂ ਪਾਸ ਪੰਜ ਕਕਾਰਾਂ ਦੀ ਹੋਂਦ ਨੂੰ ਦ੍ਰਿੜਤਾ ਨਾਲ ਉਜਾਗਰ ਕਰਦਾ ਹੈ। ਪੰਜ ਕਕਾਰਾਂ ਚੋਂ ਮੁਖ ਕਕਾਰ ਕੇਸ ਹਨ। ਜਿਹੜਾ ਮਨੁੱਖ ਕੁਸੰਗਤ ਦੇ ਮਾੜੇ ਪ੍ਰਭਾਵ ਹੇਠਾਂ ਕੇਸ-ਦਾੜ੍ਹੀ ਨੂੰ ਤਿਲਾਂਜਲੀ ਦੇ ਦਿੰਦਾ ਹੈ, ਉਹ ਪਤਿਤ ਗਰਦਾਨਿਆ ਜਾਂਦਾ ਹੈ ਕਿਉਂਕਿ 'ਬਿਨਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ' ਭਾਵ ਜਿਹੜਾ ਸਾਬਤ ਸੂਰਤ ਨੂੰ ਭੰਨ ਦਿੰਦਾ ਹੈ, ਉਹ ਬੇਈਮਾਨ

ਹੈ। ਸਿਖ ਜਗਤ ਵਿਚ ਇਸ ਬਾਰੇ ਪ੍ਰਸਿਧ ਹੈ:-

'ਸਾਬਤ ਸੂਰਤ ਰਬ ਦੀ ਭੰਨੈ ਬੇਈਮਾਨ'

ਫਿਰ ਵੇਖੋ ਸੰਸਾਰ ਵਿੱਚ ਕੋਈ ਜੀਵ ਭੀ ਕੇਸਾਂ ਤੋਂ ਬਿਨਾ ਜਨਮ ਨਹੀਂ ਲੈਂਦਾ। ਸਾਰੇ ਗੁਰੂ ਅਤੇ ਗੁਰੂਆਂ ਦੇ ਸਿਖ ਕੇਸਾਧਾਰੀ ਹੋਏ ਹਨ। ਗੁਰੂ ਰਾਮਦਾਸ ਜੀ ਦੇ ਪਾਵਨ ਬਚਨ ਹਨ:-

ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ,
ਗੁਰ ਪਗ ਝਾਰਹ ਹਮ ਬਾਲ ॥ [ਪੰਨਾ ੧੩੩੫

ਜਦੋਂ ਬਾਬਾ ਸ੍ਰੀ ਚੰਦ ਜੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਿਲਣ ਗਏ ਤਾਂ ਆਪ ਜੀ ਦੀ ਲੰਬੀ ਦਾੜ੍ਹੀ ਵੇਖ ਕੇ ਪੁਛਿਆ ਕਿ ਆਪ ਨੇ ਦਾੜ੍ਹੀ ਐਨੀ ਲੰਮੀ ਕਿਉਂ ਰਖੀ ਹੋਈ ਹੈ? ਤਾਂ ਆਪ ਜੀ ਨੇ ਨਿਮਰ ਭਾਵਨਾ ਨੂੰ ਮੁਖ ਰਖਦੇ ਹੋਏ ਆਖਿਆ 'ਜੀ! ਇਹ ਆਪ ਵਰਗੇ ਮਹਾਂ ਪੁਰਸ਼ਾਂ ਦੇ ਚਰਨ ਝਾੜਨ ਲਈ।'

ਕੇਸਾਂ ਬਾਰੇ ਭਾਈ ਮਰਦਾਨੇ ਨੇ ਆਪਣੇ ਪੁਤਰ ਨੂਰੂ ਨੂੰ ਇਹ ਉਪਦੇਸ਼ ਦਿੱਤਾ ਸੀ:-

"ਇਕ ਸਿਰ ਤੇ ਕੇਸ ਰਖਣੇ ਦੂਜਾ ਪਿਛਲੀ ਰਾਤੀ ਸਤਿਨਾਮ ਦਾ ਜਾਪ ਕਰਨ ਅਰ ਤੀਜਾ ਸੰਗਤ ਦੀ ਸੇਵਾ ਟਹਿਲ ਕਰਨੀ।"

(ਗਿਆਨ ਰਤਨਾਵਲੀ ਭਾ. ਮਨੀ ਸਿੰਘ ਜੀ)

ਅਕਾਲ ਪੁਰਖ ਜੀ ਨੇ ਸਾਰੇ ਸੰਸਾਰ ਨੂੰ ਸਾਬਤ ਸਰੂਪ ਦੀ ਬਖ਼ਸ਼ਿਸ਼ ਕੀਤੀ, ਅਗੋਂ ਜੇ ਕੋਈ ਮਨਮਤੀਆ ਨਾਲਾਇਕ ਪੁੱਤਰ ਉਸ ਦੀ ਸੰਭਾਲ ਨਹੀਂ ਕਰਦਾ ਤਾਂ ਉਸ ਦੀ ਆਪਣੀ ਬਦ-ਕਿਸਮਤੀ ਹੈ। ਤੁਸੀਂ ਕੁਦਰਤਿ ਦਾ ਅਸੂਲ ਤੇ ਕਲਾ ਵੇਖੋ, ਜੋ ਮਨੁੱਖ ਆਪਣੀ ਮਰਜ਼ੀ ਨਾਲ ਕੇਸ ਦਾੜ੍ਹੀ ਕਟਦੇ ਹਨ ਉਨ੍ਹਾਂ ਦੇ ਪਹਿਲਾਂ ਨਾਲੋਂ ਵਧ ਸ਼ਕਤੀ ਨਾਲ ਹੋਰ ਰੋਮ ਪੈਦਾ ਹੋ ਜਾਂਦੇ ਹਨ। ਜਿਨ੍ਹਾਂ ਮਨੁੱਖਾਂ ਦੀ ਦਾੜ੍ਹੀ-ਮੁੱਛਾਂ ਨਹੀਂ ਆਉਂਦੀਆਂ, ਉਨ੍ਹਾਂ ਤੋਂ ਪੁਛੋ ਕਿ ਉਨ੍ਹਾਂ ਦੀ ਮਾਨਸਿਕ ਦਸ਼ਾ ਕੀ ਹੁੰਦੀ ਹੈ? ਸਮਾਜ ਵਿਚ ਉਨ੍ਹਾਂ ਦੀ ਕੀ ਵਟਕ ਹੈ? ਉਹ ਵਿਚਾਰੇ ਤਰਲੇ ਲੈਂਦੇ ਫਿਰਦੇ ਹਨ ਅਨੇਕਾਂ ਦੁਆਈਆਂ ਖਾਂਦੇ ਹਨ, ਸੁਖਣਾਂ ਸੁਖਦੇ ਅਤੇ ਅਰਦਾਸਾਂ ਕਰਦੇ ਰਹਿੰਦੇ ਹਨ। ਜਿਨ੍ਹਾਂ ਨੂੰ ਕੁਦਰਤ ਨੇ ਕੇਸਾਂ ਦੀ ਦਾਤ ਬਖ਼ਸ਼ੀ ਹੈ ਓਹ ਅਕ੍ਰਿਤਘਣ ਬਣ ਕੇ ਕੇਸ ਕਟਾਂਦੇ ਹਨ। ਜਿਹੜੇ ਕੁਦਰਤੀ ਅਸੂਲਾਂ ਦੀ ਉਲੰਘਣਾ ਕਰਦੇ ਹਨ, ਉਹ ਕਈ ਵਾਰੀ ਅਜਿਹੀ ਬੀਮਾਰੀ ਦਾ ਸ਼ਿਕਾਰ ਹੋ ਜਾਂਦੇ ਹਨ ਜਿਸ ਨਾਲ ਕੇਸ ਝੜ ਜਾਂਦੇ ਹਨ, ਗੰਦੇ ਫੋੜੇ ਵੀ ਨਿਕਲ ਆਉਂਦੇ ਹਨ।

ਕੇਸ ਪੰਜ ਭੂਤਕ ਸਰੀਰ ਦਾ ਸ਼ੋਭਨੀਕ ਅੰਗ ਹਨ। ਜਦੋਂ ਬੱਚਾ ਮਾਂ

ਦੇ ਉਦਰ ਤੋਂ ਜਨਮ ਲੈਂਦਾ ਹੈ ਤਾਂ ਉਸ ਦੀ ਸੂਰਤ ਨੂੰ ਸੁੰਦਰ ਦਰਸਾਉਣ ਵਿਚ ਪ੍ਰਮੁਖ ਅੰਗ 'ਸਿਰ' ਕੇਸਾਂ ਨਾਲ ਸਜਿਆ ਹੁੰਦਾ ਹੈ। ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਪੰਥ ਸੰਤ-ਸਿਪਾਹੀਆਂ ਦਾ ਪੰਥ ਹੈ। ਕੇਸ, ਅਰੋਗ ਸਿਹਤ ਅਤੇ ਸੂਰਬੀਰਤਾ ਦੇ ਵੀ ਲਖਾਇਕ ਹਨ। ਕੇਸਾਂ ਨੇ ਸਿੰਘਾਂ ਨੂੰ ਜਥੇਬੰਦਕ ਸਰੂਪ ਵਿਚ ਕਾਇਮ ਰਖਿਆ ਹੈ। ਖ਼ਾਲਸੇ ਦਾ ਖੁਰਾ ਖੋਜ ਮਿਟਾਉਣ ਲਈ ਮੁਗ਼ਲ ਹਕੂਮਤ ਨੇ ਪੂਰਾ ਤਾਣ ਲਾਇਆ, ਸਿੰਘਾਂ ਦੇ ਸਿਰਾਂ ਦੇ ਮੁਲ ਪਾਉਂਦੇ ਰਹੇ, ਪਤਿਤ ਹੋਣ ਲਈ ਮਜਬੂਰ ਕਰਦੇ ਰਹੇ, ਤਸੀਹੇ ਦਿੰਦੇ ਰਹੇ, ਪਰ ਖ਼ਾਲਸਾ ਆਪਣੇ ਅਸੂਲ ਤੇ ਅਮਲੀ ਪਹਿਰਾ ਦਿੰਦਾ ਰਿਹਾ।

ਖ਼ਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਆਪਣਾ ਰੂਪ ਹੀ ਨਹੀਂ ਦਿਤਾ, ਸਗੋਂ 'ਖ਼ਾਲਸਾ ਮੇਰੋ ਸਤਿਗੁਰ ਪੂਰਾ' ਆਖ ਕੇ ਜੋ ਮਾਣ-ਸਤਿਕਾਰ ਬਖ਼ਸ਼ਿਆ ਹੈ। ਇਸ ਦੀ ਸੰਸਾਰ ਵਿਚ ਕਿਤੋਂ ਵੀ ਕੋਈ ਮਿਸਾਲ ਨਹੀਂ ਮਿਲਦੀ।

ਖ਼ਾਲਸੇ ਨੂੰ ਆਪਣਾ ਪਿਛੋਕੜ ਨਹੀਂ ਭੁਲਣਾ ਚਾਹੀਦਾ, ਕਿਵੇਂ ਹੁਕੂਮਤ ਨੂੰ ਭਾਈ ਤਾਰੂ ਸਿੰਘ ਜੀ ਨੇ ਸਿਖੀ ਸਿਦਕ ਕਾਇਮ ਰਖਦਿਆਂ ਜ਼ਾਲਮ ਹਕੂਮਤ ਨੂੰ ਕਹਿਆ ਸੀ 'ਮੇਰੀ ਜਾਨ ਬੇਸ਼ਕ ਚਲੀ ਜਾਏ ਪਰ ਮੈਂ ਕੇਸਾਂ ਦੀ ਬੇਅਦਬੀ ਨਹੀਂ ਹੋਣ ਦਿਆਂਗਾ।' ਖੋਪਰੀ ਲੁਹਾ ਦਿੱਤੀ ਪਰ ਕੇਸਾਂ ਦੀ ਬੇਅਦਬੀ ਨਹੀਂ ਹੋਣ ਦਿਤੀ। ਇਸੇ ਤਰ੍ਹਾਂ ਬਾਕੀ ਸ਼ਹੀਦ ਸਿੰਘਾਂ ਦੇ ਦਰਸ਼ਨ ਕਰੋ ਕਿ ਉਹ ਸਿਖੀ-ਰਹਿਤ ਰਖਣ ਵਿਚ ਕਿਵੇਂ ਸਾਬਤ ਰਹੇ। ਓਹ ਸੂਰਬੀਰ ਆਪਣੀ ਜਾਨ ਤੇ ਖੇਡ ਗਏ ਅਤੇ ਸਾਡੇ ਲਈ ਪੂਰਨੇ ਪਾ ਗਏ। ਅੰਮ੍ਰਿਤ ਦੀ ਇਹ ਸ਼ਕਤੀ ਖ਼ਾਲਸਾ ਪੰਥ ਲਈ ਇਕ ਅਭੁੱਲ ਯਾਦ ਬਣੀ ਹੋਈ ਹੈ।

ਇਕ ਵਾਰੀ ਸਿਖਾਂ ਨੇ ਦਸਮੇਸ਼ ਪਿਤਾ ਜੀ ਅਗੇ ਸ਼ਕਾਇਤ ਕੀਤੀ ਸੀ ਕਿ ਜਿਸ ਭਾ. ਰਾਮ ਕੋਇਰ ਨੂੰ ਤੁਸੀਂ ਬ੍ਰਹਮ ਗਿਆਨੀ ਕਹਿੰਦੇ ਹੋ, ਉਸ ਨੇ ਕੇਸ ਕਿਉਂ ਨਹੀਂ ਰਖੇ ਹੋਏ?:-

ਇਹ ਸਭ ਕੇ ਮਨ ਸੰਸਾ ਰਹੈ।
ਸਕਲ ਖ਼ਾਲਸਾ ਉਤਰ ਚਹੈਂ।
ਦਯਾ ਸਿੰਧੁ ਸੁਨਿ ਕੈ ਸਭ ਬੈਨ ।
ਰਾਮ ਕੋਇਰ ਕੀ ਦਿਸ਼ਿ ਕਰਿ ਨੈਨ ।੪੦।
ਬਿਕਸਤ ਸ੍ਰੀ ਮੁਖ ਬਾਕ ਬਖਾਨੇ ।

'ਉਚਿਤ ਕੇਸ਼ ਰਖਿਬੇ ਸਿਖ ਜਾਨੇ।
ਇਸਕੇ ਸਿਰ ਪਰ ਭੀ ਬਡ ਕੇਸ ।
ਨਿਤ ਅੰਤਰ ਕੋ ਵਧਹਿੰ ਵਿਸ਼ੇਸ਼ ।੪੧।
ਕਿਮ ਬਿਨ ਕੇਸ ਰਹਹਿ ਇਹ ਸਿਖ,
ਕਬਹੂੰਕ ਰੱਖਹਿ ਸਿੰਘ ਭਵਿੱਖਯ।....
ਅਪਰਨਿ ਕੇ ਸਿਰ ਊਪਰ ਬਾਹਿਰ ।
ਸਭਿ ਕੇ ਸਕਲ ਬਿਲੋਕਤ ਜ਼ਾਹਰ ।
ਇਸ ਕੇ ਅੰਤਰ ਵਧਹਿੰ ਹਮੇਸ਼ ।
ਜਾਹਿੰ ਤਰੇ ਕੋ ਦੀਰਘ ਕੇਸ਼।੪੨।

[ਗੁ. ਪ੍ਰ. ਸੂ. ਰਿਤੂ ੪, ਅੰਸ ੩੫

ਗੁਰੂ ਜੀ ਨੇ ਭਾਈ ਰਾਮ ਕੋਇਰ ਨੂੰ ਅੰਮ੍ਰਿਤ ਛਕਾਇਆ ਤੇ ਉਸ ਦਾ ਨਾਮ ਗੁਰਬਖ਼ਸ਼ ਸਿੰਘ ਰਖਿਆ।

ਇਸ ਸਚਾਈ ਤੋਂ ਸਾਰੇ ਭਲੀ ਪ੍ਰਕਾਰ ਜਾਣੂੰ ਹਨ ਕਿ ਅੰਮ੍ਰਿਤ ਛਕਣ ਤੋਂ ਪਹਿਲੇ ਕੇਸ ਰਖਣੇ ਜ਼ਰੂਰੀ ਹੁੰਦੇ ਹਨ।

ਕਈ ਲੋਕਾਂ ਦੇ ਮਨ ਵਿਚ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਭਾ. ਨੰਦ ਲਾਲ ਜੀ ਕਲਗੀਧਰ ਦੀ ਹਜ਼ੂਰੀ ਵਿਚ ਰਹੇ, ਪਰ ਉਨ੍ਹਾਂ ਦੇ ਨਾਂ ਨਾਲ 'ਸਿੰਘ' ਸ਼ਬਦ ਕਿਉਂ ਨਹੀਂ ਵਰਤਿਆ ਗਿਆ। ਜਿਵੇਂ ਭਾਈ ਸਾਹਿਬ ਦਾ 'ਗੋਯਾ' ਤਖ਼ੱਲਸ ਸੀ, ਤਿਵੇਂ 'ਲਾਲ' ਸ਼ਬਦ ਵੀ ਅਤਿ ਪਿਆਰ ਦਾ ਪ੍ਰਤੀਕ ਸੀ। ਤੁਸੀਂ ਇਹ ਸੋਚੋ ਜਿਸ ਭਾਈ ਸਾਹਿਬ ਦਾ ਰਹਿਤਨਾਮਾ, ਤਨਖਾਹ ਨਾਮਾ ਖ਼ਾਲਸਾ ਪੰਥ ਵਿਚ ਪ੍ਰਮਾਣੀਕ ਹੈ, ਕੀ ਉਹ ਕੇਸ-ਹੀਣ ਜਾਂ ਬੇ-ਅੰਮ੍ਰਿਤੇ ਹੋ ਸਕਦੇ ਹਨ? ਸੋ, ਅਜਿਹਾ ਭੁਲੇਖਾ ਮਨ ਵਿਚੋਂ ਕਢ ਦੇਣਾ ਚਾਹੀਦਾ ਹੈ।

ਭਾ.ਸ. ਗੁਰਦਾਸ ਜੀ ਨੇ ਹੇਠ ਲਿਖੇ ਕਬਿਤ ਰਾਹੀਂ ਜੋ ਉਪਦੇਸ਼ ਦਿਤਾ ਹੈ, ਉਹ ਹਰੇਕ ਗੁਰਸਿਖ ਦੀ ਰਗ ਰਗ ਵਿਚ ਵਸਣਾ ਤੇ ਧਸਣਾ ਚਾਹੀਦਾ ਹੈ:-

ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ,
ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ॥
ਸਾਗਰ ਕੀ ਨਿਧਿ ਕਤ ਪਾਈਅਤਿ ਪੋਖਰ ਸੈ,
ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ॥
ਇੰਦਰ ਬਰਖਾ ਸਮਾਨ ਪੁਜਸ ਨ ਕੂਪ ਜਲ,
ਚੰਦਨ ਸੁਬਾਸ ਨ ਪਲਾਸ ਮਹਿਕਾਈਐ ॥

ਸ੍ਰੀ ਗੁਰੂ ਦਇਆਲ ਕੀ ਨ ਦਇਆ ਆਨ ਦੇਵ ਮੈਂ,
ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ॥੪੭੨॥

ਆਓ, ਹੁਣ ਇਸ ਦੇ ਉਲਟ ਜੋ ਕੇਸਾਂ ਦੀ ਬੇਅਦਬੀ ਕਰਦੇ ਹਨ, ਉਨ੍ਹਾਂ ਬਾਰੇ ਸਿਖ-ਇਤਿਹਾਸ ਵਿਚ ਜੋ ਲਿਖਿਆ ਹੋਇਆ ਹੈ, ਉਸ ਨੂੰ ਧਿਆਨ ਨਾਲ ਵਾਚੀਏ ਅਤੇ ਕੇਸਾਂ ਦੀ ਸੰਭਾਲ ਬਾਰੇ ਜੋ ਆਦੇਸ਼ ਤੇ ਉਪਦੇਸ਼ ਉਪਲਬਧ ਹਨ, ਉਨ੍ਹਾਂ ਦੇ ਦਰਸ਼ਨ ਕਰੀਏ:-

ੳ) ਤਜੇ ਕੇਸ ਭੇਖੀ ਸਿਖ ਜਾਨ ॥
ਤਿਸ ਭੇਖੀ ਮੂਰਖ ਗੁਰ ਦਰਸਨ ਨਾਹਿ ॥....
ਖੜਗ ਧਾਰ ਅਸਧੁਜ ਪਗ ਲਾਗੋ ॥
ਜਟਾ ਜੂਟ ਰਹਿਬੇ ਅਨਰਾਗੋ ॥ [ਸੌ ਸਾਖੀ ਪਾ : ੧੦

ਅ) ਦੋਇ ਵੇਲੇ ਉਠ ਬੰਧੀਯੋ ਦਸਤਾਰੇ ॥
ਪਹਿਰ ਆਠ ਰਖੀਯੋ ਸਸਤ੍ਰ ਸੰਚਾਰੇ ॥
ਕੇਸਨ ਕੀ ਕੀਜੈ ਪ੍ਰਤਪਾਲ ॥
ਨਹਿ ਉਸਤ੍ਰਣ ਸੋ ਕਟੀਯੋ ਬਾਲ॥ [ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ

ੲ) ਨਿਜ ਪੰਥ ਚਲਾਇਓ ਖਾਲਸਾ ਧਰ ਤੇਜ ਕਰਾਰਾ ॥
ਸਿਰ ਕੇਸ ਧਾਰ ਕਰ ਖੜਗ ਕੋ, ਸਭ ਦੁਸਟ ਪਛਾਰਾ॥
[ਭਾਈ ਗੁਰਦਾਸ ਸਿੰਘ ਜੀ

ਕਛੂ ਕੇਸਾਂ (ਵਾਲੇ) ਦਾ ਨਾਮ ਸਿੰਘ ਹੈ, ਦੋ ਵਾਰੀ ਰੋਜ਼ ਕੰਘਾ ਕਰਿਆ ਕਰੋ (ਇਸ਼ਨਾਨ ਕਰਕੇ ਮੂੰਹ ਹੱਥ ਪੈਰ ਧੋਇ ਕੇ ਇਕ ਚੁਲਾ ਕਰਕੇ ਸਾਫ ਕਰੋ; ਕੇਸਾਂ ਵਿਚ ਜਲ ਪਾਓ, ਪੱਗ ਦਸਤਾਰ ਜ਼ਮੀਨ ਪਰ ਨਹੀਂ ਰਖਣੀ ਅਦਬ ਨਾਲ ਰਖਣੀ, ਨੰਗੇ ਸੀਸ ਪ੍ਰਸ਼ਾਦ ਨ ਛਕੇ। (ਸਾਖੀ ਵਿਜੈ ਸੁਰ)

ਵਰਤਮਾਨ ਸਮੇਂ ਅੰਦਰ ਬਚਿਆਂ, ਨੌਜਵਾਨ ਤੇ ਬੁਢਿਆਂ ਵਿਚ ਨੰਗੇ ਸਿਰ ਫਿਰਨ, ਨੰਗੇ ਸਿਰ ਖਾਣ ਪੀਣ ਦੀ ਬੀਮਾਰੀ ਬਹੁਤ ਵਧ ਗਈ ਹੈ। ਜਿਹੜੇ ਵਡੇ ਮਨੁੱਖ ਆਪ ਹੀ ਸਿਰੋਂ ਨੰਗੇ ਰਹਿਣ ਦੀ ਕ੍ਰਿਆ ਵਿਚ ਪਰਵਿਰਤ ਰਹਿੰਦੇ ਹਨ, ਓਹ ਆਪਣੇ ਬਚਿਆਂ ਨੂੰ ਇਸ ਕੁਵਾਦੀ ਤੋਂ ਕਿਵੇਂ ਹਟਾਅ ਸਕਦੇ ਹਨ? ਬਚਿਆਂ ਨੇ ਜਿਵੇਂ ਵਡਿਆਂ ਜਾਂ ਆਪਣੇ ਹਾਣੀਆਂ ਨੂੰ ਵੇਖਣਾ ਹੈ, ਓਦਾਂ ਹੀ ਕਰਨਾ ਹੈ। ਅਜ ਪਤਿਤਪੁਣੇ ਦੀ ਬੀਮਾਰੀ ਵਧਣ ਦਾ ਕਾਰਨ ਹੀ ਮਾਤਾ ਪਿਤਾ ਦੀ ਬੇ-ਧਿਆਨੀ ਅਤੇ ਕੰਟਰੋਲ ਦੀ ਕਮੀ ਹੈ। ਜੇ ਬਚਪਨ ਤੋਂ ਹੀ ਗੁਰਮਤਿ ਸਿਖਿਆ ਦੁਆਰਾ ਨੌਜਵਾਨਾਂ ਨੂੰ ਸੁਸਿਖਸ਼ਤ ਕੀਤਾ ਜਾਵੇ ਤਾਂ ਹੀ ਬਚਾਉ ਹੋ ਸਕਦਾ ਹੈ ਵਰਨਾ ਨੰਗੇ ਸਿਰ ਰਹਿਣ, ਖਾਣ ਪੀਣ ਦੀਆਂ ਆਦਤਾਂ ਦੇ ਸਿੱਟੇ ਮਾੜੇ

ਹੀ ਨਿਕਲਦੇ ਹਨ।

ਗੁਰੂ ਘਰ ਵਿਚ ਸਾਨੂੰ ਰਹਿਤਨਾਮਿਆਂ ਤੋਂ ਹੇਠ ਲਿਖੀ ਅਗਵਾਈ ਮਿਲਦੀ ਹੈ:-

ਨਗਨ ਹੋਇ ਬਾਹਿਰ ਫਿਰੇ, ਨਗਨ ਸੀਸ ਜੋ ਖਾਇ॥
ਨਗਨ ਪ੍ਰਸਾਦਿ ਜੋ ਬਾਂਟਈ, ਤਨਖਾਹੀ ਬਡੋ ਕਹਾਇ ॥

[ਤਨਖਾਹਨਾਮਾ ਭਾ. ਨੰਦ ਲਾਲ ਜੀ

ਭਾ. ਚੌਪਾ ਸਿੰਘ ਜੀ ਜੋ ਦਸਮੇਸ਼ ਗੁਰੂ ਜੀ ਦੇ ਖਿਡਾਵੇ ਸਨ, ਲਿਖਦੇ ਹਨ:

ਨੰਗੇ ਕੇਸ ਬਾਜ਼ਾਰ ਬੈਠਣ ਵਾਲਾ, ਨੰਗੇ ਕੇਸੀ ਫਿਰਨ ਵਾਲਾ, ਨੰਗੇ ਕੇਸੀ ਭੋਜਨ ਆਦਿ ਕਰਨ ਵਾਲਾ ਤਨਖਾਹੀਆ।

[ਰਹਿਤਨਾਮਾ ਭਾ. ਚੌਪਾ ਸਿੰਘ ਜੀ

ਜੇ ਦਸਤਾਰ ਸਿਰ ਤੇ ਹੋਵੇ ਤਾਂ ਸਮਾਜ ਵਿਚ ਮਾਣ ਹੁੰਦਾ ਹੈ ਪਰ ਅਜ ਕਲ ਨਵਾਂ ਫੈਸ਼ਨ ਚਲ ਪਿਆ ਹੈ, ਦਾੜੀਆਂ ਮੁੱਛਾਂ ਵਾਲੇ ਵੱਡੇ ਮਨੁੱਖ ਵੀ ਪਟਕੇ ਬੰਨਦੇ ਹਨ, ਟੋਪੀਆਂ ਪਹਿਨਦੇ ਹਨ, ਜਦੋਂ ਕਿ ਰਹਿਤਨਾਮੇ ਵਿਚ ਬੜਾ ਕਰੜਾ ਹੁਕਮ ਹੈ:-

ਸਿਖ ਹੋਇ ਸਿਰ ਟੋਪੀ ਧਰੈ ॥
ਸਾਤ ਜਨਮ ਕੁਸਟੀ ਹੋਇ ਮਰੈ॥

[ਰਹਿਤਨਾਮਾ ਭਾ. ਪ੍ਰਹਿਲਾਦ ਸਿੰਘ

ਅੰਤ ਵਿਚ ਦੋਵੇਂ ਹੱਥ ਜੋੜ ਕੇ ਬੇਨਤੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਪੰਥਕ ਪੱਧਰ ਤੇ ਗੁਰਮਤਿ ਪ੍ਰਚਾਰ ਹਿਤ ਇਕ ਐਸੀ ਲਹਿਰ ਚਲਾਏ, ਜਿਸ ਨਾਲ ਸਿਰੋਂ ਨੰਗੇ ਰਹਿਣ ਵਾਲੀ ਬੀਮਾਰੀ ਦੂਰ ਹੋ ਜਾਏ।

ਜਿਹੜਾ ਸਿਖ ਕੇਸਾਂ ਤੇ ਫ਼ਖਰ ਕਰਦਾ ਹੈ, ਉਹ ਕੇਸਾਂ ਦੀ ਬੇਅਦਬੀ ਨਹੀਂ ਕਰ ਸਕਦਾ। ਜਿਨ੍ਹਾਂ ਨੂੰ ਆਪਣੇ ਵਡਿਆਂ ਦੇ ਕਾਰਨਾਮਿਆਂ ਬਾਰੇ ਗਿਆਨ ਹੀ ਨਹੀਂ ਉਹ ਵਿਚਾਰੇ ਕਿਸ ਅਧਾਰ ਤੇ ਮਾਣ ਕਰਨ? ਸਿਖ ਚਰਖੜੀਆਂ ਤੇ ਚੜ ਗਏ, ਆਰਿਆਂ ਨਾਲ ਤਨ ਚਿਰਵਾ ਲਏ, ਖੋਪਰੀਆਂ ਲੁਹਾ ਲਈਆਂ ਪਰ ਓਹ ਆਪਣੇ ਇਰਾਦੇ ਤੇ ਦ੍ਰਿੜ ਰਹੇ, ਸਿਖੀ-ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ। ਅਸੀਂ ਅਜ ਠੀਕ-ਠਾਕ ਵਸਦੇ ਹੋਇਆਂ ਵੀ ਆਪਣੇ ਬਚਿਆਂ ਦੇ ਪਤਿਤਪੁਣੇ ਨੂੰ ਦੂਰ ਕਰਨ ਬਾਰੇ ਕੋਈ ਨਿਗਰ ਕਦਮ ਨਹੀਂ ਚੁਕ ਰਹੇ। ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਨਿਤ ਅਰਦਾਸਿ ਰਾਹੀਂ ਜ਼ਿਕਰ ਕਰਦੇ ਹਾਂ ਪਰ ਜਿਵੇਂ ਗੁਰਪੁਰਬ ਮਨਾਉਂਦੇ ਹਾਂ ਉਸ ਤਰ੍ਹਾਂ ਸ਼ਹੀਦੀ-ਦਿਹਾੜੇ ਨਹੀਂ ਮੰਨਾਉਂਦੇ।

ਪਾਠਕਾਂ ਨੂੰ ਚੇਤੇ ਹੋਵੇਗਾ ਕਿ ਹਜ਼ਰਤ ਮੁਹੰਮਦ ਸਾਹਿਬ ਮੂਏ ਮੁਬਾਰਕ (ਇਕ ਵਾਲ) ਜੋ ਕਈ ਸੌ ਸਾਲਾਂ ਤੋਂ ਸ੍ਰੀ ਨਗਰ ਦੀ ਇਕ ਮਸਜਿਦ ਵਿਚ ਸੰਭਾਲਿਆ ਪਿਆ ਸੀ, ਕਿਸੇ ਨੇ ਚੁਰਾ ਲਿਆ। ਕਿਤਨੀ ਤਰਥਲੀ ਮਚ ਗਈ ਸੀ। ਕਸ਼ਮੀਰ ਸਰਕਾਰ ਨੇ ਇਕ ਵਾਲ ਲਭਣ ਵਾਲੇ ਨੂੰ ਇਕ ਲਖ ਰੁਪਇਆ ਦੇਣ ਦਾ ਐਲਾਨ ਕੀਤਾ ਸੀ। ਵੇਖੋ ਮੁਸਲਮਾਨਾਂ ਦੀ ਆਪਣੇ ਪੈਗ਼ੰਬਰ ਪ੍ਰਤੀ ਕਿਤਨੀ ਸ਼ਰਧਾ ਹੈ। ਸੋ, ਪਰ ਨੌਜਵਾਨ ਬਚਿਆਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

ਮਾਤਾ ਮਹਿਤਾਬ ਕੌਰ ਅਤੇ ਭਗਤ ਪੂਰਨ ਸਿੰਘ ਪੁਸਤਕ ਦੇ ਲੇਖਕ ਪ੍ਰਿੰ. ਨਰਿੰਦਰ ਸਿੰਘ ਸੋਚ ਨੇ ਕੇਸਾਂ ਬਾਰੇ ਭਗਤ ਜੀ ਦੀ ਭਾਵਨੀ ਦਾ ਬੜਾ ਸੁੰਦਰ ਸੰਕੇਤ ਦਿੱਤਾ ਹੈ:-

"ਗਰਮੀਆਂ ਦੀ ਰੁੱਤ ਵਿਚ ਖੂਹ ਦੇ ਲਾਗੇ ਭਗਤ ਪੂਰਨ ਸਿੰਘ ਇਕ ਬੇਰੀ ਹੇਠ ਬੈਠ ਗਏ ਸਨ। ਉਸ ਵੇਲੇ ਅਚਾਨਕ ਬੇਰੀ ਉੱਤੇ ਅੜੀ ਇੱਟ ਡਿੱਗੀ। ਜਿਹੜੀ ਸਿੱਧੀ ਸਿਰ ਦੇ ਅਗਲੇ ਹਿੱਸੇ ਤੇ ਵੱਜੀ। ਸਿਰ ਦਾ ਖੱਪਾ ਲੈ ਗਿਆ, ਉਸ ਵੇਲੇ ਭਗਤ ਜੀ ਦੇ ਮਨ ਵਿਚ ਖ਼ਿਆਲ ਆਇਆ ਜੇ ਉਹਨਾਂ ਦੇ ਸਿਰ ਤੇ ਸਿੱਖਾਂ ਵਾਂਗ ਕੇਸ ਹੁੰਦੇ ਤਾਂ ਸਿਰ ਦਾ ਬਚਾਅ ਹੋ ਜਾਣਾ ਸੀ।

ਕੇਸ ਰੱਖਣ ਦੀ ਰੀਝ ਭਗਤ ਜੀ ਦੇ ਮਨ ਵਿਚ ਉਸ ਵੇਲੇ ਪੈਦਾ ਹੋਈ ਜਦੋਂ ਉਹ ਭਾਈ ਹਰਨਾਮ ਸਿੰਘ ਜੀ ਹੋਰਾਂ ਦੇ ਨਾਲ ਰਹਿੰਦੇ ਸਨ। ਅਸਲ ਵਿਚ ਲਾਹੌਰ ਦਾ ਸਾਰਾ ਮਾਹੌਲ ਸਿੱਖਾਂ ਦਾ ਸੀ। ਭਗਤ ਜੀ ਸਿੱਖ ਸਕੂਲ ਵਿਚ ਪੜ੍ਹਦੇ ਸਨ, ਜਿਥੇ ਸਾਰੇ ਵਿਦਿਆਰਥੀ ਰਾਜ ਕੁਮਾਰ ਵਾਂਗ ਬੜੀਆਂ ਸੋਹਣੀਆਂ ਪੱਗਾਂ ਬੰਨਦੇ ਸਨ। ਮਾਲੂਮ ਹੁੰਦਾ ਹੈ ਕਿ ਭਗਤ ਜੀ ਨੂੰ ਕੇਸਾਂ ਨੇ ਪੂਰਨ ਕਰ ਦਿੱਤਾ ਤੇ ਉਹ ਸਿੱਖਾਂ ਵਿਚ ਪੂਰਨ ਸਿੰਘ ਬਣ ਗਏ।

ਭਗਤ ਜੀ ਲਿਖਦੇ ਹਨ, 'ਮੈਂ ਆਪਣੀ ਭਰਪੂਰ ਜਵਾਨੀ ਵਿਚ ਜਦ ਇਸ਼ਨਾਨ ਕਰਕੇ ਕੇਸ ਹਰੇ ਕਰਨ ਲਈ ਉਨ੍ਹਾਂ ਨੂੰ ਖਿਲਾਰਿਆ ਕਰਦਾ ਸੀ, ਤਾਂ ਆਪਣੇ ਆਲੇ-ਦੁਆਲੇ ਖਿਲਰੇ ਸਿਰ ਦੇ ਕੇਸਾਂ ਨੂੰ ਦੇਖ ਕੇ ਇਕ ਰੱਬ ਦੀ ਅਦੁੱਤੀ ਦਾਤ ਦੇ ਦਰਸ਼ਨ ਕਰਿਆ ਕਰਦਾ ਸਾਂ। ਉਸ ਖੁਸ਼ੀ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਮਹਿਸੂਸ ਕੀਤੀ ਜਾ ਸਕਦੀ ਹੈ। ਇਸ ਜਲੌ ਨੂੰ ਈਸਾ ਮਸੀਹ, ਸੁਕਰਾਤ, ਸ੍ਰੀ ਕ੍ਰਿਸ਼ਨ ਜੀ, ਸ੍ਰੀ ਰਾਮ ਚੰਦਰ ਜੀ, ਸ੍ਰੀ ਵਿਸ਼ਵਾ ਮਿੱਤਰ ਜੀ, ਮਹਾਂਰਿਸ਼ੀ ਰਾਬਿੰਦਰ ਨਾਥ ਟੈਗੋਰ, ਸਾਰੇ ਮਹਾਂਪੁਰਸ਼ਾਂ ਨੇ ਮਾਣਿਆ। ਇਨ੍ਹਾਂ ਵਿਚੋਂ ਕੋਈ ਰੋਡੇ ਸਿਰ ਵਾਲਾ ਨਹੀਂ। ਸਖ਼ਤ ਗਰਮੀਆਂ ਦੇ ਦਿਨਾਂ ਵਿਚ ਜੇ ਬੰਦਾ ਕੇਸੀ

ਇਸ਼ਨਾਨ ਕਰਕੇ ਕੇਸਾਂ ਨੂੰ ਖਿਲਾਰ ਲਵੇ ਤਾਂ ਗਰਮੀ ਦੀ ਘਾਤਕ ਮਾਰ ਤੋਂ ਬਚ ਸਕਦਾ ਹੈ।"

## ਕਕਾ-ਕੇਸਕੀ ਕਕਾਰ ਨਹੀਂ, ਕੇਸ

ਖ਼ਾਲਸਾ ਪੰਥ ਵਿਚ ਸਰਬ ਹਿੰਦ ਅਖੰਡ ਕੀਰਤਨੀ ਜਥਾ ਕੇਸਾਂ ਦੀ ਥਾਂ 'ਕੇਸਕੀ' ਨੂੰ ਹੀ ਇਕ ਕਕਾਰ ਵਜੋਂ ਮੰਨਦਾ ਹੈ। ਇਸ ਸਬੰਧੀ ਜਥੇ ਵਲੋਂ ਜੋ ਦਲੀਲ ਦਿਤੀ ਜਾਂਦੀ ਹੈ ਉਸ ਨੂੰ ਸਾਧਾਰਨ ਬੁਧੀ ਵਾਲਾ ਜੀਵ ਨਹੀਂ ਕਟ ਸਕਦਾ ਅਤੇ ਅਜੋਕਾ ਪੜ੍ਹਿਆ ਲਿਖਿਆ ਮਨੁੱਖ ਵੀ ਇਸ ਦਲੀਲ ਨਾਲ ਸਹਿਮਤ ਹੋ ਜਾਂਦਾ ਹੈ ਕਿ ਜਦ ਚਾਰੇ ਕਕਾਰ ਕੰਘਾ, ਕੜਾ, ਕਿਰਪਾਨ, ਕੜਾ ਸਰੀਰ ਤੋਂ ਭਿੰਨ ਕਕੇ ਲੈ ਗਏ ਹਨ ਤਾਂ ਕੇਸਕੀ (ਛੋਟੀ ਦਸਤਾਰ) ਨੂੰ ਕਕਾਰ ਕਿਉਂ ਨਹੀਂ ਮੰਨਿਆ ਜਾ ਸਕਦਾ? ਉਹ ਮਿਸਟਰ ਕਨਿੰਘਮ ਦੀ ਰਚਿਤ The History of Sikh ਦਾ ਹਵਾਲਾ ਦਿੰਦੇ ਹਨ ਜਿਸ ਵਿਚ ਲੇਖਕ ਨੇ ਸਿੰਘਾਂ ਦੀ ਬਹਾਦਰੀ ਤੇ ਪਹਿਰਾਵੇ ਦਾ ਇਉਂ ਜ਼ਿਕਰ ਕੀਤਾ ਹੈ:-

'The Sikh women are listuningeshed from hindus of their sex by some verity of dress and chiefly by top knoted hair.'

ਬੁੱਧੀ ਦੀ ਪੱਧਰ ਉਤੇ ਭਾਵੇਂ ਉਪਰੋਕਤ ਦਲੀਲ ਨੂੰ ਕਟਣਾ ਕੁਝ ਔਖਾ ਜਿਹਾ ਜਾਪਦਾ ਹੈ ਪਰ ਸਿਖ ਰਹਿਤਨਾਮਿਆਂ ਚੋਂ ਉਪਰੋਕਤ ਵੀਚਾਰ ਦੀ ਪ੍ਰੋੜਤਾ ਨਹੀਂ ਹੁੰਦੀ।

ਇਸ ਵਿਸ਼ੇ ਤੇ ਬਹਿਸ ਕਰਨ ਦੀ ਲੋੜ ਨਹੀਂ, ਕੇਵਲ ਰਹਿਤਨਾਮਿਆਂ ਵਿਚ ਜਿਥੇ ਕੇਸ ਕਕਾਰ ਮੰਨੇ ਗਏ ਹਨ ਤੋਂ ਜਾਣੂੰ ਕਰਾਉਣਾ ਜਰੂਰੀ ਹੈ:-

੧- ਨਿਸ਼ਾਨੇ ਸਿਖੀ ਈਂ ਪੰਜ ਹਰਫ਼
ਹਰਗਿਜ਼ ਨ ਬਾਸ਼ਦ ਪੰਜ ਈਂ ਮਾਫ਼।
ਕੜਾ ਕਾਰਦੋ ਕਛ ਕੰਘਾ ਬਿਦਾਂ।
ਬਿਲਾ ਕੇਸ਼ ਹੇਚ ਅਸਤ ਜੁਮਲਾ ਨਿਸ਼ਾਂ ।
[ਰਹਿਤਨਾਮਾ ਭਾ. ਨੰਦ ਲਾਲ ਜੀ

੨- ਕੱਛ ਕੇਸ ਕੰਘਾ ਕਿਰਪਾਨ।
ਕੜਾ ਔਰ ਜੋ ਕਰੋ ਬਖਾਨ।
ਇਹ ਕੱਕੇ ਪੰਜ ਤੁਮ ਜਾਨੋ।
ਗੁਰੂ ਗਰੰਥ ਕੋ ਤੁਮ ਸਭ ਮਾਨੋ ।
[ਰਹਿਤਨਾਮਾ ਭਾ. ਪ੍ਰਹਿਲਾਦ ਸਿੰਘ

ਦਸਵੇਂ ਪਾਤਿਸ਼ਾਹ ਜੀ ਨੇ ਜੇਠ 26 ਸੰਮਤ 1756 ਨੂੰ ਜੋ ਹੁਕਮਨਾਮਾ ਸਰਬਤ ਸੰਗਤ ਕਾਬਲ ਦੇ ਨਾਂ ਜਾਰੀ ਕੀਤਾ, ਉਸ ਵਿਚ ਜ਼ਿਕਰ ਹੈ:-

੩- ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ, ਇਹ ਅਸਾਡੀ ਮੋਹਰ ਹੈ.... ਦੋਨੋ ਵਕਤ ਕੇਸਾਂ ਦੀ ਪਾਲਨਾ ਕੰਘੇ ਸਉ ਕਰਨੀ।

੪- ਗੁਰ ਗ੍ਰੰਥ ਸਾਹਿਬ ਗੁਰੂ ਜਾਨੋ। ਰਹਿਤ ਗੁਰੂ ਦੀ ਆਗਿਆ ਮਾਨੋ।

ਰਖੋ ਕੱਛ ਕਰਦ ਅਰ ਕੇਸ ਕੰਘੇ ਕੜੇ ਨਾਲ ਸੁਭ ਵੇਸ।੫੮।

[ਗੁਰ ਪ੍ਰਣਾਲੀਆਂ

੫- ਕੇਸਨ ਨਰ ਧਾਰੇ ਹੈ ਜਬਹੀ ॥

ਪੂਰਨ ਰੂਪ ਹੋਇ ਹੈ ਤਬ ਹੀ॥ [ਰਹਿਤਨਾਮਾ ਭਾਈ ਦੇਸਾ ਸਿੰਘ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਅਤੇ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਸਿਖ ਰਹਿਤ ਮਰਯਾਦਾ ਵਿਚ ਵੀ 'ਕੇਸਾਂ' ਨੂੰ ਹੀ ਕਕਾਰ ਪਰਵਾਨਿਆ ਹੈ।

ਕੇਸਾਂ ਦੀ ਸੰਭਾਲ ਲਈ ਛੋਟੀ ਦਸਤਾਰ ਦਾ ਹੋਣਾ ਅਤਿ ਜ਼ਰੂਰੀ ਹੈ। ਪੁਰਾਤਨ ਸਮੇਂ ਵਿਚ ਨਿਹੰਗ ਸਿੰਘਣੀਆਂ ਕੇਸਾਂ ਦਾ ਜੂੜਾ ਕਰਕੇ ਉਪਰ ਦਸਤਾਰ ਸਜਾਂਦੀਆਂ ਸਨ ਪਰ ਵਰਤਮਾਨ ਦੇ ਫੈਸ਼ਨ ਵਾਲੇ ਵਾਤਾਵਰਨ ਵਿਚ ਇਸ ਉਤੇ ਕੋਈ ਵਿਰਲੀਆਂ ਬੀਬੀਆਂ ਹੀ ਪਹਿਰਾ ਦੇ ਰਹੀਆਂ ਹਨ। ਸੋ, ਹਰੇਕ ਗੁਰਸਿਖ ਦਾ ਇਹ ਪ੍ਰਯੋਜਨ ਹੋਣਾ ਚਾਹੀਦਾ ਹੈ ਕਿ ਉਹ ਕੇਸਾਂ ਦੇ ਸਤਿਕਾਰ ਲਈ ਦਸਤਾਰ ਦੀ ਸੰਭਾਲ ਨੂੰ ਯਾਦ ਰਖੇ।

ਨੋਟ: ਫਿਲਮੀ ਪ੍ਰਭਾਵ ਅਧੀਨ ਫੈਸ਼ਨ ਪ੍ਰਸਤੀ ਨੇ ਨੌਜਵਾਨ ਸਿਖ ਬਚੇ ਬਚੀਆਂ ਵਿਚ ਪਤਿਤਪੁਣੇ ਵਾਲੀ ਲਹਿਰ ਨੂੰ ਜਨਮ ਦਿਤਾ ਹੈ। ਕੇਸਾਂ ਬਾਰੇ ਵਿਸਥਾਰ ਸਹਿਤ ਵੀਚਾਰਾਂ ਦੀ ਲੇਵਾ-ਦੇਵੀ ਇਸ ਲਈ ਕੀਤੀ ਹੈ ਤਾਂ ਜੋ ਨੌਜਵਾਨ ਵਿਰੋਧੀਆਂ ਨੂੰ ਢੁਕਵਾਂ ਉਤਰ ਦੇ ਸਕਣ।

## ਕੇਸ ਜਾਂ ਦਾਹੜੀ ਨੂੰ (ਕਲਫ਼ ਲਾਉਣੀ)

ਕਈ ਭੈਣਾਂ ਤੇ ਵੀਰ ਬੁਢੇਪੇ ਦੇ ਸਫ਼ੈਦ ਕੇਸਾਂ ਨੂੰ ਲੁਕਾਉਣ ਖ਼ਾਤਰ ਕੇਸ ਤੇ ਦਾਹੜੇ ਨੂੰ ਕਲਫ਼ ਲਾ ਕੇ ਰੰਗ ਲੈਂਦੇ ਹਨ ਤਾਂ ਜੋ ਓਹ ਨੌਜਵਾਨਾਂ ਵਾਂਗੂੰ ਸੋਹਣੇ ਦਿਸਣ। ਅਜਿਹੇ ਵਿਚਾਰਾਂ ਵਾਲੇ ਆਸਾ ਕੀ ਵਾਰ ਵਿਚ ਗੁਰੂ ਬਾਬਾ ਜੀ ਦੇ ਪਾਵਨ ਵਾਕ ਨਿਤ ਪੜ੍ਹਦੇ ਸੁਣਦੇ ਹਨ:-

ਜੇ ਜਰਵਾਣਾ ਪਰਹਰੈ, ਜਰੁ ਵੇਸ ਕਰੇਦੀ ਆਈਐ॥

ਕੋ ਰਹੈ ਨ ਭਰੀਐ ਪਾਈਐ ॥ [ਪੰਨਾ ੪੯੫

'ਵਿਜੇ ਮੁਕਤਿ' ਗ੍ਰੰਥ ਵਿਚ ਇਸ ਬਾਰੇ ਜ਼ਿਕਰ ਆਉਂਦਾ ਹੈ ਕਿ "ਏਕ ਸਮੇ ਸ੍ਰੀ ਗੁਰੂ ਕਰਣਕਾਰਣ ਜੋਤੀ ਸਵਰੂਪ ਪੂਰਣ ਅਵਤਾਰ ਖਾਲਸਾ ਪੰਥ ਦੇ ਸਿਰਤਾਜ ਜੰਗਲ ਵਿਚ ਸ਼ਿਕਾਰ ਖੇਡਣੇ ਨੂੰ ਸਿਧਾਰੇ। ਬਹੁਤ ਸਿੰਘ ਪਰੇਮ ਸੇ ਤਿਆਰ ਹੂਏ। ਜਬ ਜੰਗਲ ਮੈ ਗਏ ਤਬ ਸਾਹਮਣੇ ਸੇ ਇਕ ਸਿੰਘ ਬੜੀ ਉਮਰ ਦਾ ਬੁਢਾ ਸੀ ਅਰ ਦਾਹੜੀ ਕਾਲੀ ਸੀ ਮੁਢ ਦਾੜੀ ਦਾ ਚਿੱਟਾ ਸੀ। ਇਕ ਸਿੰਘ ਨੇ ਪਛਾਨ ਕਰ ਪੁਛਿਆ ਸਿੰਘਾ ! ਤੇਰੀ ਉਮਰ ਬੜੀ ਹੈ ਅਰ ਦਾੜੀ ਕਿਉਂ ਕਾਲੀ ਹੈ ਅਰ ਹੇਠੋਂ ਚਿਟੀ ਹੈ? ਉਸ ਨੇ ਕਹਾ ਕਿ ਮੈਂ ਕਲਫ਼ ਬਸਮੇ ਨਾਲ ਰੰਗ ਲਾਂਵਦਾ ਹਾਂ ਇਸ ਲਈ ਦਾਹੜੀ ਕਾਲੀ ਰਹਿੰਦੀ ਹੈ। ਓਸ ਸਿੰਘ ਨੇ ਮਹਾਰਾਜ ਥੇ ਬੇਨਤੀ ਕਰੀ ਸਚੇ ਪਾਤਿਸ਼ਾਹ ਕਲਫ਼ ਲਾਉਣੀ ਤੇਰੇ ਸਿੰਘ ਨੂੰ ਚਾਹੀਏ ਕਿ ਨਾ? ਮਹਾਰਾਜ ਬਚਨ ਕੀਤਾ, ਸਿੰਘ ਪਿਆਰਿਓ ! ਕਲਫ਼ ਲਾਉਣੀ ਬੜਾ ਦੋਸ਼ ਹੈ, ਉਸ ਕੋ ਮਰ ਕੇ ਰਿੱਛ ਕੀ ਜੁਨ ਪਾਵਣੀ ਪੈਂਦੀ ਹੈ ਕਿਉਂਕਿ ਜੋ ਸਿੰਘ ਹੋਵੇਗਾ ਗੁਰੂ ਕੇ ਭਾਣੇ ਨੂੰ ਮੰਨੇਗਾ। ਹੇ ਸਿਖੋ ! ਕਲਫ਼ ਲਾਵਨ ਵਾਲੇ ਦੇ ਹਥੋਂ ਪੁੰਨ ਨਹੀਂ ਲਗਦਾ। ਦੇਖੋ ਮਹਾਰਾਜ ਜੀ, ਬਿਨਾ ਸਬੂਣ ਥੀਂ ਰੰਗ ਉਜਲਾ ਹੈ। ਸ਼ਬਦ ਫਰੀਦ ਦਾ:-

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ॥ [ਪੰਨਾ ੧੩੭੮

ਮ:੩॥ ਫਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ,
ਜੇ ਕੋ ਚਿਤਿ ਕਰੇਇ ॥
ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ॥

ਧੌਲੇ ਕੇਸ ਮੌਤ ਦੀ ਨਿਸ਼ਾਨੀ ਹੈ, ਅਬ ਸਬਰ ਕਰੋ-

ਖਾਤ ਪੀਅੰਤ ਮੂਏ, ਨਹੀ ਜਾਨਿਆ ॥
ਖਿਨ ਮਹਿ ਮੂਏ, ਜਾ ਸਬਦੁ ਪਛਾਨਿਆ ॥ [ਪੰਨਾ ੩੯੮

ਸ਼ਬਦਾਰਥੀ ਵਿਦਵਾਨਾਂ ਨੇ ਸ਼ੇਖ ਫਰੀਦ ਜੀ ਦੇ ਉਪਰੋਕਤ ਦਿਤੇ ਸਲੋਕਾਂ ਬਾਰੇ ਇਕ ਫੁਟ ਨੋਟ ਦਿਤਾ ਹੈ:-

"ਫਰੀਦ ਜੀ ਦਾ ਉਤਲਾ ਸਲੋਕ ਬੁਢਿਆਂ ਲਈ ਕੁਝ ਨਿਰਾਸਤਾ ਭਰਿਆ ਸੀ। ਇਸ ਲਈ ਤੀਜੇ ਪਾਤਿਸ਼ਾਹ, ਜਿਨ੍ਹਾਂ ਦਾ ਆਪਣਾ ਪ੍ਰੇਮ ਬੁਢੇਪੇ ਵਿਚ ਲੱਗਾ ਸੀ, ਇਸ ਖ਼ਿਆਲ ਦੀ ਦਰੁਸਤੀ ਕਰਦੇ ਹਨ ਅਤੇ ਕਹਿੰਦੇ ਹਨ ਕਿ ਜਵਾਨੀ ਕੀ ਤੇ ਬੁਢੇਪਾ ਕੀ, ਜਦੋਂ ਭੀ ਕਿਸੇ ਦਾ ਜੀਅ ਕਰੇ ਹਰੀ ਤੋਂ ਪ੍ਰੇਮ ਮੰਗ ਸਕਦਾ ਹੈ। ਇਹ ਪ੍ਰੇਮ ਆਪਣੇ ਮਨ ਦੇ ਜ਼ੋਰ

ਨਾਲ ਤਾਂ ਲੱਗਦਾ ਨਹੀਂ, ਹਰੀ ਆਪ ਮਿਹਰ ਕਰੇ ਤੇ ਆਵੇ ਤਾਂ ਲਗਦਾ ਹੈ।" ਫੇਰ ਉਮਰ ਦਾ ਸਵਾਲ ਹੀ ਕੀ ਹੋਇਆ?

## ਦੂਜਾ ਕਕਾ-ਕੰਘਾ

ਕੰਘਾ ਅੰਮ੍ਰਿਤਧਾਰੀ ਸਿੰਘ ਦੀ ਰਹਿਤ ਦਾ ਦੂਜਾ ਚਿੰਨ ਹੈ। ਗੁਰੂ ਸਾਹਿਬ ਨੇ ਸਿੰਘਾਂ ਤੇ ਸਿੰਘਣੀਆਂ ਨੂੰ ਜਿਥੇ ਕੇਸਾਧਾਰੀ ਰਹਿਣ ਦਾ ਆਦੇਸ਼ ਦਿਤਾ ਹੈ, ਉਥੇ ਕੰਘਾ ਸਦਾ ਅੰਗ-ਸੰਗ ਰਖਣ ਦੀ ਤਾਕੀਦ ਵੀ ਕੀਤੀ ਹੈ। ਕੰਘਾ ਰਖਣ ਦਾ ਅਸਥਾਨ ਕੇਸ ਹਨ ਕਿਉਂਕਿ ਕੰਘਾ ਕਰਨ ਸਮੇਂ ਇਧਰ ਉਧਰ ਕੰਘਾ ਢੂੰਡਣ ਦੀ ਲੋੜ ਨਹੀਂ ਰਹਿੰਦੀ। ਕਈ ਬੇਸਮਝ, ਕੰਘਾਂ ਤੇ ਛੋਟੀ ਕਿਰਪਾਨ ਗਲ ਵਿਚ ਪਾਈ ਫਿਰਦੇ ਹਨ, ਪਰ ਇਹ ਮਨਮਤਿ ਹੈ। ਕੰਘਾ ਕੇਸਾਂ ਨੂੰ ਸਾਫ, ਸ਼ੁੱਧ ਰਖਣ ਦਾ ਕੰਮ ਕਰਦਾ ਹੈ। ਕੰਘਾ ਨਿਤ ਦੋਨੋ ਵੇਲੇ ਕਰਨਾ ਜ਼ਰੂਰੀ ਹੈ। ਇਸ ਤਰ੍ਹਾਂ ਦੀ ਕ੍ਰਿਆ ਕੀਤਿਆਂ ਕੇਸ ਅੜਦੇ ਨਹੀਂ, ਸ਼ੋਭਨੀਕ ਰਹਿੰਦੇ ਹਨ।

ਸੂਰਜ ਪ੍ਰਕਾਸ਼ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਦਿਨ ਦਸਮੇਸ਼ ਪਿਤਾ ਜੀ ਸ਼ਿਕਾਰ ਤੇ ਗਏ, ਦੁਪਹਿਰ ਤਕ ਕੋਈ ਸ਼ਿਕਾਰ ਹੱਥ ਨਾ ਲਗਾ। ਆਪ ਜੀ ਨੇ ਪੁਛਿਆ ਕਿ ਫ਼ੌਜ ਵਿਚ ਕੋਈ ਐਸਾ ਸਿੰਘ ਹੈ ਜਿਸ ਨੇ ਕੰਘਾ ਨਾ ਕੀਤਾ ਹੋਵੇ। ਓਦੋਂ ਇਕ ਸਿੰਘ ਨੇ ਕਿਹਾ ਮਹਾਰਾਜ ! ਮੈਂ ਜਲਦੀ ਕਾਰਨ ਕੰਘਾ ਨਹੀਂ ਕਰ ਸਕਿਆ। ਗੁਰੂ ਸਾਹਿਬ ਨੇ ਕਿਹਾ ਏਦਾਂ ਆਲਸ ਨਹੀਂ ਕਰਨਾ ਚਾਹੀਦਾ। ਤਨਖਾਹਨਾਮਾ ਭਾ. ਨੰਦ ਲਾਲ ਜੀ ਵਿਚ ਹੇਠ ਲਿਖਿਆ ਆਦੇਸ਼ ਦਰਜ ਹੈ:-

> ਕੰਘਾ ਦੋਨੋ ਵਕਤ ਕਰ ਪਾਗ ਚੁਨੈ ਕਰ ਬਾਂਧਈ ।
> ਦਾਤਨ ਨੀਤ ਕਰੇਇ, ਨਾ ਦੁਖ ਪਾਵੈ ਲਾਲ ਜੀ।

ਕਈ ਗੁਰਸਿਖ ਵੀਰ ਤੇ ਭੈਣਾਂ, ਮਾਤਾਵਾਂ, ਦੰਦ ਖੰਡ ਦਾ ਕੰਘਾ ਕੇਸਾਂ ਵਿਚ ਰਖਦੇ ਹਨ ਕਿਉਂਕਿ ਉਸ ਦੀ ਲਿਸ਼ਕ (ਚਮਕ) ਬਹੁਤ ਹੁੰਦੀ ਹੈ। ਭਾਵੇਂ ਉਹ ਛੇਤੀ ਟੁਟਦਾ ਨਹੀਂ ਪਰ ਕੇਸਾਂ ਚੋਂ ਕਈ ਵਾਰੀ ਤਿਲਕ ਜਾਂਦਾ ਹੈ। ਪੰਥਕ ਪ੍ਰਥਾ ਚਿਕੜੀ (ਲਕੜ) ਦਾ ਕੰਘਾ ਰਖਣ ਦੀ ਹੈ, ਇਹ ਕੇਸਾਂ ਚੋਂ ਤਿਲਕਦਾ ਨਹੀਂ। ਹਾਂ, ਜੇ ਕੰਘੇ ਦੇ ਦੰਦੇ ਭੁਰ ਜਾਣ ਜਾਂ ਕੋਈ ਦੰਦਾ ਟੁੱਟ ਜਾਵੇ ਤਾਂ ਨਵਾਂ ਕੰਘਾ ਕੇਸਾਂ ਵਿਚ ਰਖਣਾ ਚਾਹੀਦਾ ਹੈ। ਨੌਜਵਾਨ ਕੇਸਾਂ ਵਿਚ 'ਕੰਘਾ' ਰਖਣ ਦੀ ਥਾਂ ਹਿੰਦੂਆਂ ਵਾਂਗ ਜੇਬ ਵਿੱਚ ਕੰਘੀ ਪਾਈ ਰਖਦੇ ਹਨ। ਇਸ ਨਵੇਂ ਫੈਸ਼ਨ ਤੋਂ ਨਜਾਤ ਦਿਵਾਉਣ ਲਈ ਠੋਸ ਕਦਮ ਚੁਕਣੇ ਚਾਹੀਦੇ ਹਨ।

## ਵਿਗਿਆਨੀਆਂ ਦੇ ਵੀਚਾਰ :

ਕੰਘਾ ਕਰਨ ਨਾਲ ਸਿਰ ਦੇ ਮੁਸਾਮ ਖੁਲ੍ਹਦੇ ਹਨ, ਖ਼ੂਨ ਦਾ ਦੌਰਾ ਵਧੀਕ ਤੇ ਠੀਕ ਚਲਦਾ ਹੈ। ਲਕੜੀ ਦਾ ਕੰਘਾ ਕਰਨ ਨਾਲ ਬਿਜਲੀ ਦੀਆਂ ਸੂਖ਼ਸ਼ਮ ਤਰੰਗਾਂ ਉਤਪਨ ਹੁੰਦੀਆਂ ਹਨ।

ਕੰਘਾ ਫੇਰਨ ਦਾ ਅੰਤਰੀਵ ਅਰਥ ਮਨ ਅੰਦਰ ਝਾਤ ਮਾਰਨੀ ਅਤੇ ਗੁਰੂ ਦੀ ਸਿਖਿਆ ਤੇ ਚਲ ਕੇ ਸਰਬਤ ਦਾ ਭਲਾ ਮੰਗਣਾ ਹੈ।

# ਤੀਜਾ ਕਕਾ-*ਕਿਰਪਾਨ

ਦੇਗ਼ੋ ਤੇਗ਼ੋ ਫ਼ਤਹ ਨੁਸਰਤ ਬੇਦਰੰਗ,
ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ ॥ [ਨਾਨਕਸ਼ਾਹੀ ਸਿੱਕਾ

ਸ੍ਵੈ-ਮਾਨਤਾ ਤੇ ਰਖਿਆ ਕਰਨ ਲਈ ਸ਼ਸਤ੍ਰਧਾਰੀ ਹੋਣਾ ਜ਼ਰੂਰੀ ਹੈ। ਕਿਰਪਾਨ ਆਪਣੀ ਤੇ ਦੂਜਿਆਂ ਦੀ ਰਖਿਆ ਕਰਨ ਲਈ ਹੈ। ਜ਼ੁਲਮ ਨੂੰ ਮੇਟਣ ਲਈ, ਧਰਮ ਦੇ ਵੈਰੀਆਂ ਨੂੰ ਸੋਧਣ ਲਈ ਸੂਰਬੀਰਾਂ ਪਾਸ ਕਿਰਪਾਨ ਦਾ ਹੋਣਾ ਲਾਜ਼ਮੀ ਹੈ। ਖ਼ਾਲਸਾ ਅਕਾਲ ਪੁਰਖ ਦੀ ਫੌਜ ਹੈ। ਫੌਜ, ਸ਼ਸਤ੍ਰ-ਅਸਤਰ ਤੋਂ ਬਿਨਾਂ ਕਿਵੇਂ ਲੜ ਸਕਦੀ ਹੈ ਅਤੇ ਆਪਣਾ ਬਚਾਉ ਕਿਵੇਂ ਕਰ ਸਕਦੀ ਹੈ?

'ਪਰਚੀਆ ਸੇਵਾ ਦਾਸ' (ਸੰਮਤ ੧੮੦੫-੧੩) ਵਿਚ ਵੀ ਕੇਸਾਂ ਅਤੇ ਸ਼ਸਤਰਾਂ ਬਾਰੇ ਬੜੀ ਸੁੰਦਰ ਸੇਧ ਦਿਤੀ ਹੋਈ ਹੈ:-

"ਸੰਗਤਿ ਕਉ ਨਵਾਂ ਪਾਤਸਾਹੀਆਂ ਸਿਮਰਨੀਆਂ ਫੜਾਈਆਂ ਹੈਨਿ। ਤੇ ਅਬ ਮੈ ਹੁਣ ਸੰਗਤਿ ਕਉ ਭਗਉਤੀ ਫੜਵਾਊਂਗਾ। ਅਰ ਚਿੜੀਆ ਸਿਉ ਬਾਜ ਤੁੜਵਾਊਂਗਾ। ਫੇਰਿ ਇਹੁ ਹੁਕਮੁ ਹੋਆ ਜੋ ਮੇਰਾ ਸਿਖ ਹੋਵੇਗਾ ਸੋ ਕੇਸਾਂ ਬਿਨਾ ਅਰ ਸਸਤ੍ਰਾਂ ਬਿਨਾ ਨ ਰਹੇਗਾ। ਕੇਸਾਂ ਸਸਤਰਾਂ ਬਿਨਾ ਆਧਾ ਮਨੁੱਖ ਹੈ। ਸਾਰਾ ਮਨੁੱਖ ਤਬ ਹੀ ਹੋਤਾ ਹੈ ਜਬ ਕੇਸਾਂ ਸਸਤ੍ਰਾਂ ਸਹਿਤ ਹੋਤਾ ਹੈ।"

ਕਿਰਪਾਨ ਗੁਰੂ ਕਿਰਪਾ ਦੀ ਪ੍ਰਤੀਕ ਹੈ। ਹਰੀ ਸਦਾ ਦਿਆਲੂ ਹੈ 'ਕਿਰਪੰਤ ਹਰੀਅੰ ਮਤਿ ਤਤੁ ਗਿਆਨੰ' (ਪੰਨਾ ੧੩੫੫)। ਹਰੀ ਦੀ ਕਿਰਪਾ ਨਾਲ ਹੀ ਤਤ-ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਸਿਖ ਸੰਤ ਸਿਪਾਹੀ ਹੈ। ਸਿਖੀ ਜੀਵਨ ਦੀ ਪ੍ਰਫੁਲਤਾ ਗੁਰਬਾਣੀ ਦੀ ਸਿਖਿਆ ਕਮਾਉਣਾ ਅਥਵਾ ਪ੍ਰੇਮਾ-ਭਗਤੀ ਕਰਨ ਨਾਲ ਹੋਣੀ ਹੈ ਇਸ ਤਰ੍ਹਾਂ

---

*ਸ੍ਰੀ ਦਸਮ ਗ੍ਰੰਥ ਦੇ ਪੰਨਾ ੬੪੬-੭੨੮ ਤੇ 'ਸ਼ਸਤ੍ਰਨਾਮ ਮਾਲਾ ਪੁਰਾਣਾ' ਰਚਨਾ ਵਿਚ ਸ਼ਸਤ੍ਰਾਂ ਦੇ ਅਨੇਕਾਂ ਨਾਮ ਦਰਜ ਹਨ।

ਖ਼ਾਲਸਾ ਬਣੀਦਾ ਹੈ:-

ਕਹੁ ਕਬੀਰ ਜਨ ਭਏ ਖ਼ਾਲਸੇ,
ਪ੍ਰੇਮ ਭਗਤਿ ਜਿਹ ਜਾਨੀ ॥ [ਪੰਨਾ ੬੫੪

ਸਿਪਾਹੀ ਦਾ ਕੰਮ, ਸੂਰਮਗਤੀ ਵਿਖਾ ਕੇ ਧਰਮ ਦੀ ਖ਼ਾਤਰ ਲੜਨਾ ਤੇ ਮਰਨਾ ਹੁੰਦਾ ਹੈ। ਭਗਤ ਕਬੀਰ ਜੀ ਨੇ ਸੂਰੇ ਦੀ ਪਰਿਭਾਸ਼ਾ ਨੂੰ ਇਉਂ ਨਿਰੂਪਣ ਕੀਤਾ ਹੈ:-

ਕਬੀਰ, ਸੂਰਾ ਸੋ ਪਹਿਚਾਨੀਐ, ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੇ, ਕਬਹੂ ਨ ਛਾਡੈ ਖੇਤ ॥ [ਪੰ. ੧੧੦੫

ਔਰੰਗਜ਼ੇਬੀ ਰਾਜ ਦਾ ਸਮਾਂ ਬਹੁਤ ਭਿਆਨਕ ਸੀ ਕਿਉਂਕਿ ਉਸ ਦੇ ਅਹਿਲਕਾਰ ਜਬਰੀ ਧਰਮ ਦੀ ਬਦਲੀ ਕਰਾਉਣ ਲਈ ਪਾਪ ਕਰਮ ਕਮਾਉਂਦੇ ਸਨ। ਸੂਰਮੇ ਦਾ ਕੰਮ ਹੈ ਆਪਣਾ ਪਿੜ ਮਲਣਾ, ਛਡਣਾ ਨਹੀਂ। ਆਪਣੇ ਨਾਮ ਦੀ ਲਾਜ ਮਾਲਕ ਆਪ ਰਖਦਾ ਹੈ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਪਾਸ ਬੇਨਤੀ ਕਰਨ ਦੀ ਸਾਨੂੰ ਇਉਂ ਜਾਚ ਸਿਖਾਈ ਹੈ :-

ਦੇਗ ਤੇਗ ਜਗ ਮਹਿ ਦੋਊ ਚਲੈ ॥
ਰਾਖ ਆਪ ਮੋਹਿ ਅਵਰ ਨ ਦਲੈ॥
ਤੁਮ ਮਮ ਕਰੋ ਸਦਾ ਪ੍ਰਤਿਪਾਰਾ ॥
ਤੁਮ ਸਾਹਿਬ ਮੈ ਕਿੰਕਰ ਥਾਰਾ ॥ [ਚੌਪਈ ਪਾ: ੧੦

ਆਪ ਜੀ ਦੀ ਲਾਸਾਨੀ ਸ਼ਹਾਦਤ ਤੋਂ ਸਾਨੂੰ ਇਹ ਸੇਧ ਮਿਲਦੀ ਹੈ ਕਿ ਸੁਲਾਹਰਾਸਤੀ ਲਈ ਜਦੋਂ ਕੋਈ ਹੀਲਾ ਬਾਕੀ ਨਾ ਰਹੇ ਤਾਂ ਇਨਸਾਨ ਤਲਵਾਰ ਫੜਨ ਤੋਂ ਪਿਛੇ ਨਾ ਹਟੇ। ਜ਼ਫ਼ਰਨਾਮਾ ਪਾ: ੧੦ ਵਾਲੇ ਵਾਕ ਸਾਡੀ ਅਗਵਾਈ ਲਈ ਮੌਜੂਦ ਹਨ:-

ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ ॥
ਹਲਾਲ ਅਸਤ ਬੁਰਦਨ ਬ-ਸਮਸੇਰ ਦਸਤ ॥

ਗੁਰੂ ਪਾਤਿਸ਼ਾਹ ਤਾਂ 'ਜਾਪ' ਬਾਣੀ ਵਿਚ ਹਰ ਰੋਜ਼ ਪਰਮੇਸ਼ਰ ਅਗੇ ਨਮਸਕਾਰ ਕਰਦੇ ਹੋਏ ਉਚਾਰਨ ਕਰਦੇ ਹਨ:-

ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥

ਫਿਰ ਧਾਰਮਿਕ ਜੋਧਾ ਹਿਰਦੇ ਵਿਚ ਬੀਰ-ਰੱਸੀ ਦ੍ਰਿੜਤਾ ਅਤੇ ਜਿਤ ਲਈ ਇਹ ਮੰਗ ਵੀ ਕਰਦਾ ਹੈ:-

1) ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ॥
ਨਾ ਡਰਉ ਅਰ ਸਿਉ ਜਬ ਜਾਇ ਲਰਉ,
ਨਿਸਚੇ ਕਰਿ ਅਪਨੀ ਜੀਤ ਕਰਉ ॥

ਅਰ ਸਿਖ ਹੀ ਹੌ ਅਪਨੇ ਮਨ ਕਉ,
ਇਹ ਲਾਲਚ ਹਉ ਗੁਣ ਤਉ ਉਚਰਉ ॥
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਣ ਮੈ ਤਬ ਜੂਝ ਮਰਉ ॥ [ਚੰਡੀ ਦੀ ਵਾਰ

2) ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ ॥ [ਸ਼ਸਤ੍ਰਨਾਮ ਮਾਲਾ

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਸਿਖ ਕੌਮ ਦੀ ਵਾਗ ਡੋਰ ਸੰਭਾਲੀ, ਓਦੋਂ ਆਪ ਜੀ ਦੀ ਆਯੂ ਕੇਵਲ ਨੌਂ ਸਾਲ ਦੀ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਾਵਨ ਸ਼ਹੀਦੀ ਮਗਰੋਂ ਆਪ ਜੀ ਨੇ ਮੁਗਲਰਾਜ ਦੀਆਂ ਧਾਰਮਿਕ ਤੇ ਰਾਜਨੀਤਕ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਨਿਗਰ ਯੋਜਨਾਵਾਂ ਦੁਆਰਾ ਜੋਧਿਆਂ ਨੂੰ ਜਥੇਬੰਦ ਕੀਤਾ। ਬੀਰ-ਰੱਸੀ ਸਾਹਿਤ ਦੀ ਪੁਨਰ ਉਸਾਰੀ ਕਰਨ ਲਈ ਕਵੀਆਂ ਨੂੰ ਉਤਸਾਹਤ ਕੀਤਾ।

ਇਸੇ ਤਰ੍ਹਾਂ ਮਸੰਦ ਪ੍ਰਥਾ ਨੂੰ ਸਦਾ ਲਈ ਖ਼ਤਮ ਕਰਨ ਲਈ ਸੰਗਤਾਂ ਨੂੰ ਹੁਕਮਨਾਮੇ ਲਿਖੇ :-

1) ਸੰਗਤ ਮੇਰੀ ਖ਼ਾਲਸਾ ਹਥਿਆਰਬੰਦ ਆਵਣਾ॥
[ਬੰਸਾਵਲੀ ਨਾਮਾ, ਭਾ. ਕੇਸਰ ਸਿੰਘ ਛਿਬਰ

2) ਖਾਲਸਾ ਸੋਇ ਸ਼ਸਤ੍ਰ ਕਉ ਧਾਰੈ ॥
ਖਾਲਸਾ ਸੋਇ ਦੁਸਟ ਕਉ ਮਾਰੈ ॥ [ਸਰਬ ਲੋਹ ਗ੍ਰੰਥ

3) ਯਾ ਕਲ ਮਹਿ ਸਭ ਕਾਲ ਕਿਰਪਾਨ ਕੇ,
ਭਾਰੀ ਭੁਜਾਨ ਕੋ ਭਾਰੀ ਭਰੋਸੋ ॥ [ਬਚਿਤ੍ਰ ਨਾਟਕ

ਇਕ ਇਤਿਹਾਸਕ ਘਟਨਾ ਵਿਚ ਜ਼ਿਕਰ ਆਇਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਪਹਾੜੀਆਂ ਨੂੰ ਹਾਰ ਦੇ ਕੇ ਵਾਪਸ ਆਉਂਦੇ ਹੋਏ ਪਿੰਡ ਰਾਇਪੁਰ, ਤਹਿਸੀਲ ਨਰੈਣ ਗੜ, ਜਿਲਾ ਅੰਬਾਲਾ ਦੇ ਸੂਰਜਬੰਸੀ ਰਾਜੇ ਨੂੰ ਮਿਲੇ। ਉਸ ਨੇ ਬੜੇ ਪ੍ਰੇਮ ਨਾਲ ਸਤਿਗੁਰੂ ਜੀ ਨੂੰ ਘਰ ਲਿਜਾ ਕੇ ਸਤਿਕਾਰ ਤੇ ਸੇਵਾ ਕੀਤੀ। ਗੁਰਦੇਵ ਉਥੇ ਇਕ ਦਿਨ ਤੇ ਇਕ ਰਾਤ ਰਹਿ ਕੇ ਚਲਣ ਲਗੇ ਤਾਂ ਰਾਜਕੁਮਾਰ ਨੇ ਨਿਮਰਤਾ ਪੂਰਬਕ ਬੇਨਤੀ ਕੀਤੀ- 'ਮੇਰੇ ਉਤੇ ਕਿਰਪਾ ਕਰਕੇ ਮੈਨੂੰ ਕੋਈ ਲਾਹੇਵੰਦੀ ਜੁਗਤੀ ਦਸੋ ਜਿਸ ਨਾਲ ਮੇਰਾ ਲੋਕ ਪ੍ਰਲੋਕ ਸਵਰ ਜਾਵੇ।' ਆਪ ਜੀ ਨੇ ਹੁਕਮ ਕੀਤਾ ਕਿ ਅੰਮ੍ਰਿਤ ਛਕੋ। ਰਾਜ ਕੁਮਾਰ ਨੇ ਕਹਿਆ, 'ਮਹਾਰਾਜ! ਆਪ ਮੈਨੂੰ ਅੰਮ੍ਰਿਤ ਛਕਾ ਦਿਉ।' ਸਤਿਗੁਰਾਂ ਨੇ ਰਾਜਕੁਮਾਰ ਨੂੰ ਆਪ ਅੰਮ੍ਰਿਤ ਛਕਾਇਆ। ਇਕ ਮੋਟੇ ਛਲ ਦਾ ਕੜਾ ਤਥਾ ਇਕ ਸ੍ਰੀ ਸਾਹਿਬ

(ਕਿਰਪਾਨ) ਬਖ਼ਸ਼ਿਸ਼ ਕੀਤੀ ਤੇ ਬਚਨ ਕੀਤਾ ਕਿ 'ਜਦ ਤਕ ਕ੍ਰਿਪਾਨ ਤੇ ਕੜੇ ਦਾ ਅਦਬ ਰਖੋਗੇ ਰਾਜਗਦੀ ਕਾਇਮ ਰਹੇਗੀ। ਜਦੋਂ ਕੜੇ ਤੇ ਕਿਰਪਾਨ ਦਾ ਅਦਬ ਤੇ ਪਿਆਰ-ਸਤਿਕਾਰ ਇਸ ਘਰੋਂ ਚਲਾ ਜਾਵੇਗਾ, ਤਾਂ ਰਾਜ ਵੀ ਚਲਾ ਜਾਵੇਗਾ।' ਸੋ, ਅਜਿਹਾ ਹੀ ਹੋਇਆ। ਕਈ ਪੀੜ੍ਹੀਆਂ ਤਕ ਰਾਜ ਕਾਇਮ ਰਹਿਆ। ਪ੍ਰੰਤੂ ਜਦੋਂ ਸਿਖਾਂ ਦੀ ਅਣਗਹਿਲੀ ਕਰਕੇ ਉਸ ਘਰਾਣੇ ਵਿਚੋਂ ਸਿਖੀ ਦਾ ਪ੍ਰੇਮ ਘਟਣ ਲਗਾ, ਅਮੋਲਕ ਕੜੇ ਤੇ ਕਿਰਪਾਨ ਦਾ ਪਿਆਰ ਨਾ ਰਹਿਣ ਕਾਰਨ ਰਾਜ ਭਾਗ ਨਸ਼ਟ ਹੋ ਗਿਆ। ਉਹ ਕੜਾ ਤੇ ਕਿਰਪਾਨ ਖਸਤਾ ਹਾਲਤ ਵਿਚ ਅਜੇ ਤਕ ਮੌਜੂਦ ਹੈ। ਗੁਰੂ ਸਾਹਿਬ ਜੀ ਦੇ ਪਾਵਨ ਸ਼ਸਤ੍ਰਾਂ ਤੇ ਵਸਤਾਂ ਦਾ ਅਦਬ ਸਤਿਕਾਰ ਜੋ ਪੁਰਾਤਨ ਗੁਰਸਿਖਾਂ ਵਿਚ ਸੀ, ਉਹ ਅਜ ਢੂਢਿਆਂ ਕਿਤੇ ਨਹੀਂ ਲਭਦਾ। ਸਤਿਗੁਰੂ ਮਿਹਰ ਕਰਨ, ਸਰਬਤ ਖ਼ਾਲਸੇ ਨੂੰ ਸਿਖੀ ਅਸੂਲਾਂ ਤੇ ਚਲਣ ਦੀ ਸੁਮਤਿ ਬਖ਼ਸ਼ਨ।

ਗੁਰੂ ਸਾਹਿਬ ਨੇ ਕਿਸੇ ਉਤੇ ਜ਼ੁਲਮ ਕਰਨ ਲਈ ਕਿਰਪਾਨ ਨਹੀਂ ਦਿਤੀ, ਸਗੋਂ ਗਊ-ਗਰੀਬ ਦੀ ਰਖਿਆ ਕਰਨੀ, ਧੀਰਜ ਤੇ ਖਿਮਾ ਧਾਰਨ ਦਾ ਉਪਦੇਸ਼ ਦਿਤਾ :-

ਸਤ ਸੰਤੋਖਿ ਰਹਹੁ ਜਨ ਭਾਈ ॥
ਖਿਮਾ ਗਹਹੁ ਸਤਿਗੁਰ ਸਰਣਾਈ ॥ [ਪੰਨਾ ੧੦੩੦

ਅੰਮ੍ਰਿਤ ਛਕਾਉਣ ਵੇਲੇ ਇਹ ਹੁਕਮ ਕੀਤਾ ਜਾਂਦਾ ਹੈ ਕਿ ਕਿਰਪਾਨ ਸਰੀਰ ਤੋਂ ਕਦੇ ਵਖਰੇ ਨਹੀਂ ਕਰਨੀ।

ਅੰਗਰੇਜ਼ ਸਿਖਾਂ ਦਾ ਸ਼ਸਤ੍ਰਾਂ ਨਾਲ ਸਨਧਬਧ ਰੂਪ ਅਤੇ ਜਹੁ ਜਲਾਲ ਵੇਖ ਕੇ ਬੜੇ ਔਖੇ ਹੋਏ ਜਿਸ ਕਰਕੇ ਉਨ੍ਹਾਂ ਨੇ ਕਿਰਪਾਨ ਤੇ ਪਾਬੰਦੀ ਲਾ ਦਿਤੀ ਸੀ। ਬਾਅਦ ਵਿਚ ਸਿਖ ਕੌਮ ਨੇ ਕਿਰਪਾਨ ਦੀ ਆਜ਼ਾਦੀ ਲਈ ਮੋਰਚਾ ਲਾਇਆ ਤੇ ਫ਼ਤਿਹ ਹਾਸਲ ਕੀਤੀ। ਗੁਰਬਾਣੀ ਵਿਚ ਕਿਰਪਾਨ ਦੇ ਅਰਥ ਕ੍ਰਿਪਾ ਦਾ ਘਰ ਹਨ:-

ਹਰਿ ਹੋ ਹੋ ਕਿਰਪਾਨ ॥ [ਕਾਨੜਾ ਮ:੪, ਪੰਨਾ ੧੨੯੫

ਕੜਾਹ ਪ੍ਰਸ਼ਾਦ ਤੇ ਲੰਗਰ ਵਰਤਾਉਣ ਤੋਂ ਪਹਿਲਾਂ ਅਰਦਾਸਿ ਕਰਕੇ ਮਗਰੋਂ ਕਿਰਪਾਨ ਭੇਟ ਕੀਤੀ ਜਾਂਦੀ ਹੈ। ਵੈਸੇ ਵੀ ਕੋਈ ਵਸਤੂ ਛਕਣ ਵੇਲੇ ਭਰਮ ਆਵੇ ਤਾਂ ਗੁਰਸਿਖ ਅੰਦਰ "ਗੁਰ ਪ੍ਰਸਾਦਿ ਭਰਮ ਕਾ ਨਾਸੁ" (ਪੰਨਾ ੨੯੪) ਪੜ੍ਹ ਕੇ ਕਿਰਪਾਨ ਭੇਟ ਕਰ ਕੇ ਵਸਤੂ ਛੱਕਣ ਦੀ ਪੁਰਾਤਨ ਪ੍ਰਥਾ ਹੁਣ ਤਕ ਚਲੀ ਆ ਰਹੀ ਹੈ।

ਸਮੂਹ ਗੁਰਸਿਖਾਂ ਦੇ ਦਿਲਾਂ ਵਿਚ ਕਿਰਪਾਨ ਦਾ ਸਤਿਕਾਰ ਹੋਣਾ

ਚਾਹੀਦਾ ਹੈ। ਮਿਆਨ ਚੋਂ ਕ੍ਰਿਪਾਨ ਕਢ ਕੇ ਇਸ ਨਾਲ ਸਬਜ਼ੀ ਆਦਿ ਨਹੀਂ ਕੱਟਣੀ ਚਾਹੀਦੀ। ਇਹ ਕਕਾਰ ਰੂਪ ਹੈ, ਇਸ ਲਈ ਇਸ ਦੀ ਕਦਰ ਕਰਨੀ ਹੀ ਸੋਭਦੀ ਹੈ।

ਕਈ ਸਿੰਘ ਇਸ਼ਨਾਨ ਕਰਨ ਸਮੇਂ ਗਾਤਰੇ ਵਾਲੀ ਕਿਰਪਾਨ ਕਿਲੀ ਨਾਲ ਟੰਗ ਦਿੰਦੇ ਹਨ, ਕਈ ਰਾਤ ਸਮੇਂ ਸਿਰਹਾਣੇ ਹੇਠ ਰਖ ਦਿੰਦੇ ਹਨ, ਪਰ ਇਸ ਤਰ੍ਹਾਂ ਕਰਨਾ ਉਚਿਤ ਨਹੀਂ। ਇਸ਼ਨਾਨ ਕਰਨ ਵੇਲੇ ਗਾਤਰੇ ਵਾਲੀ ਕਿਰਪਾਨ ਦਸਤਾਰ ਉਪਰ ਬੰਨ ਲੈਣੀ ਚਾਹੀਦੀ ਹੈ।

ਕਿਰਪਾਨ ਸਭ ਸ਼ਸਤਰਾਂ ਦੀ ਪ੍ਰਤੀਨਿਧ ਹੈ, ਇਸ ਲਈ ਗੁਰੂ ਸਾਹਿਬ ਨੇ ਮਜ਼ਲੂਮਾਂ ਦੀ ਸਹਾਇਤਾ ਅਤੇ ਆਪਣੀ ਰਖਿਆ ਲਈ ਇਹ ਮਹਾਨ ਬਖ਼ਸ਼ਿਸ਼ ਕੀਤੀ ਹੈ:-

ਕਿਰਪਾਨ ਪਾਨ ਧਾਰੀਐਂ ॥ ਕਰੋਰ ਪਾਪ ਟਾਰੀਐਂ ॥

ਛੋਟੀ ਕ੍ਰਿਪਾਨ ਜਨੇਉ ਵਾਂਗ ਧਾਗੇ ਵਿਚ ਪ੍ਰੋ ਕੇ ਗਲ ਵਿਚ ਨਹੀਂ ਲਟਕਾਉਣੀ ਚਾਹੀਦੀ ਜਿਵੇਂ ਕਿ ਅਜ ਕਲ ਕਈ ਸੰਤਾਂ ਦੇ ਅਨੁਆਈ ਜਾਂ ਕਈ ਨੌਜਵਾਨ ਜੋ ਪਰਦੇਸ ਜਾਂਦੇ ਹਨ ਤਾਂ ਉਹ ਵਡੇ ਅਕਾਰ ਦੀ ਗਾਤਰੇ ਵਾਲੀ ਕਿਰਪਾਨ ਪਾਉਣ ਦੀ ਥਾਂ 6 ਇੰਚ ਜਾਂ 9 ਇੰਚ ਕਿਰਪਾਨ ਪਹਿਨਣੀ ਪਸੰਦ ਕਰਦੇ ਹਨ। ਆਪਣੇ ਦਿਲ ਪਰਚਾਵੇ ਲਈ ਨਾ ਪਹਿਨਣ ਨਾਲੋਂ ਫਿਰ ਵੀ ਚੰਗੀ ਹੈ।

ਕਿਰਪਾਨ ਬੀਰਤਾ ਦਾ ਬੀਜ ਰੂਪ ਹੈ। ਇਸ ਦਾ ਧਾਰਨੀ ਬਣਨਾ ਅਤਿ ਜ਼ਰੂਰੀ ਹੈ ਕਿਉਂਕਿ ਇਹ ਕਾਇਰਤਾ ਨੂੰ ਦੂਰ ਕਰਦੀ ਹੈ। ਸਰਬ ਲੋਹ ਦੀ ਕਿਰਪਾਨ ਵਿਚ ਚੁੰਬਕ ਸ਼ਕਤੀ ਹੁੰਦੀ ਹੈ, ਇਹ ਹਰ ਰੋਜ਼ ਬਾਣੀ ਸੁਣਦੀ ਹੈ ਜਿਸ ਕਰਕੇ ਸ਼ਕਤੀ ਦੀ ਪ੍ਰਤੀਕ ਮੰਨੀ ਜਾਂਦੀ ਹੈ। ਕਿਸੇ ਪ੍ਰਕਾਰ ਦਾ ਡਰ ਦਾ ਨਾਸ਼ ਕਰਨ ਹਿਤ ਪ੍ਰਸੂਤ ਹੋਈ ਬੀਬੀ ਆਪਣੇ ਸਿਰਹਾਣੇ ਪਾਸ ਸ੍ਰੀ ਸਾਹਿਬ ਰਖਦੀ ਹੈ।

ਜੇ ਸ਼ਸਤਰਾਂ ਦੀ ਮਹੱਤਤਾ ਬਾਰੇ ਸ੍ਰੀ ਦਸਮ ਗ੍ਰੰਥ ਚੋਂ ਪ੍ਰਮਾਣ ਦੇਣ ਲਗੀਏ ਤਾਂ ਪੁਸਤਕ ਦਾ ਆਕਾਰ ਬਹੁਤ ਵਧ ਜਾਏਗਾ। ਗੁਰੂ ਸਾਹਿਬ ਜਿਸ ਕਾਰਜ ਲਈ ਆਏ, ਉਸ ਦੀ ਪੂਰਤੀ ਲਈ ਜੋਧਿਆਂ ਤੇ ਸੰਗਤਾਂ ਨੂੰ ਆਦੇਸ਼ ਦਿੰਦੇ ਰਹੇ :-

ਬਿਨਾ ਤੇਗ ਕੇਸੰ ਨਰੰ ਭੇਡ ਜਾਨੋ ॥
ਗਹੋ ਕਾਨ ਤਾ ਕੋ ਕਿਤੈ ਲੈ ਸਿਧਾਨੋ ॥
ਯਹੀ ਮੋਰ ਆਗਿਆ, ਸੁਨਹੁ ਹੇ ਪਿਆਰੇ ॥
ਬਿਨਾ ਸਸਤ੍ਰ ਕੇਸੰ ਦੇਵੋ ਨ ਦਿਦਾਰੇ ॥

ਗੁਰੂ ਸਾਹਿਬ ਦਾ ਭਾਵ ਹੈ ਜਦੋਂ ਵੀ ਮੇਰੇ ਪਾਸ ਆਉਣਾ ਹੋਵੇ ਤਾਂ ਪੰਜ ਕਕਾਰਾਂ ਸਹਿਤ ਆਉ। ਅਸੀਂ ਬਾਣੀ ਪੜ੍ਹਦੇ ਹਾਂ ਪਰ ਇਸ ਦੀ ਡੂੰਘਾਈ ਤਕ ਨਹੀਂ ਜਾਂਦੇ। ਵੇਖੋ ਭਗਤ ਨਾਮਦੇਵ ਜੀ ਸ੍ਰੀ ਕ੍ਰਿਸ਼ਨ ਜੀ ਦੀ ਬੰਸਰੀ ਤੇ ਕਮਲੀ ਤੋਂ ਕਿਵੇਂ ਸਦਕੇ ਜਾਂਦੇ ਹਨ:-

ਧੰਨ ਧੰਨ ਓ ਕ੍ਰਿਸਨ ਓਢੈ ਕਾਮਲੀ ॥

ਪਰ ਅਸੀਂ ਆਪਣੇ ਅੰਦਰ ਝਾਤ ਮਾਰੀਏ ਕੀ ਅਸਾਂ ਵੀ ਕਦੇ ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਹੋਏ ਕਕਾਰਾਂ ਨੂੰ ਭਗਤ ਜੀ ਦੀ ਭਾਵਨਾ ਵਾਲੇ ਰੰਗ ਵਿਚ ਤਕਿਆ ਹੈ?।

ਭਾਵੇਂ ਕਕਾਰ ਦੇ ਤੌਰ ਤੇ ਛੋਟੀ ਕਿਰਪਾਨ ਧਾਰਨੀ ਕਾਫੀ ਹੈ ਪਰ ਜਿਹੜੇ ਲੋਕ ਕੰਘੇ ਨਾਲ ਹੀ ਨਾਂ-ਮਾਤਰ ਛੋਟੀ ਜਿਹੀ ਕਿਰਪਾਨ ਕੇਸਾਂ ਵਿਚ ਰਖਦੇ ਹਨ ਇਹ ਠੀਕ ਨਹੀਂ। ਇਸ ਵਿਚ ਸ਼ੱਕ ਨਹੀਂ ਕਿ ਅਜੋਕੇ ਸਮੇਂ ਵਿਚ ਰੀਵਾਲਵਰ, ਪਿਸਤੌਲ ਹੋਰ ਕਈ ਪ੍ਰਕਾਰ ਦੇ ਹਥਿਆਰ ਬਣ ਗਏ ਹਨ ਪਰ ਉਨ੍ਹਾਂ ਦੇ ਲਾਇਸੈਂਸ ਦੀ ਲੋੜ ਪੈਂਦੀ ਹੈ। ਇਹ ਕੋਈ ਵਾਧੂ ਜਾਂ ਬੇਲੋੜਾ ਕਕਾ ਨਹੀਂ। ਇਸ ਦੀ ਵਡੇ ਵਡੇ ਭਜਨੀਕਾ, ਤਪੱਸਵੀਆਂ, ਸੂਰਬੀਰਾਂ, ਕਰਮ-ਯੋਗੀਆਂ ਤੇ ਰਾਜ-ਯੋਗੀਆਂ ਨੂੰ ਵੀ ਲੋੜ ਪੈਂਦੀ ਹੈ। ਇਹ ਕੇਵਲ ਬਾਹਰਮੁਖੀ ਹੀ ਨਹੀਂ, ਅੰਤਰੀਵ ਤੌਰ ਤੇ ਵੀ ਸਿਖ ਨੂੰ ਬਲਵਾਨ ਬਣਨ ਦੀ ਪ੍ਰੇਰਨਾ ਦਿੰਦੀ ਹੈ।

ਇਕ ਵਾਰੀ ਪੰਜਾਬੀ ਟ੍ਰਿਬਿਊਨ ਵਿਚ ਕਿਸੇ ਲੇਖਕ ਨੇ ਲਿਖਿਆ ਸੀ-

"ਜੋ ਦੇਸ਼ ਕਾਫੀ ਸਮਾਂ ਗੁਲਾਮ ਰਹੇ ਹਨ ਉਥੇ ਹਥਿਆਰਾਂ ਲਈ ਲਾਇਸੈਂਸ ਲੈਣਾ ਪੈਂਦਾ ਹੈ। ਅਜ਼ਾਦ ਕੌਮਾਂ ਨੂੰ ਲਾਇਸੈਂਸ ਦੀ ਲੋੜ ਨਹੀਂ। ਅਫਗਾਨਿਸਤਾਨ ਵਿਚ ਪਠਾਣਾਂ ਨੂੰ ਬੰਦੂਕ ਦੇ ਲਾਇਸੈਂਸ ਦੀ ਲੋੜ ਨਹੀਂ, ਗੋਰਖੇ ਨੂੰ ਖੋਖਰੀ ਦੇ ਲਾਇਸੈਂਸ ਦੀ ਲੋੜ ਨਹੀਂ। ਇਸੇ ਤਰ੍ਹਾਂ ਕਲਗੀਧਰ ਪਿਤਾ ਨੇ ਖ਼ਾਲਸੇ ਨੂੰ ਬਖ਼ਸ਼ੀ ਸੀ। ਸੰਤ ਜਰਨੈਲ ਸਿੰਘ ਜੀ ਭਿੰਡਰਾ ਵਾਲਿਆਂ ਨੂੰ ਅਖਬਾਰ ਨਵੀਸ ਨੇ ਪ੍ਰਸ਼ਨ ਕੀਤਾ ਤੁਸੀਂ ਜੋ ਹਥਿਆਰ ਰਖਦੇ ਹੋ ਇਨ੍ਹਾਂ ਦਾ ਲਾਇਸੈਂਸ ਕਿਥੇ ਹੈ, ਇਹ ਕਾਨੂੰਨ ਦੀ ਉਲੰਘਣਾ ਹੈ। ਸੰਤਾਂ ਦਾ ਉਤਰ ਸੀ, ਮੇਰੇ ਬਾਪੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਲਾਇਸੈਂਸ ਕਿਸ ਕੋਲੋ ਲਿਆ ਸੀ? ਇਹ ਹਥਿਆਰ ਮੈਨੂੰ ਮੇਰੇ ਪਿਤਾ ਕੋਲੋ ਵਿਰਾਸਤ ਵਿਚ ਮਿਲੇ ਹਨ ਕੀ ਵਿਰਾਸਤ ਦੀ ਚੀਜ਼ ਲਈ ਲਾਇਸੈਂਸ ਦੀ ਲੋੜ ਹੈ?"

ਇਥੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਸ਼ਸਤਰ-ਸ਼ਕਤੀ, ਸ਼ਾਸਤਰ-ਸ਼ਕਤੀ ਨਾਲੋਂ ਤਕੜੀ ਹੈ। ਵੇਖੋ ਕਲਗੀਧਰ ਪਾਤਿਸ਼ਾਹ ਕਿਵੇਂ

ਸ਼ਸ਼ਤਰਾਂ ਨੂੰ ਪ੍ਰਣਾਮ ਕਰਦੇ ਹਨ:-

ਜਿਤੇ ਸਸਤ੍ਰ ਨਾਮੰ ਨਮਸਕਾਰ ਤਾਮੰ ॥

--- ---

ਖਗ ਖੰਡ ਬਿਹੰਡੰ, ਪਲਦਲ ਖੰਡੰ, ਅਤਿਰਣਿ ਮੰਡੰ ਬਰਬੰਡੰ॥
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ, ਜੋਤ ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ ਦੁਰਮਤਿ ਹਰਣੰ,
ਕਿਲਬਿਖ ਹਰਣੰ, ਅਸ ਸਰਣੰ ॥
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ,
ਮਮ ਪ੍ਰਤਿਪਾਰਣ ਜੈ ਤੇਗੰ॥ [ਸ੍ਰੀ ਦਸਮ ਗ੍ਰੰਥ

ਕਿਰਪਾਨ ਦੀ ਧਾਰ ਇਕ ਪਾਸੇ ਹੁੰਦੀ ਹੈ ਜੋ ਸ਼ਕਤੀ ਦੀ ਪ੍ਰਤੀਕ ਹੈ। ਖੰਡਾ ਦੋ ਧਾਰਾ ਹੁੰਦਾ ਹੈ। ਜੋ ਭਗਤੀ ਅਤੇ ਸ਼ਕਤੀ ਦੇ ਸੁਮੇਲ ਨੂੰ ਪ੍ਰਗਟਾਉਂਦਾ ਹੈ। ਇਸ ਲਈ ਅੰਮ੍ਰਿਤ ਤਿਆਰ ਕਰਨ ਵੇਲੇ ਖੰਡੇ ਦੀ ਵਰਤੋਂ ਕੀਤੀ ਜਾਂਦੀ ਹੈ।

## ਗਾਤਰੇ ਵਾਲੀ ਕਿਰਪਾਨ

ਅੰਮ੍ਰਿਤ ਸਿੰਚਾਰ ਸਮਾਗਮ ਦੇ ਅਵਸਰ ਤੇ ਸਾਰੇ ਅੰਮ੍ਰਿਤ ਅਭਿਲਾਸ਼ੀ ਕੇਸੀ ਇਸ਼ਨਾਨ ਕਰਕੇ, ਸੁੰਦਰ ਬਸਤ੍ਰ ਪਹਿਨ ਕੇ ਜਦੋਂ ਗੁਰ ਅਸਥਾਨ ਤੇ ਹਾਜ਼ਰ ਹੁੰਦੇ ਹਨ, ਉਨ੍ਹਾਂ ਦੀਆਂ ਪਹਿਨੀਆਂ ਹੋਈਆਂ ਗਾਤਰੇ ਵਾਲੀਆਂ ਕਿਰਪਾਨਾਂ ਕੁੜਤੇ (ਕਮੀਜ਼) ਉਪਰ ਪਾਈਆਂ ਹੁੰਦੀਆਂ ਹਨ। ਅੰਮ੍ਰਿਤਪਾਨ ਕਰਾਉਣ ਵਾਲੇ ਗੁਰਮੁਖ ਵੀ ਆਪਣੀ ਅਸਲੀ ਵਰਦੀ ਵਿਚ ਗਾਤਰੇ ਵਾਲੀਆਂ ਕਿਰਪਾਨਾਂ ਕੁੜਤਿਆਂ ਉਪਰ ਸਜਾਈਆਂ ਹੁੰਦੀਆਂ ਹਨ। ਅੰਮ੍ਰਿਤ ਸਿੰਚਾਰ ਵੇਲੇ ਅਜਿਹਾ ਇਕ ਪ੍ਰੇਮੀ ਵੀ ਨਹੀਂ ਹੁੰਦਾ ਜਿਸ ਦੀ ਕਿਰਪਾਨ ਕਮੀਜ਼ ਦੇ ਅੰਦਰ ਲੁਕੀ ਹੋਈ ਹੋਵੇ। ਪਰ ਘਰ ਪਹੁੰਚਦੇ ਸਾਰ ਉਸੇ ਦਿਨ ਕੁਝ ਪ੍ਰੇਮੀਆਂ ਨੂੰ ਛਡ ਕੇ ਸਾਰੇ ਹੀ ਗਾਤਰੇ ਵਾਲੀ ਕਿਰਪਾਨ ਕਮੀਜ਼ ਅੰਦਰ ਹੀ ਲੁਕਾਅ ਲੈਂਦੇ ਹਨ। ਕੀ ਕੋਈ ਫੌਜੀ ਜਾਂ ਪੁਲਸੀਆ ਆਪਣੀ ਵਰਦੀ ਪਾਉਣ ਸਮੇਂ ਆਪਣੀ ਮਨ-ਮਾਨੀ ਕਰ ਸਕਦਾ ਹੈ?

ਅੰਮ੍ਰਿਤ ਛਕਣ ਤੋਂ ਬਾਅਦ ਹਰੇਕ ਪ੍ਰਾਣੀ ਅਕਾਲਪੁਰਖ ਦੀ ਫੌਜ ਦਾ ਸਿਪਾਹਸਾਲਾਰ ਬਣ ਜਾਂਦਾ ਹੈ ਉਸ ਨੂੰ ਜਿਸ ਰੂਪ ਵਿਚ ਅੰਮ੍ਰਿਤਪਾਨ ਕਰਾਇਆ ਜਾਂਦਾ ਹੈ, ਉਸ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਅਸੂਲਾਂ ਤੇ ਕਾਇਮ ਰਹੇ।

ਦੂਜਾ ਪਾਸਾ ਵੇਖੀਏ ਤਾਂ ਅੰਮ੍ਰਿਤਪਾਨ ਕਰਾਉਣ ਵਾਲਿਆਂ, ਗ੍ਰੰਥੀ ਸਿੰਘਾਂ

ਰਾਗੀ ਸਿੰਘਾਂ, ਕਥਾ-ਵਾਚਕਾਂ ਤੇ ਪ੍ਰਚਾਰਕਾਂ ਦੀ ਵੀ ਇਹੋ ਜਿਹੀ ਦਸ਼ਾ ਬਣੀ ਹੋਈ ਹੈ। ਜਿਨ੍ਹਾਂ ਪਾਸੋਂ ਨੌਜਵਾਨ ਬਚਿਆਂ ਬਚੀਆਂ ਨੇ ਸੇਧ ਲੈਣੀ ਹੁੰਦੀ ਹੈ, ਉਨ੍ਹਾਂ ਦੀ ਆਪਣੀ ਆਦਤ ਤੇ ਹਾਲਤ ਕੋਈ ਚੰਗੀ ਨਹੀਂ ਦਿਸਦੀ।

ਦਫਤਰਾਂ ਵਿਚ ਸਰਕਾਰੀ ਨੌਕਰੀ ਕਰਨ ਵਾਲੇ ਵੀ ਅੰਮ੍ਰਿਤਧਾਰੀ ਵੀਰ ਲਗਪਗ ਸਾਰੇ ਹੀ ਗਾਤਰੇ ਵਾਲੀ ਕਿਰਪਾਨ ਉਪਰ ਨਹੀਂ ਪਾਂਦੇ ਜਿਸ ਤੋਂ ਪਤਾ ਲੱਗੇ ਕਿ ਇਹ ਤਿਆਰ-ਬਰ-ਤਿਆਰ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤਧਾਰੀ ਸਿੰਘ ਹਨ।

ਕਿਰਪਾਨ ਬਾਹਰ ਪਾਉਣ ਦੀ ਪ੍ਰਤੱਗਿਆ ਦਾ ਇਹ ਲਾਭ ਹੁੰਦਾ ਹੈ ਕਿ ਮਨੁੱਖ ਮਾੜੇ ਵਿਚਾਰਾਂ ਤੇ ਕੁਕਰਮ ਤੋਂ ਬਚਿਆ ਰਹਿੰਦਾ ਹੈ। ਜੇ ਕੋਈ ਗਾਤਰੇ ਵਾਲੀ ਕਿਰਪਾਨ ਕਮੀਜ਼ ਤੋਂ ਬਾਹਰ ਪਾ ਕੇ ਆਪਣੇ ਆਪ ਨੂੰ ਗੁਰੂ ਦਾ ਆਗਿਆਕਾਰੀ ਸਿਖ ਮੰਨਦਾ ਹੈ, ਤਾਂ ਉਸ ਦੀ ਭਾਵਨਾ ਨੂੰ ਵੀ ਅੰਮ੍ਰਿਤ ਫਲ ਲਗਦਾ ਹੈ। ਉਸ ਦੇ ਅੰਦਰ ਬੀਰ-ਰੱਸ ਭਰਿਆ ਰਹਿੰਦਾ ਹੈ। ਉਹ ਸਚਾਈ ਤੇ ਪਰਉਪਕਾਰ ਦੀ ਖ਼ਾਤਰ ਕੁਰਬਾਨੀ ਦੇਣ ਤੋਂ ਵੀ ਪਿਛੇ ਨਹੀਂ ਹਟਦਾ। ਕਲਗੀਧਰ ਪਾਤਿਸ਼ਾਹ ਜੀ ਦੇ ਸਾਹਿਬਜ਼ਾਦਿਆਂ ਦੀ ਕਿਤਨੀ ਛੋਟੀ ਉਮਰ ਸੀ, ਉਨ੍ਹਾਂ ਫਿਰ ਵੀ ਗਾਤਰੇ ਵਾਲੀਆਂ ਕਿਰਪਾਨਾਂ ਬਾਹਰ ਸਜਾਈਆਂ ਹੋਈਆਂ ਸਨ, ਅਜ ਸਿਖ ਸਮਾਜ ਵਿੱਚ ਅਜਿਹਾ ਪਰਿਵਰਤਨ ਕਿਉਂ ਨਹੀਂ ਆਉਂਦਾ? ਜੇ ਅੰਨ ਸ਼ੁੱਧ ਨਹੀਂ, ਤਾਂ ਮਨ ਵੀ ਸ਼ੁੱਧ ਨਹੀਂ ਰਹਿ ਸਕਦਾ, ਜੇ ਅਹਾਰ ਸ਼ੁੱਧ ਹੋਵੇਗਾ ਤਾਂ ਵੀਚਾਰ ਵੀ ਸ਼ੁੱਧ ਹੋਣਗੇ। ਜੇ ਵੀਚਾਰ ਸ਼ੁੱਧ ਹੋਣਗੇ ਤਾਂ ਆਚਾਰ ਵੀ ਸ਼ੁੱਧ ਹੋਵੇਗਾ। ਕਿਰਪਾਨ ਸਿੰਘ ਦੀ ਸ਼ਾਨ ਹੈ, ਬਾਹਰ ਰਖਣੀ ਹੀ ਸੋਭਦੀ ਹੈ।

ਕੌਮ ਦੇ ਆਗੂਆਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਪਹਿਲਾਂ ਇਹ ਸੁਧਾਰ ਗੁਰਦੁਆਰਿਆਂ ਤੋਂ ਆਰੰਭ ਹੋਵੇ, ਫਿਰ ਸਕੂਲਾਂ, ਕਾਲਜਾਂ, ਦਫ਼ਤਰਾਂ ਵਿਚ ਇਸ ਬਾਰੇ ਪ੍ਰਚਾਰ ਫਿਰ ਵੇਖੋ ਸਿਖੀ ਕਿਵੇਂ ਪ੍ਰਫੁਲਤੀ ਹੁੰਦੀ ਹੈ? ਪੁਰਾਤਨ ਸਮੇਂ ਵਿਚ ਜਦੋਂ ਮੋਰਚਿਆਂ ਵਿਚ ਜਥੇ ਜਾਂਦੇ ਸਨ ਤਾਂ ਗੂੰਜਾਂ ਪੈਂਦੀਆਂ ਸਨ-'ਸਿੰਘ ਸੋਹਣੇ ਸਜਦੇ ਜੀ, ਗਲੇ ਕਿਰਪਾਨ ਗਾਤਰੇ ਕਾਲੇ' ਪਰ ਅਜ ਇਸ ਭਾਵਨਾ ਦੀ ਅਣਹੋਂਦ ਹੈ।

ਕਈ ਵੀਰ ਕਹਿੰਦੇ ਹਨ ਕਿ ਰਹਿਤ ਦੀ ਕਰੜਾਈ ਕਰਨ ਨਾਲ ਜਿਹੜੇ ਥੋੜੇ ਜਿਹੇ ਨੌਜਵਾਨ ਅੰਮ੍ਰਿਤ ਛਕਦੇ ਹਨ, ਉਹ ਵੀ ਬਾਗ਼ੀ ਹੋ ਜਾਣਗੇ। ਮੇਰੇ ਵੀ ਇਹ ਦਸਣ ਕੀ ਬਸ ਜਾਂ ਟ੍ਰੇਨ ਵਿਚ ਕਿਸੇ ਬੇ-ਟਿਕਟੇ

ਨੂੰ ਸਫ਼ਰ ਕਰਨ ਦੀ ਇਜ਼ਾਜ਼ਤ ਦਿਤੀ ਜਾ ਸਕਦੀ ਹੈ?। ਗੁਰੂ ਸਾਹਿਬ ਨੇ ਸਿਖੀ ਬਾਰੇ ਪਹਿਲੇ ਹੀ ਦਸ ਦਿੱਤਾ ਹੈ:-

1) ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰਿ ਤਲੀ, ਗਲੀ ਮੇਰੀ ਆਉ ॥ [ਪੰਨਾ ੧੪੧੨

2) ਖੰਨਿਅਹੁ ਤਿਖੀ ਵਾਲਹੁ ਨਿਕੀ,
ਏਤੁ ਮਾਰਗਿ ਜਾਣਾ ॥ [ਪੰਨਾ ੯੧੮

ਸੋ, ਕਿਤਨਾ ਚੰਗਾ ਹੋਵੇ ਜੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕੌਮ ਦੇ ਨਾਂ ਇਕ ਹੁਕਮਨਾਮਾ ਜਾਰੀ ਹੋਵੇ ਕਿ ਜਿਥੇ ਅੰਮ੍ਰਿਤ ਸਿੰਚਾਰ ਹੋਵੇ ਉਥੇ ਪੰਜ ਪਿਆਰੇ ਰਹਿਣੀ-ਰਹਿਤ ਚੋਂ ਪਰਪੱਕ ਹੋਣ ਅਤੇ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ ਸਮੇਂ ਇਹ ਹਦਾਇਤ ਕਰਨ ਕਿ ਕਿਰਪਾਨ ਕਿਲੀ ਨਾਲ ਨਹੀਂ ਟੰਗਣੀ, ਆਪਣੇ ਅੰਗ-ਸੰਗ ਰਖਣੀ ਹੈ। ਚੋਰਾਂ ਵਾਂਗੂੰ ਕਮੀਜ਼ ਹੇਠਾਂ ਲੁਕਾਉਣੀ ਨਹੀਂ, ਦੀਦਾਰੀ ਸਿੰਘ ਬਣ ਕੇ ਸਰਬਤ ਦਾ ਭਲਾ ਕਰਨਾ ਹੈ।

ਕਿਰਪਾਨ ਸ਼ਸਤਰ ਹੈ, ਇਸ ਨੂੰ ਲੁਕਾਉਣਾ ਪਾਪ ਹੈ। ਹਾਂ, ਅਸਤਰ ਕਮੀਜ਼ ਹੇਠਾਂ ਪਾਣਾ ਪੈਂਦਾ ਹੈ। ਜੇ ਕੋਈ ਇਸ ਤੇ ਅਮਲ ਨਹੀਂ ਕਰੇਗਾ ਉਹ ਆਪ ਹੀ ਗੁਰੂ ਦਾ ਦੇਣਦਾਰ ਹੋਵੇਗਾ। Try Try Try again ਵਾਲੇ ਆਦੇਸ਼ ਤੇ ਅਮਲ ਕਰਕੇ ਤਾਂ ਵੇਖੋ। ਕਾਲੀ ਡੋਰੀ ਨਾਲ 6" ਦੀ ਕਿਰਪਾਨ ਬੰਨ੍ਹ ਕੇ ਗਲੇ ਵਿਚ ਪਾਉਣੀ ਹਾਸੋਹੀਣੀ ਜਿਹੀ ਗਲ ਹੈ। ਬਹੁਤਾ ਵਿਗਾੜ ਡੇਰਿਆਂ ਦੇ ਅਖਉਤੀ ਸਾਧਾਂ-ਸੰਤਾਂ ਨੇ ਪਾਇਆ ਹੋਇਆ ਹੈ। ਰਹਿਤ ਵਿਚ ਢਿਲਪੁਣੇ ਦੇ ਵਡੇ ਪ੍ਰਚਾਰਕ ਇਹੀ ਹਨ। ਬਹੋਸ਼ ਕੁਨ ਵਾਲੇ ਫਾਰਮੂਲੇ ਨੂੰ ਲਾਗੂ ਕਰਨ ਦੀ ਲੋੜ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਖ਼ਸ਼ੀ ਹੋਈ ਕਿਰਪਾਨ ਧਰਮ ਦੀ ਰਖਿਆ ਕਰਨ ਲਈ ਹਰ ਥਾਂ ਅਗਵਾਈ ਕਰਦੀ ਹੈ। ਕਿਰਪਾਨ ਪਾਉਣੀ ਇਕ ਮਾਣ ਵਾਲੀ ਗਲ ਹੈ ਜੋ ਗੁਰੂ ਸਾਹਿਬ ਜੀ ਨੇ ਸਿਖਾਂ ਨੂੰ ਵਿਰਸੇ ਵਿਚ ਬਖ਼ਸ਼ੀ ਹੈ। ਇਹ ਮਰਯਾਦਾ ਰੂਹਾਨੀਅਤ ਨਾਲ ਭਰਪੂਰ ਹੈ। ਇਹ ਜਿਥੇ ਰਹਿਤ ਨੂੰ ਹੀ ਕਾਇਮ ਰਖਦੀ ਹੈ ਉਥੇ ਇਹ ਗੁਰੂ ਦੀ ਪ੍ਰੀਤਿ ਅਤੇ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' (ਪੰਨਾ ੩੯੪) ਦੀ ਧਰਵਾਸ ਬੰਨ੍ਹਾਉਂਦੀ ਹੈ।

## ਚਉਥਾ ਕਕਾ-ਕੱਛਾ (ਕਛਹਿਰਾ)

ਕਛਹਿਰਾ, ਗੁਰਸਿਖ ਦੇ ਸੰਜਮ, ਆਚਰਨ, ਜਤ ਆਦਿ ਸ਼ੁੱਭ ਕਰਮਾਂ ਦਾ ਪ੍ਰਤੀਕ ਹੈ। ਪੁਰਾਤਨ ਸਮੇਂ ਵਿਚ ਆਮ ਲੋਕੀ ਧੋਤੀ ਬੰਨ੍ਹਿਆ

ਕਰਦੇ ਸਨ, ਪਰ ਧੋਤੀ ਕਛਹਿਰੇ ਦਾ ਕੰਮ ਨਹੀਂ ਕਰਦੀ। ਕਛਹਿਰਾ ਜਤ ਦੀ ਨਿਸ਼ਾਨੀ ਹੈ। ਹਨੂੰਮਾਨ ਨੂੰ ਸ੍ਰੀ ਰਾਮ ਚੰਦਰ ਜੀ ਨੇ ਪ੍ਰਸੰਨ ਹੋ ਕੇ ਕਛਉਟੀ (ਕੱਛ) ਬਖ਼ਸ਼ੀ ਸੀ। ਭਗਤ ਤ੍ਰਿਲੋਚਨ ਜੀ ਨੇ ਇਸ ਬਾਰੇ ਧਨਾਸਰੀ ਰਾਗ ਵਿਚ ਇਉਂ ਜ਼ਿਕਰ ਕੀਤਾ ਹੈ:-

ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥ [ਪੰਨਾ ੬੯੫

'ਕਛਹਿਰਾ' ਸੰਸਕ੍ਰਿਤ ਦੇ ਪਦ 'ਕਕ਼ਸ਼ਾ' ਤੋਂ ਬਣਿਆ ਹੈ। ਪੰਜਾਬੀ ਵਿਚ 'ਕਛਾ' ਫਿਰ ਕੱਛਾ ਤੋਂ ਕਛਹਿਰਾ ਕੇਵਲ ਖ਼ਾਲਸਈ ਬੋਲਾ ਹੈ।

ਕਛਹਿਰਾ ਨਾ ਪਾਉਣ ਨਾਲ ਚੰਚਲ ਮਨ ਵਿਚ ਕਈ ਵਾਰੀ ਦੁਰਵਾਸ਼ਨਾ, ਦੁਰਭਾਵਨਾ ਤੇ ਅਸ਼ਲੀਲਤਾ ਆ ਵੜਦੀ ਹੈ। ਇਸ ਲਈ ਖ਼ਾਲਸਾ ਜੀ ਨੂੰ ਕਛਹਿਰਾ ਪਾਉਣ ਦਾ ਹੁਕਮ ਦਸਮੇਸ਼ ਪਿਤਾ ਜੀ ਨੇ ਆਪ ਦਿਤਾ, ਜਿਸ ਦਾ ਜ਼ਿਕਰ ਭਾ. ਗੁਰਦਾਸ ਸਿੰਘ ਜੀ ਨੇ 41ਵੀਂ ਵਾਰ ਵਿਚ ਇਉਂ ਕੀਤਾ ਹੈ:-

ਸੀਲ ਜਤ ਕੀ ਕਛ ਪਹਿਰ ਪਕੜੋ ਹਥਿਆਰਾ ॥

ਕੱਛਾ ਜੱਤ ਸੱਤ ਵਿਚ ਪੱਕੇ ਰਹਿਣ ਦਾ ਪ੍ਰੇਰਕ ਹੈ। ਮਨੁੱਖੀ ਆਚਰਨ ਨੂੰ ਉਤਮ ਬਣਾਉਣ ਵਿਚ ਸਹਾਈ ਹੁੰਦਾ ਹੈ।

ਕਛਾ ਸ਼ਰਮ ਹਯਾ ਦਾ ਪ੍ਰਤੀਕ ਹੈ। ਜਿਥੇ ਸ਼ਰਮ ਤੇ ਨਿਰੋਲ ਸਚ ਹੋਵੇ ਉਥੇ ਹੀ ਧਰਮ ਟਿਕ ਸਕਦਾ ਹੈ। ਸਚ ਦਾ ਕੂੜ ਨਾਲ ਕੋਈ ਮੇਲ ਨਹੀਂ। 'ਰੁਪੈ ਕਾਮੇ ਦੋਸਤੀ' ਵਾਲੀ ਸਚਾਈ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ। ਇਸ ਵਾਸਤੇ ਇਹ ਕਕਾਰ ਸਦਾਚਾਰ ਨੂੰ ਕਾਇਮ ਰਖਣ ਲਈ ਬਖ਼ਸ਼ਿਸ਼ ਕੀਤਾ ਗਿਆ ਹੈ।

ਵਰਤਮਾਨ ਸਮੇਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਬਾਕੀ ਧਰਮਾਂ ਵਾਲੇ ਵੀ ਕਛੇ ਦੀ ਵਰਤੋਂ ਕਰਦੇ ਹਨ ਪਰ ਉਨ੍ਹਾਂ ਵਿਚ ਖ਼ਾਲਸੇ ਵਾਲੀ ਭਾਵਨਾ ਨਹੀਂ ਹੁੰਦੀ। ਖ਼ਾਲਸਾ ਸੰਤ ਸਿਪਾਹੀਆਂ ਦੀ ਜਥੇਬੰਦੀ ਹੈ, ਇਸ ਲਈ ਕਛਹਿਰਾ ਇਸ ਨੂੰ ਆਪਣੀ ਜਿੰਦ ਜਾਨ ਤੋਂ ਵੀ ਪਿਆਰਾ ਹੈ।

ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਕਛਿਹਰਾ ਖ਼ਾਲਸੇ ਦਾ ਵਡਾ ਜਾਂਘੀਆ, ਜਿਸ ਨੂੰ ਅੰਮ੍ਰਿਤਧਾਰੀ ਪਹਿਨਦੇ ਹਨ, ਇਹ ਸਿੰਘਾਂ ਦਾ ਤੀਜਾ ਕਕਾਰ ਹੈ।

ਮਾਈ ਭਾਗ ਕੌਰ ਜੀ ਜੋ ਬ੍ਰਹਮ ਅਵਸਥਾ ਨੂੰ ਪ੍ਰਾਪਤ ਸਨ, ਬਿਲਕੁਲ ਨਗਨ ਰਹਿਣ ਲਗ ਪਏ ਸਨ। ਦਸਮੇਸ਼ ਪਿਤਾ ਜੀ ਨੇ ਉਨ੍ਹਾਂ ਨੂੰ ਦਸਤਾਰ ਤੇ ਕਛ ਪਹਿਰਨ ਦਾ ਆਦੇਸ਼ ਦਿਤਾ ਸੀ:-

ਤਉ, ਸੰਗ ਤੂੰ ਰਹਿਤ ਹਮਾਰੇ ॥
ਪਹਿਰ ਕਛ ਸਿਰ ਲਘ ਦਸਤਾਰੇ ॥ [ਸੂਰਜ ਪ੍ਰਕਾਸ਼

26 ਜੇਠ 1756 ਬਿਕਰਮੀ ਵਾਲੇ ਕਾਬਲ ਦੀ ਸੰਗਤ ਨੂੰ ਭੇਜੇ ਹੁਕਮਨਾਮੇ ਵਿਚ ਲਿਖਿਆ ਹੈ:-

ਕਛੂ ਕਿਰਪਾਨ ਦਾ ਵਿਸਾਹ ਨਹੀਂ ਕਰਨਾ.... ॥

ਰਹਿਤਨਾਮਾ ਭਾ. ਦੇਸਾ ਸਿੰਘ ਵਿਚ ਵੀ ਇਹ ਹਦਾਇਤ ਕੀਤੀ ਗਈ ਹੈ:

ਕਛ ਕ੍ਰਿਪਾਨ ਨ ਕਬਹੂ ਤਯਾਗੈ ॥
ਸਨਮੁਖ ਲਹੈ ਨ ਰਣ ਤੇ ਭਾਗੈ ॥

ਭਾ. ਰਤਨ ਸਿੰਘ ਜੀ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:-

ਪਿਛਲਾ ਭੇਖ ਦੇਤ ਉਤਰੈ ਹੈ ।
ਕੱਛ ਕ੍ਰਿਪਾਨ ਕੇਸ ਰਖ ਲੈ ਹੈ ।

ਭਾਈ ਸਾਹਿਬ ਸੰਤੋਖ ਸਿੰਘ ਜੀ ਕੱਛ ਪਹਿਰਨ ਬਾਰੇ ਸਮਝਾਉਂਦੇ ਹਨ:-

ਕਛ ਬਿਨਾ ਚਿਰ ਕਾਲ ਨ ਰਹੇ ।
ਇਕ ਤਜ ਦੁਤੀਆ ਤੁਰਤ ਹੀ ਗਹੈ। [ਗੁਰ ਪ੍ਰਤਾਪ ਸੂਰਜ

'ਲੋਹ ਪ੍ਰਕਾਸ਼' ਗ੍ਰੰਥ ਵਿਚ ਵੀ ਸਤਿਗੁਰੂ ਜੀ ਦੇ ਉਪਦੇਸ਼ ਨੂੰ ਇਉਂ ਵਰਨਣ ਕੀਤਾ ਹੈ:-

ਐਸੇ ਖ਼ਾਲਸਾ ਖ਼ਾਲਸ ਪਦ ਪ੍ਰਾਪਤ
ਨਿਰੰਕਾਰੀ ਸ਼ਿਵ ਰੂਪ ਮਹਾਨੰ ॥
ਸਤਿਗੁਰ ਕੇ ਉਪਦੇਸ ਸਿੱਖਨ ਪ੍ਰਤਭਾਖਨ
ਮੁਦ੍ਰਾ ਤ੍ਰੈ ਕਛ ਕੇਸ ਕਿਰਪਾਨੰ ॥

ਅੰਮ੍ਰਿਤ ਛਕਾਉਣ ਵਾਲੇ ਪੰਜਾਂ ਪਿਆਰਿਆਂ ਵਲੋਂ ਇਹ ਆਦੇਸ਼ ਦਿਤਾ ਜਾਂਦਾ ਹੈ ਕਿ ਕੱਛੇ ਦਾ ਵਿਸਾਹ ਨਹੀਂ ਕਰਨਾ, ਇਸ਼ਨਾਨ ਕਰਨ ਸਮੇਂ ਇਕ ਪਾਉਂਚਾ ਲਾਹਣਾ ਤੇ ਦੂਜਾ ਪਾਉਂਚਾ ਪਾਉਣਾ ਭਾਵ ਦੋਵੇਂ ਪਾਉਂਚੇ ਇਕੋ ਵਾਰੀ ਨਹੀਂ ਉਤਾਰਨੇ। ਜੇ ਕੁਦਰਤੀ ਨੇਤ ਨਾਲ ਅਚੇਤੇ ਹੀ ਕਿਤੇ ਕੱਛਹਿਰਾ ਲਹਿ ਜਾਵੇ ਤਾਂ ਓਦੋਂ ਤਕ ਕੱਛ ਪਹਿਨ ਲਵੇ। ਇਸ ਭੁਲ ਦੀ ਗੁਰੂ ਪਾਸੋਂ ਅਰਦਾਸਿ ਰਾਹੀਂ ਮੁਆਫ਼ੀ ਮੰਗਣ ਮਗਰੋਂ ਹੀ ਕੋਈ ਪਦਾਰਥ ਛਕਣਾ ਯੋਗ ਹੋਵੇਗਾ। ਤਿੰਨ ਚਾਰ ਕਛਹਿਰੇ ਹਰੇਕ ਗੁਰਸਿਖ ਪਾਸ ਹੋਣੇ ਚਾਹੀਦੇ ਹਨ ਤਾਂ ਜੋ ਕਛਹਿਰਾ ਗਿਲਾ ਹੋਣ ਕਾਰਨ ਬਦਲਿਆ ਜਾ ਸਕੇ।

ਲੰਗੋਟੀ, ਧੋਤੀ ਜਾਂ ਅੰਡਰਵੇਅਰ ਦੇ ਮੁਕਾਬਲੇ ਤੇ ਕਛਹਿਰਾ ਬਹੁਤ ਪੜਦੇਦਾਰ ਬਸਤਰ ਹੈ ਅਤੇ ਜੰਗ ਕਰਨ ਸਮੇਂ ਜ਼ਿਆਦਾ ਕਾਰਗਰ ਸਾਬਤ ਹੁੰਦਾ ਹੈ। ਕਈ ਵਾਰੀ ਨੈਣਾ ਦੇਵੀ ਦਾ ਮੇਲਾ ਅਤੇ ਹੌਲਾ ਇਕੱਠੇ ਹੀ ਆ ਜਾਂਦੇ ਹਨ। ਸੰਨ 1947 ਤੋਂ ਪਹਿਲਾਂ ਇਕ ਵੇਰ ਐਸਾ ਹੀ ਹੋਇਆ। ਗੁਰੂ ਕੇ ਸਿਖਾਂ ਅਤੇ ਦੇਵੀ ਦੇ ਭਗਤਾਂ ਦਾ ਸੰਗ ਜਾ ਰਿਹਾ ਸੀ।

ਅਚਾਨਕ ਸਰਸਾ ਵਿਚ ਪਾਣੀ ਆ ਗਿਆ। ਬਹੁਤ ਬੰਦੇ ਰੁੜ੍ਹ ਗਏ। ਹਿੰਦੂਆਂ ਦੀ ਪਾਣੀ ਦੇ ਵੇਗ ਨਾਲ ਧੋਤੀਆਂ ਅਤੇ ਸਾੜੀਆਂ ਖੁਲ ਕੇ ਦੂਰ ਚਲੀਆਂ ਗਈਆਂ ਪਰ ਸਿੰਘ ਸਿੰਘਣੀਆਂ ਦੇ ਕਛਹਿਰੇ ਕਾਇਮ ਰਹੇ। ਜਦ ਲਾਸ਼ਾਂ ਕੱਢੀਆਂ ਗਈਆਂ ਤਾਂ ਮੁਸਲਮਾਨ ਇੰਸਪੈਕਟਰ ਦੇ ਮੂੰਹੋਂ ਆਪ ਮੁਹਾਰੇ ਨਿਕਲਿਆ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ। ਜਦ ਨਾਲ ਦਿਆਂ ਪੁਛਿਆ ਕੀ ਗੱਲ ਹੈ, ਤਾਂ ਕਹਿਣ ਲਗਾ ਜਿਉਂਦਿਆਂ ਦੇ ਪੜਦੇ ਹਰ ਕੋਈ ਕੱਜ ਸਕਦਾ ਹੈ, ਮਰਿਆਂ ਦੇ ਪੜਦੇ ਕੱਜਣ ਵਾਲਾ ਕੇਵਲ ਗੁਰੂ ਗੋਬਿੰਦ ਸਿੰਘ ਹੀ ਹੈ, ਇਸ ਲਈ ਧੰਨ ਕਿਹਾ ਹੈ।

ਕਛਹਿਰਾ ਪਾਣ ਨਾਲ ਮਨੁੱਖ ਸਾਵਧਾਨ ਰਹਿੰਦਾ ਹੈ, ਸੂਰਮਤਾਈ ਬਣੀ ਰਹਿੰਦੀ ਹੈ। ਪਰਤ੍ਰਿਆ ਰੂਪ ਵੇਖਣ ਦੀ ਝਾਕ ਮੁਕ ਜਾਂਦੀ ਹੈ ਅਤੇ ਲਜਾ ਸ਼ਰਮ ਬਣੀ ਰਹਿੰਦੀ ਹੈ।

ਕਛਹਿਰਾ, ਜਾਂਘੀਏ ਵਾਂਗ ਬਹੁਤ ਖੁਲ੍ਹਾ ਨਹੀਂ ਸਿਵਾਉਣਾ ਚਾਹੀਦਾ ਹੈ। ਜਿਸ ਮਨੋਰਥ ਲਈ ਕਛਹਿਰਾ ਪਾਉਣ ਲਈ ਹੁਕਮ ਹੈ, ਉਸ ਤੋਂ ਸੁਚੇਤ ਰਹਿਣਾ ਹੈ। ਸਿੰਘਾਂ ਦਾ ਕਛਹਿਰਾ ਰੇਬਦਾਰ ਹੁੰਦਾ ਹੈ। ਭਾ. ਦੇਸਾ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ:-

ਗੋਡਿਆ ਵਾਲੀ ਕੱਛ ਨ ਪਹਿਰੇ ।

ਸਹਜਧਾਰੀ ਸਿਖ ਇਸੇ ਕਕੇ ਦਾ ਲਾਭ ਉਠਾਉਂਦੇ ਹਨ ਪਰ ਹਿੰਦੂ ਇਸ ਦੀ ਵਰਤੋਂ ਤੋਂ ਵਾਂਜੇ ਹੋਏ ਹਨ।

## ਪੰਜਵਾਂ ਕਕਾ-ਕੜਾ

ਸਰਬ ਲੋਹ ਦਾ ਕੜਾ ਪੰਜ ਕਕਾਰੀ ਰਹਿਤ ਦਾ ਤੀਜਾ ਅਨਿਖੜ ਅੰਗ ਹੈ। ਇਹ ਸਿਖ ਸਮਾਜ ਨਾਲ ਜੁੜੇ ਹੋਏ ਦੀ ਪਹਿਚਾਨ ਹੈ। ਕੜਾ ਹਮੇਸ਼ਾਂ ਸਜੇ ਹੱਥ ਵਿਚ ਪਾਉਣ ਦੀ ਪਰੰਪਰਾ ਹੈ। ਕੜਾ ਭੂਸ਼ਨ ਨਹੀਂ, ਹਜ਼ੂਰ ਦੇ ਹੁਕਮ ਦੀ ਪਾਲਨਾ ਹੈ। ਇਸ ਦਾ ਬਾਹਰਮੁਖੀ ਭਾਵ ਭਾਵੇਂ ਸ਼ਸਤਰਾਂ ਨਾਲ ਸਬੰਧਤ ਹੋਵੇ ਪਰ ਧਾਰਮਿਕ ਤੌਰ ਤੇ ਇਹ ਪ੍ਰਤੱਗਿਆ ਦੀ ਇਕ ਨਿਸ਼ਾਨੀ ਹੈ ਕਿ ਹਥਾਂ ਨਾਲ ਅਜਿਹਾ ਕੋਈ ਬੁਰਾ ਕੰਮ ਨਹੀਂ ਕਰਨਾ ਜਿਸ ਨਾਲ ਸ਼ਰਮਿੰਦਗੀ ਉਠਾਉਣੀ ਪਵੇ ਜਾਂ ਕੌਮ ਦੀ ਬਦਨਾਮੀ ਹੁੰਦੀ ਹੋਵੇ। ਗੁਰਸਿਖ ਦੇ ਹਥ ਵਿਚ ਕੜੇ ਨਾਲ ਜੇ ਸਰਬਲੋਹ ਦਾ ਸਿਮਰਨਾ ਫੜਿਆ ਹੋਵੇ ਤਾਂ ਹਥ ਹੋਰ ਸ਼ੋਭਨੀਕ ਹੁੰਦਾ ਹੈ ਪਰ ਜੇ ਕੜੇ ਵਾਲੇ ਹੱਥ ਨਾਲ ਹੀ ਸ਼ਰਾਬ ਦੀ ਬੋਤਲ ਫੜੇ ਤਾਂ ਮਨੁੱਖ ਫਿਟਕਾਰਾਂ ਦਾ ਭਾਗੀ ਬਣ ਜਾਂਦਾ ਹੈ।

ਕਈ ਹਿੰਦੂ ਸਿਖਾਂ ਨੂੰ ਚਿੜ੍ਹਾਉਣ ਲਈ ਆਖਦੇ ਹਨ ਕਿ ਕੜਾ ਤਾਂ

ਸ਼ਿਵ ਜੀ ਪਾਉਂਦੇ ਸਨ। ਨਾਲ ਇਹ ਵੀ ਕਹਿੰਦੇ ਹਨ ਕਿ ਕੜਾ ਤਾਂ ਦੇਵੀ ਦੀ ਚੂੜੀ ਹੈ। ਪਰ ਉਹ ਇਹ ਨਹੀਂ ਸੋਚਦੇ ਕਿ ਚੂੜੀ ਤਾਂ ਪਿਤਲ, ਚਾਂਦੀ ਜਾਂ ਸੋਨੇ ਦੀ ਹੁੰਦੀ ਹੈ, ਲੋਹੇ ਦੀ ਚੂੜੀ ਕੌਣ ਪਾਉਂਦਾ ਹੈ? ਅਜਿਹੇ ਵਿਵਾਦੀ ਲੋਕਾਂ ਨੂੰ ਜੇ ਕੋਈ ਇਹ ਆਖੇ ਕਿ ਸ਼ਿਵ ਜੀ ਤਾਂ ਆਪਣੇ ਗਲ ਵਿਚ ਸੱਪਾਂ ਦਾ ਹਾਰ ਪਾਂਦਾ ਸੀ, ਦੇਵੀ ਘਘਰੀ ਪਾਂਦੀ ਸੀ, ਸਿਰ ਤੇ ਲਾਲ ਚੁੰਨੀ ਕਰਦੀ ਸੀ, ਇਹ ਸ਼ਿਵ ਜੀ ਦੇ ਉਪਾਸ਼ਕਾਂ ਨੂੰ ਮੁਬਾਰਕ। ਅਸੀਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਿਖ ਹਾਂ ਅਤੇ ਗੁਰੂ ਜੀ ਦੇ ਆਦੇਸ਼ ਅਨੁਸਾਰ ਸਰਬ ਲੋਹ ਦਾ ਕੜਾ ਪਾਉਣਾ ਆਪਣਾ ਫਰਜ਼ ਸਮਝਦੇ ਹਾਂ।

ਇਹ ਯਾਦ ਰਖੋ ਕਿ ਹਥ ਜ਼ੁਲਮ ਕਰਨ ਲਈ ਨਹੀਂ, ਜ਼ੁਲਮ ਰੋਕਣ ਲਈ ਬਣੇ ਹਨ, ਗੁਰ-ਸੇਵਾ ਕੀਤਿਆਂ ਹੀ ਹਥ ਸਫਲ ਹੁੰਦੇ ਹਨ। ਦਸਮੇਸ਼ ਜੀ ਨੇ ਕਾਬਲ ਦੀ ਸੰਗਤ ਨੂੰ 26 ਜੇਠ 1756 ਨੂੰ ਜੋ ਹੁਕਮਨਾਮਾ ਭੇਜਿਆ ਸੀ ਉਸ ਵਿਚ ਹਦਾਇਤ ਕੀਤੀ ਗਈ ਸੀ:-

"ਸਰਬ ਲੋਹ ਦਾ ਕੜਾ ਰਖਣਾ"

ਵਿਗਿਆਨੀਆਂ ਦੀ ਗਲ ਵਿਚ ਵਜ਼ਨ ਹੈ ਕਿ ਕੜੇ ਨੂੰ ਵੇਖਣ ਨਾਲ, ਦਿਲ ਤੇ ਅਸਰ ਪੈਂਦਾ ਹੈ। ਹਰ ਵੇਲੇ ਸਰਬ ਲੋਹ ਦੀ ਰਗੜ ਖਾਣ ਨਾਲ ਇਹ ਨਾੜੀਆਂ ਰਾਹੀਂ ਆਪਣਾ ਅਸਰ ਪਹੁੰਚਾਉਂਦਾ ਹੈ, ਜਿਸ ਨਾਲ ਸਰੀਰ ਬਲਵਾਨ ਹੁੰਦਾ ਹੈ। ਦਿਲ ਨੂੰ ਵੀ ਤਾਕਤ ਮਿਲਦੀ ਹੈ।

ਜਿਵੇਂ ਮਿਰਚ ਦੀ ਰਗੜ ਨਾਲ ਸਰੀਰ ਤੇ ਅੱਗ ਦੇ ਸੇਕ ਵਰਗਾ ਫ਼ੌਰਨ ਅਸਰ ਹੁੰਦਾ ਹੈ। ਅਜਿਹੀਆਂ ਕਈ ਹੋਰ ਚੀਜ਼ਾਂ ਹਨ ਜਿਨ੍ਹਾਂ ਨੂੰ ਫੜਨ ਨਾਲ ਸਰੀਰ ਤੇ ਝਟ ਅਸਰ ਹੁੰਦਾ ਹੈ। ਇਸੇ ਤਰ੍ਹਾਂ ਕੜਾ ਰਗੜ ਖਾਣ ਨਾਲ ਘਸਦਿਆਂ ਘਸਦਿਆਂ ਪਤਲਾ ਹੋ ਜਾਂਦਾ ਹੈ। ਤੁਸੀਂ ਸੋਚੋ ਉਸ ਦਾ ਘਸਿਆ ਹੋਇਆ ਹਿੱਸਾ ਕਿਥੇ ਗਿਆ? ਉਹ ਸਾਡੇ ਸਰੀਰ ਵਿਚ ਸਮਾਅ ਗਿਆ।

ਲੋਹੇ ਦਾ ਵਧੀਕ ਸਬੰਧ ਦਿਮਾਗ ਅਤੇ ਦਿਲ ਨਾਲ ਹੈ। ਸਰੀਰ ਨਾਲੋਂ ਲੋਹੇ ਦਾ ਅੰਸ਼ ਘਟ ਜਾਵੇ ਤਾਂ ਸਰੀਰ ਕਮਜ਼ੋਰ ਹੋ ਜਾਂਦਾ ਹੈ। ਵੈਦ ਇਸ ਕਮੀ ਨੂੰ ਪੂਰਾ ਕਰਨ ਲਈ ਮਾਰਿਆ ਹੋਇਆ 'ਫ਼ੌਲਾਦੀ ਕੁੱਸ਼ਤਾ' ਖਾਣ ਲਈ ਦਿੰਦੇ ਹਨ ਜਿਸ ਦੀ ਵਰਤੋਂ ਨਾਲ ਬਲ ਆ ਜਾਂਦਾ ਹੈ।

ਕੜਾ ਸਰੀਰਕ ਤਾਕਤ ਨੂੰ ਵਧਾਉਂਦਾ ਹੈ ਅਤੇ ਸੂਰਬੀਰਤਾ ਪੈਦਾ ਕਰਦਾ ਹੈ। ਹਰ ਘਰ ਵਿਚ ਰੋਟੀ ਪਕਾਣ ਲਈ ਲੋਹੇ ਦਾ ਤਵਾ, ਖੀਰ ਰਿੰਨਣ ਲਈ ਵੀ ਲੋਹੇ ਦੀ ਕੜਾਈ ਰਖੀ ਹੁੰਦੀ ਹੈ। ਵੈਦ ਲੋਕ ਦਸਦੇ

ਹਨ ਕਿ ਚਾਂਦੀ ਦੇ ਭਾਂਡੇ ਗਲਾਸ ਆਦਿ ਵਿਚ ਦੁੱਧ ਪੀਓ ਤਾਂ ਦਿਮਾਗ਼ ਨੂੰ ਤਾਕਤ ਮਿਲੇਗੀ। ਜੇ ਸੋਨੇ ਦੇ ਭਾਂਡੇ ਵਿਚ ਪੀਉਗੇ ਤਾਂ ਦਿਲ ਨੂੰ ਤਾਕਤ ਪਹੁੰਚੇਗੀ। ਮਿਟੀ ਦੇ ਭਾਂਡੇ ਵਿਚ ਖਾਉਗੇ ਤਾਂ ਫੇਫੜਿਆਂ ਨੂੰ ਬਹੁਤ ਤਾਕਤ ਆਵੇਗੀ। ਮਿਹਦੇ ਲਈ ਤਾਬਾਂ ਫਾਇਦੇਮੰਦ ਹੈ ਅਜ ਕੱਲ੍ਹ ਲੋਕ ਤਾਂਬੇ ਦੇ ਜਗ ਵਿਚ ਰਾਤ ਨੂੰ ਪਾਣੀ ਰਖ ਕੇ ਸਵੇਰੇ ਪੀਂਦੇ ਹਨ, ਜਿਸ ਨਾਲ ਕਬਜ਼ੀ ਦੂਰ ਹੁੰਦੀ ਹੈ। ਕੜਾ ਢਿਲਾ ਹੋਣ ਕਰਕੇ ਵੀਣੀ ਨਾਲ ਰਗੜ ਖਾਂਦਾ ਰਹਿੰਦਾ ਹੈ, ਜਿਸ ਦਾ ਅਸਰ ਸਰੀਰ ਵਿਚ ਅਪੜ ਕੇ ਮਿਹਦੇ ਨੂੰ ਤਾਕਤ ਦਿੰਦਾ ਹੈ।

ਇਸੇ ਤਰ੍ਹਾਂ ਕੜਾ ਵੇਖਣ ਨਾਲ ਵੀ ਸਰੀਰ ਉਤੇ ਅਸਰ ਪੈਂਦਾ ਹੈ। ਮਿਸ ਮੈਰੇਜ਼ਿਮ ਵਾਲੇ ਛੋਟੇ ਬਚੇ ਨੂੰ ਅੱਖਾਂ ਨਾਲ ਵੇਖ ਕੇ ਹੀ ਬੇਹੋਸ਼ ਕਰ ਦਿੰਦੇ ਹਨ। ਭਾਈ ਗੰਗਾ ਸਿੰਘ ਜੀ ਗਿਆਨੀ ਨੇ 'ਕੜਾ ਪ੍ਰਬੋਧ' ਟ੍ਰੈਕਟ ਵਿਚ ਇਕ ਬੜੀ ਕਮਾਲ ਦੀ ਗਲ ਲਿਖੀ ਹੈ:-

"ਥੋੜੇ ਦਿਨਾਂ ਦੀ ਗਲ ਹੈ, ਲੰਡਨ ਵਿਚ ਇਕ ਮੇਮ ਨੂੰ ਬਚਾ ਪੈਦਾ ਹੋਇਆ। ਉਹ ਲੜਕਾ ਬਿਲਕੁਲ ਹਬਸ਼ੀ ਦੀ ਸ਼ਕਲ ਦਾ ਸੀ। ਇਸ ਗਲ ਤੇ ਬੜੀ ਵਿਚਾਰ ਹੋਈ ਕਿ ਲੜਕੇ ਦੇ ਮਾਤਾ ਪਿਤਾ ਬੜੇ ਸੁੰਦਰ ਹਨ, ਲੜਕਾ ਕਿਉਂ ਬਦਸੂਰਤ ਪੈਦਾ ਹੋਇਆ ਹੈ। ਸਾਇੰਸਦਾਨਾਂ ਦੀ ਕਮੇਟੀ ਵਿਚ ਇਹ ਗਲ ਵਿਚਾਰੀ ਗਈ ਤਾਂ ਸਾਬਤ ਹੋਇਆ ਕਿ ਇਕ ਹਬਸ਼ੀ ਦੀ ਤਸਵੀਰ ਉਸ ਮੇਮ ਦੇ ਕਮਰੇ ਵਿਚ ਲਗੀ ਹੋਈ ਸੀ। ਖ਼ਾਸ ਸਮਿਆਂ ਤੇ ਉਸ ਤਸਵੀਰ ਤੇ ਉਸ ਦੀ ਨਿਗਾਹ ਪੈਣ ਕਰਕੇ ਹਬਸ਼ੀ ਸ਼ਕਲ ਵਾਲਾ ਬੱਚਾ ਪੈਦਾ ਹੋਇਆ"

ਇਸ ਲਈ ਕਲਗੀਧਰ ਪਿਤਾ ਜੀ ਨੇ ਆਪਣੇ ਸਿਖਾਂ ਨੂੰ ਲੋਹੇ ਦਾ ਕੜਾ ਹਥ ਵਿਚ ਪਹਿਨਣਾ ਦਸਿਆ ਹੈ ਤਾਂ ਕਿ ਕੜੇ ਦੇ ਸਾਰਗਰਾਹੀ ਗੁਣਾਂ ਅਨੁਸਾਰ ਬਹਾਦਰੀ ਵਾਲਾ ਮਾਦਾ ਸਾਡੇ ਦਿਲ ਵਿਚ ਵਸੇ। ਕੜੇ ਦਾ ਫੌਲਾਦੀ ਅਸਰ ਸਰੀਰ ਨੂੰ ਬਲਵਾਨ ਬਣਾਉਂਦਾ ਹੈ।

ਤੁਸੀਂ ਵੇਖਦੇ ਹੋ ਕਿ ਅਜਕਲ ਕੇਵਲ ਸਿਖ ਹੀ ਕੜਾ ਨਹੀਂ ਪਾਂਦੇ, ਹਿੰਦੂਆਂ, ਈਸਾਈਆਂ ਨੇ ਵੀ ਕੜਾ ਪਾਉਣਾ ਸ਼ੁਰੂ ਕਰ ਦਿਤਾ ਹੈ।

ਕੜੇ ਬਾਰੇ ਕਈ ਹੋਰ ਸੈਂਟੇਫਿਕ ਗੱਲਾਂ ਹੋਣਗੀਆਂ ਪਰ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਦਸਮੇਸ਼ ਪਿਤਾ ਜੀ ਦੇ ਦਰਬਾਰ ਵਿਚ ਇਕ ਵਾਰੀ ਬਿਸੰਭਰਦਾਸ ਉਜੈਨ ਨਿਵਾਸੀ ਦਾ ਪੁਤ੍ਰ ਦਰਸਨ ਕਰਨ ਲਈ ਆਇਆ। ਉਸ ਨੇ ਗੁਰੂ ਚਰਨਾ ਤੇ ਸ਼ਰਧਾ ਪੂਰਬਕ ਮੱਥਾ ਟੇਕਿਆ, ਪੰਜ ਸੌ ਰੁਪਏ ਭੇਟਾ ਹਾਜ਼ਰ ਕੀਤੀ। ਗੁਰੂ ਪਾਤਿਸ਼ਾਹ ਜੀ

ਸਿਖ ਦਾ ਪ੍ਰੇਮ ਦੇਖ ਕੇ ਪ੍ਰਸੰਨ ਹੋਏ, ਉਸ ਨੂੰ ਵਾਹਿਗੁਰੂ ਵਾਹਿਗੁਰੂ ਉਚਾਰ ਕੇ ਲੋਹੇ ਦਾ ਕੜਾ ਦਿਤਾ। ਜਦੋਂ ਉਹ ਕੜਾ ਲੈ ਕੇ ਵਾਪਸ ਘਰ ਨੂੰ ਟੁਰ ਪਿਆ ਤਾਂ ਆਪਣੇ ਖ਼ਿਆਲਾਂ ਵਿਚ ਡੁਬਿਆ ਹੋਇਆ ਮਨ ਵਿਚ ਆਖੀ ਜਾਏ 500/- ਰੁਪਏ ਦੇ ਬਦਲੇ ਗੁਰੂ ਜੀ ਦੇ ਬਚਨ ਤੇ ਲੋਹੇ ਦਾ ਕੜਾ ਹੀ ਮਿਲਿਆ, ਹੋਰ ਕੁਝ ਨਹੀਂ। ਕੜਾ ਹੱਥ ਵਿਚ ਪਾਉਣ ਦਾ ਕੀ ਲਾਭ ਹੋਵੇਗਾ? ਅਜੇਹੀਆਂ ਗਿਣਤੀਆਂ ਗਿਣਦਾ ਰਸਤੇ ਵਿਚ ਪਿੰਡ ਮਾਜਰੀ ਭਾਈ ਧਿਆਨ ਸਿੰਘ ਦੇ ਘਰ ਰਾਤ ਰਿਹਾ। ਰਾਤ ਨੂੰ ਪ੍ਰਸ਼ਾਦ ਪਾਣੀ ਤੋਂ ਵਿਹਲੇ ਹੋ ਕੇ ਆਪਸ ਵਿਚ ਦੋਵੇਂ ਬਚਨ ਬਿਲਾਸ ਕਰਨ ਲਗੇ ਤਾਂ ਭਾਈ ਧਿਆਨ ਸਿੰਘ ਨੇ ਪੁਛਿਆ, ਤੁਸੀਂ ਕਿਥੇ ਗਏ ਸੀ? ਕਿਥੋਂ ਆ ਰਹੇ ਹੋ? ਉਸ ਨੇ ਆਪਣੇ ਦਿਲ ਦੀ ਗਲ ਸੁਣਾ ਦਿਤੀ। ਭਾਈ ਧਿਆਨ ਸਿੰਘ ਨੇ ਉਸ ਨੂੰ 500/-ਰੁਪਏ ਆਪਣੇ ਪਾਸੋਂ ਦਿਤੇ, ਗੁਰੂ ਦਾ ਬਚਨ ਤੇ ਕੜਾ ਮੁਲ ਲੈ ਲਿਆ। ਬੜਾ ਖੁਸ਼ ਹੋਇਆ। ਰਸਤੇ ਵਿਚ ਆਏ ਸ਼ਹਿਰਾਂ ਵਿਚ 500/-ਦਾ ਸੌਦਾ ਕਰਦਾ ਕਰਦਾ 1000/- ਬਣਾ ਕੇ ਘਰ ਅਪੜ ਗਿਆ। ਜਦੋਂ ਬਿਸੰਭਰ ਦਾਸ ਨੂੰ ਇਸ ਗਲ ਦਾ ਪਤਾ ਲਗਾ ਕਿ ਮੇਰਾ ਪੁਤਰ ਗੁਰੂ ਜੀ ਦਾ ਦਿਤਾ ਬਚਨ ਤੇ ਕੜਾ ਰਸਤੇ ਵਿਚ ਵੇਚ ਆਇਆ ਹੈ ਤਾਂ ਬਹੁਤ ਵਿਰਲਾਪ ਕਰਨ ਲਗਾ, ਪੁਤਰ ਨੂੰ ਬਹੁਤ ਝਾੜਾਂ ਪਾਈਆਂ। ਘਰ ਵਿਚ ਰੋਣਾ ਪਿਟਣਾ ਪੈ ਗਿਆ। ਅੰਤ ਨੂੰ ਇਹ ਫੈਸਲਾ ਕੀਤਾ ਕਿ ਮੁੜ ਭਾਈ ਧਿਆਨ ਸਿੰਘ ਜੀ ਨੂੰ ਬੇਨਤੀ ਕੀਤੀ ਜਾਵੇ ਕਿ 500/-ਰੁਪਏ ਲੈ ਕੇ ਬਚਨ ਤੇ ਕੜਾ ਮੋੜ ਦੇਵੇ। ਦੋਵੇਂ ਪਿਉ ਪੁਤਰ ਭਾ. ਧਿਆਨ ਸਿੰਘ ਪਾਸ ਪੁਜੇ ਪਰ ਉਸਨੇ ਨਾਂਹ ਕਰ ਦਿਤੀ। ਫਿਰ ਸ੍ਰੀ ਅਨੰਦਪੁਰ ਸਾਹਿਬ ਕਲਗੀਧਰ ਜੀ ਪਾਸ ਪੁਜੇ ਗਲਤੀ ਦੀ ਮੁਆਫੀ ਮੰਗੀ, ਹੋਰ ਬਖ਼ਸ਼ਿਸ਼ ਲਈ ਬਿਨੇ ਕੀਤੀ। ਗੁਰਵਾਕ ਹਨ:-

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ,
ਇਹੁ ਬਿਰਦੁ ਸੁਆਮੀ ਸੰਦਾ ॥ [ਪੰਨਾ ੫੪੪

ਪ੍ਰੰਤੂ ਬਖ਼ਸ਼ਿਸ਼ ਪਹਿਲੇ ਵਰਗੀ ਨਾ ਹੋਈ, ਸਤਿਗੁਰਾਂ ਨੇ ਕਹਿਆ, ਉਹ ਸਮਾਂ ਲੰਘ ਗਿਆ।

ਅਜਕਲ ਫੈਸ਼ਨ ਵਿਚ ਪੈ ਕੇ ਵਿਗੜੇ ਹੋਏ ਕਈ ਸਿਖ ਨੌਜਵਾਨ ਤੇ ਬੁਢੇ ਕੜਾ ਨਹੀਂ ਪਾਂਦੇ। ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕੜਾ ਨਾ ਪਾਉਣਾ ਗੁਰੂ ਨੂੰ ਬੇਦਾਵਾ ਦੇਣ ਤੁਲ ਹੈ। ਕੜਾ ਨਾ ਪਾਉਣ ਵਾਲਾ ਦਸਮੇਸ਼ ਗੁਰੂ ਜੀ ਦੇ ਹੁਕਮ ਤੋਂ ਬੇਮੁਖ ਹੁੰਦਾ ਹੈ।

ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੇ ਸ਼ਬਦਾਂ ਅਨੁਸਾਰ "ਜਦੋਂ ਮੈਂ

ਕੜਾ ਵੇਖਦਾ ਹਾਂ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ ਮੇਰੇ ਸਿਖੀ ਵਿਸ਼ਵਾਸ ਵਿਚ ਵਾਧਾ ਹੁੰਦਾ ਹੈ। ”

ਸੋਨੇ ਜਾਂ ਚਾਂਦੀ ਦਾ ਕੜਾ ਪਾਣ ਵਾਲਿਆਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਸਰਬ ਲੋਹ ਤੋਂ ਬਿਨਾ ਜੋ ਕੜਾ ਪਾਇਆ ਜਾਂਦਾ ਹੈ, ਉਹ ਗਹਿਣੇ ਦਾ ਪ੍ਰਤੀਕ ਹੁੰਦਾ ਹੈ। ਗੁਰੂ ਪਾਤਿਸ਼ਾਹ ਜੀ ਨੇ ਲੋਹੇ ਦਾ ਕੜਾ ਸਾਡੀ ਪੋਸ਼ਾਕ ਦਾ ਅੰਗ ਬਣਾਇਆ ਹੈ ਨਾ ਕਿ ਕਿਸੇ ਹੋਰ ਧਾਤ ਦਾ ਬਣਿਆ ਹੋਇਆ ਕੜਾ। ਸਿਖਾਂ ਵਲ ਵੇਖ ਕੇ ਦੂਜੇ ਧਰਮਾਂ ਦੇ ਲੋਕਾਂ ਨੇ ਆਪਣੇ ਨਵੇਂ ਜੰਮੇ ਬਚਿਆਂ ਦੇ ਹੱਥਾਂ ਵਿਚ ਲੋਹੇ ਦੇ ਕੜੇ ਪਾ ਲਏ ਹਨ। ਉਨ੍ਹਾਂ ਦਾ ਇਹ ਵੀਚਾਰ ਬਣ ਗਿਆ ਹੈ ਕਿ ਇਸ ਦੇ ਪਾਉਣ ਨਾਲ ਬਚਾ ਡਰਦਾ ਨਹੀਂ। ਬੇਸ਼ਕ ਕਿਸੇ ਸਿਖ ਕੋਲ ਸੋਨੇ ਦਾ ਕੜਾ ਬਣਵਾ ਕੇ ਪਾਉਣ ਦੀ ਸਮਰਥਾ ਹੋਵੇ ਪਰ ਉਸ ਨੂੰ ਸਤਿਗੁਰੂ ਦਾ ਹੁਕਮ ਮੰਨਣਾ ਚਾਹੀਦਾ ਹੈ, ਲੋਹੇ ਦੇ ਬਰਾਬਰ ਸੋਨੇ ਦੇ ਕੜੇ ਨੂੰ ਤੁਲਨਾ ਨਹੀਂ ਦੇਣੀ ਚਾਹੀਦੀ ਕਿਉਂਕਿ ਗੁਰੂ ਦੀ ਪ੍ਰਸੰਨਤਾ ਤੋਂ ਬਿਨਾ ਹਰ ਪ੍ਰਕਾਰ ਦੀ ਖੁਸ਼ੀ ਅਧੂਰੀ ਹੈ।



# ਰਹਤ ਮਰਯਾਦਾ

## (ਇਕ ਵਿਸ਼ਲੇਸ਼ਣ)

ਗੁਰਮਤਿ ਵਿਚ 'ਰਹਤ' ਤੋਂ ਭਾਵ ਹੈ ਗੁਰੂ ਸਾਹਿਬ ਦੀ ਦਸੀ ਮਰਯਾਦਾ ਅਨੁਸਾਰ ਜੀਵਨ-ਜਾਚ। ਸਿਖ ਧਰਮ ਵਿਚ ਦੋ ਹਸਤੀਆਂ ਅਧਿਕਾਰ-ਸੰਪੰਨ ਹਨ-(੧) ਗੁਰੂ ਗ੍ਰੰਥ ਤੇ (੨) ਗੁਰੂ ਪੰਥ। ਗੁਰੂ ਪੰਥ ਭਾਵੇਂ ਗੁਰੂ ਗ੍ਰੰਥ ਸਾਹਿਬ ਦੇ ਅਧੀਨ ਹੈ, ਪ੍ਰੰਤੂ ਖ਼ਾਲਸਾ-ਪੰਥ ਗੁਰੂ ਗ੍ਰੰਥ ਸਾਹਿਬ ਦੇ ਚਾਨਣ ਵਿਚ ਨਿਰਣੈ ਲੈਣ ਲਈ ਸਮਰਥ ਹੈ। 'ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ' (ਪੰਨਾ ੯੪੨) ਦੇ ਅਸੂਲ ਉਤੇ ਅਧਾਰਤ ਰਹਤ ਮਰਯਾਦਾ ਗੁਰਸਿਖਾਂ ਦੀ ਜੀਵਨ ਅਗਵਾਈ ਕਰਦੀ ਹੈ।

ਰਹਿਤਨਾਮੇ ਕਈ ਹਨ ਜੋ ਪ੍ਰੇਮੀ ਸਿੱਖਾਂ ਨੇ ਆਪੋ ਆਪਣੀ ਬੁੱਧੀ ਤੇ ਨਿਸਚੇ ਅਨੁਸਾਰ ਲਿਖੇ ਹਨ ਪਰ ਉਨ੍ਹਾਂ ਵਿਚੋਂ ਕੇਵਲ ਓਹੀ ਆਦੇਸ਼ ਮੰਨਣ ਯੋਗ ਹਨ ਜੋ ਗੁਰਬਾਣੀ ਦੀ ਕਸਵਟੀ ਤੇ ਪੂਰੇ ਉਤਰਦੇ ਹੋਣ, ਭਾਵ ਤਤ-ਗੁਰਮਤਿ ਨਾਲ ਵਿਰੋਧ ਨਾ ਰਖਦੇ ਹੋਣ।

ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਸਿਖ ਧਰਮ ਦੇ ਪ੍ਰਸਿਧ ਰਹਿਤਨਾਮੇ ਇਹ ਹਨ:-

1. ਗੁਰਬਾਣੀ 2. ਭਾਈ ਗੁਰਦਾਸ ਜੀ ਦੀ ਬਾਣੀ 3. ਭਾਈ ਨੰਦ ਲਾਲ ਜੀ ਦੀ ਰਚਨਾ 4. ਸਰਬ ਲੋਹ ਪ੍ਰਕਾਸ਼ 5. ਤਨਖਾਹਨਾਮਾ 6. ਚੌਪਾ ਸਿੰਘ ਤੇ ਪ੍ਰਹਿਲਾਦ ਸਿੰਘ ਦਾ ਰਹਿਤਨਾਮਾ 7. ਪ੍ਰੇਮ ਸੁਮਾਰਗ 8. ਪ੍ਰਸ਼ਨੋਤਰ ਭਾਈ ਨੰਦ ਲਾਲ ਦਾ 9. ਦੇਸਾ ਸਿੰਘ ਦਾ ਰਹਿਤਨਾਮਾ 10. ਭਾ. ਦਯਾ ਸਿੰਘ ਜੀ ਦਾ ਰਹਿਤਨਾਮਾ 11. ਸੰਗਤਿ ਦਾ ਪ੍ਰਸ਼ਨ 12. ਗੁਰੁ ਸ਼ੋਭਾ 13. ਰਤਨਮਾਲ (ਸੌ ਸਾਖੀ) 14. ਵਾਜਾਬੁਲ ਅਰਜ਼ 15. ਮਹਿਮਾ ਪ੍ਰਕਾਸ਼ 16. ਗੁਰੁ ਬਿਲਾਸ ਭਾਈ ਸੁੱਖਾ ਸਿੰਘ ਦਾ, ਗੁਰੁ ਪ੍ਰਤਾਪ ਸੂਰਯ।

ਇਸ ਤੋਂ ਇਲਾਵਾ ਗੁਰੁ ਪੰਥ ਪ੍ਰਕਾਸ਼ ਆਦਿ ਕਈ ਪੁਸਤਕਾਂ ਤੇ ਗ੍ਰੰਥ ਮੌਜੂਦ ਹਨ ਜਿਨ੍ਹਾਂ ਤੋਂ ਜੀਵਨ ਸੇਧ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰ ਆਦੇਸ਼ ਤੇ ਪਰੰਪਰਾ ਦੀ ਪਾਲਨਾ ਹਿਤ ਅੰਮ੍ਰਿਤ ਵੇਲੇ ਦੀ ਸੰਭਾਲ, ਪੰਜ ਬਾਣੀਆਂ ਦਾ ਨਿਤਨੇਮ, ਸੰਝ ਸਮੇਂ 'ਸੋ ਦਰੁ' (ਰਹਿਰਾਸ), ਰਾਤ ਨੂੰ ਸੌਣ ਸਮੇਂ 'ਸੋਹਿਲਾ' ਬਾਣੀ ਦਾ ਪਾਠ ਅਤੇ 'ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੇ ਸਦ ਕਾਮ॥' (ਪੰਨਾ ੨੮੬) ਵਾਲੀ ਕ੍ਰਿਆ ਲਈ ਸੁਚੇਤ ਰਹਿਣਾ ਹੈ। ਗੁਰਬਾਣੀ ਦੇ ਸ਼ਬਦਾਂ ਨੂੰ ਵਧ ਤੋਂ ਵਧ

ਕੰਠਾਗਰ ਕਰਨਾ ਬਹੁਤ ਲਾਭਦਾਇਕ ਹੈ ਕਿਉਂਕਿ ਇਸ ਨੇ ਨਾਮ-ਸਿਮਰਨ ਕਮਾਈ ਵਿਚ ਵਾਧਾ ਕਰਨਾ ਹੈ।

ਅੰਮ੍ਰਿਤਧਾਰੀ ਵਾਲਾ ਕੇਵਲ ਬੁਰਕਾ ਪਾਉਣਾ ਹੀ ਕਾਫੀ ਨਹੀਂ, ਜੇ ਅਮਲੀ ਜੀਵਨ ਨਹੀਂ ਤਾਂ ਆਪਣੇ ਆਪ ਨੂੰ ਉਸ ਗਿਦੜ ਵਰਗਾ ਸਮਝੋ ਜੋ ਲਿਲਾਰੀ ਦੇ ਮਟਕੇ ਵਿੱਚ ਪੈ ਕੇ ਰੰਗਿਆ ਗਿਆ ਸੀ। ਉਸ ਨੇ ਜੰਗਲ ਵਿਚ ਜਾ ਕੇ ਪਖੰਡ ਕੀਤਾ ਕਿ ਉਹ ਜੰਗਲ ਦਾ ਰਾਜਾ ਹੈ। ਮਿਰਗਾਂ ਦੀ ਕਤਾਰ ਉਸ ਦੇ ਬੂਹੇ ਤੇ ਖੜੋ ਕੇ ਸੇਵਾ ਕਰਨ ਲਗੀ। ਉਹ ਆਕੜ ਕੇ ਭਾਵ ਹੰਕਾਰੀ ਹੋ ਕੇ ਹੋਰ ਜਾਨਵਰਾਂ ਨੂੰ ਘੂਰਨ ਲਗਾ। ਉਨ੍ਹਾਂ ਤੇ ਹਕੂਮਤ ਕਰਨ ਲੱਗਾ। ਇਕ ਵਾਰੀ ਰਾਤ ਨੂੰ ਉਹ ਝੂਠੀ ਸ਼ਰਾਬ ਦੀ ਮਸਤੀ ਵਿਚ ਮਸਤ ਹੋ ਗਿਆ। ਜਦ ਗਿਦੜ 'ਹੁਆ ਹੁਆ' ਬੋਲਣ ਲਗੇ ਉਹ ਜੰਗਲ ਦਾ ਝੂਠਾ ਰਾਜਾ ਵੀ ਆਪਣੀ ਬੋਲੀ ਬੋਲਣ ਲਗ ਗਿਆ। ਬਸ, ਉਸ ਦਾ ਸਾਰਾ ਪਾਜ ਖੁਲ ਗਿਆ। ਉਸ ਦਾ ਹਸ਼ਰ ਇਹ ਹੋਇਆ ਕਿ ਸਾਰੀ ਮਿਰਗਾਵਲੀ ਨੇ ਉਸ ਨੂੰ ਮਾਰ ਮਾਰ ਕੇ ਜੰਗਲ ਚੋਂ ਬਾਹਰ ਕਢ ਦਿਤਾ। ਬਸ, ਅਜਿਹੀ ਦਸ਼ਾ ਹੀ ਇਕ ਪਖੰਡੀ ਅੰਮ੍ਰਿਤਧਾਰੀ ਦੀ ਹੈ। ਆਓ, ਗੁਰਮਤਿ ਰਹਿਣੀ-ਰਹਿਤ ਦੇ ਚਾਨਣ ਵਿਚ ਗੁਰਮਤਿ ਸੇਧਾਂ ਨੂੰ ਅਪਨਾਉਣ ਲਈ ਜਤਨਸ਼ੀਲ ਹੋਈਏ।

ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚ ਅੰਕਿਤ ਵੀਚਾਰਾਂ ਤੋਂ 'ਸਿਖ (ਸਿੰਘ) ਦਰਸ਼ਨ' ਇਉਂ ਰੂਪਮਾਨ ਹੁੰਦਾ ਹੈ:-

੧) ਪ੍ਰਥਮ ਰਹਿਤ ਯਹ ਜਾਨ, ਖੰਡੇ ਕੀ ਪਾਹੁਲ ਛਕੇ ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।੬।....

੨) ਪਾਂਚ ਸਿੰਘ ਜੋ ਅੰਮ੍ਰਿਤ ਦੇਵੈਂ ।
ਤਾਂ ਕੋ ਸਿਰ ਧਰਿ ਛਕਿ ਪੁਨ ਲੇਵੈ ।
ਪੁਨ ਮਿਲਿ ਪਾਂਚਹੁ ਰਹਤ ਜੁ ਭਾਖਹਿਂ।
ਤਾਂ ਕੋ ਮਨ ਮੈਂ ਦ੍ਰਿੜ ਕਰਿ ਰਾਖੈ ।੭।

ਇਸ ਦੇ ਫਲਸਰੂਪ ਖ਼ਾਲਸਈ ਰਹਿਤ ਦਾ ਸਿਧਾਂਤਕ ਰੂਪ ਇਉਂ ਪ੍ਰਗਟ ਹੁੰਦਾ ਹੈ:-

1) ਰਹਤ ਰਹਤ ਰਹਿ ਜਾਹਿ ਬਿਕਾਰਾ ॥
ਗੁਰ ਪੂਰੇ ਕੈ ਸਬਦਿ ਅਪਾਰਾ ॥ [ਪੰਨਾ ੨੫੯

2) ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥
ਸਾਚੀ ਰਹਤ ਸਾਚਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰ ਰਹਤ ਨ ਹੋਈ ॥ [ਪੰਨਾ ੮੩੧

3) ਕਹਤ ਮੁਕਤ ਸੁਨਤ ਮੁਕਤ, ਰਹਤ ਜਨਮ ਰਹਤੇ॥ [ਪੰਨਾ ੧੨੩੦

ਗੁਰਬਾਣੀ ਵਿਚ ਦਰਜ ਸ਼ਬਦ ਸਰੂਪ ਲਗਮਾਤਰੀ ਨੇਮਾਂ ਤੇ ਅਧਾਰਤ ਹੋਣ ਕਾਰਨ ਇਨ੍ਹਾਂ ਦੀ ਅਰਥ ਵਿਲਖਣਤਾ ਦਾ ਆਪਣਾ ਨਵੇਕਲਾ ਅਸਥਾਨ ਹੈ। 'ਰਹਿਤ' ਸਰੂਪ ਦੇ ਅਰਥ ਹਨ- ਬਿਨਾ। ਜਿਵੇਂ:-

1) ਜੋ ਜੋ ਦੀਸੈ ਸੋ ਸੋ ਰੋਗੀ ॥
ਰੋਗ ਰਹਿਤ ਮੇਰਾ ਸਤਿਗੁਰ ਜੋਗੀ ॥ [ਪੰਨਾ ੧੧੪੦

2) ਰਹਿਤ ਬਿਕਾਰ ਅਲਪ ਮਾਇਆ ਤੇ,
ਅਹੰਬੁਧਿ ਬਿਖੁ ਤਿਆਗੀ ॥ [ਪੰਨਾ ੧੨੧੭

ਕਈ ਪਾਠਕ ਜਦੋਂ "ਰਹਤ ਰਹਤ ਰਹਿ ਜਾਹਿ ਬਿਕਾਰਾ" (ਪੰਨਾ ੨੫੯) ਵਾਲੀ ਪੰਕਤੀ ਪੜ੍ਹਦੇ ਹਨ ਤਾਂ ਉਹ 'ਗੁਰ ਪੂਰੇ ਕੈ ਸਬਦਿ ਅਪਾਰਾ' ਅਰਥ ਸਮਝਣ ਵਿਚ ਥਿੜਕ ਜਾਂਦੇ ਹਨ। ਸੋ 'ਰਹਤ' ਤੋਂ ਮੁਰਾਦ ਹੈ-ਧਾਰਨਾ, ਇਸਥਿਤੀ 'ਦਸਵੈ ਦੁਆਰਿ ਰਹਤ ਕਰੇ, ਤ੍ਰਿਭਵਣ ਸੋਝੀ ਪਾਇ' (ਪੰਨਾ ੪੯੦)।

'ਰਹਤ' ਪਦ ਦੇ ਸਹੀ ਸ਼ਬਦ ਜੋੜ ਅਤੇ ਅਰਥ ਦਾ ਨਿਰਣਾ ਹੇਠ ਲਿਖੀ ਪੰਕਤੀ ਤੋਂ ਸੁਤੇ ਹੀ ਹੋ ਜਾਂਦਾ ਹੈ:-

ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥ [ਪੰਨਾ ੧੩੯੫

ਰਹਤ ਦੋ ਪ੍ਰਕਾਰ ਦੀ ਹੈ, ਇਕ ਬਾਹਰਲੀ (ਸਰੀਰਕ ਅਥਵਾ ਸੰਸਾਰਕ), ਦੂਜੀ ਅੰਦਰਲੀ (ਭਾਵ ਆਤਮਿਕ)। 'ਪ੍ਰੇਮ ਸੁਮਾਰਗ' ਗ੍ਰੰਥ ਵਿਚ ਅੰਕਿਤ ਹੈ ਕਿ ਸਿਖ ਲਈ ਸਭ ਤੋਂ ਵੱਡੀ ਰਹਤ ਇਹ ਹੈ:-

'ਜੋ ਮਿਥਯਾ ਨ ਬੋਲੇ, ਮਰਦ ਪਰ ਨਾਰੀ ਦਾ ਸੰਗ ਨਾ ਕਰੇ, ਇਸਤ੍ਰੀ ਬਿਗਾਨੇ ਮਰਦ ਨੂੰ ਨ ਵੇਖੇ। ਲੋਭ ਨ ਕਰੇ, ਕ੍ਰੋਧ ਨ ਕਰੇ, ਅਹੰਕਾਰ ਨ ਕਰੇ। ਬਹੁਤ ਮੋਹ ਨ ਕਰੇ, ਨਿੰਦਿਆ ਨ ਕਰੇ। ਵਾਦ ਕਿਸੇ ਨਾਲ ਨ ਕਰੇ, ਸਲਾਹਕੁਨ ਰਹੇ'।

ਸਿਖ ਰਹਿਤਨਾਮਿਆਂ ਵਿਚ ਗੁਰੂ ਸਾਹਿਬ ਵਲੋਂ ਦਿਤੇ ਆਦੇਸ਼ ਚੇਤਨਾ-ਮਾਰਗ ਦੇ ਪ੍ਰਤੀਕ ਹਨ:-

ਰਹਿਣੀ ਰਹੈ ਸੋਈ ਸਿਖ ਮੇਰਾ ॥
ਉਹ ਠਾਕੁਰੁ ਮੈ ਉਸ ਕਾ ਚੇਰਾ ॥ ੯੬ ॥ [ਰਹਿਤਨਾਮਾ ਭਾਈ ਦੇਸਾ ਸਿੰਘ

ਜੇ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖੋਲ੍ਹ ਕੇ ਵੇਖੀਏ ਤਾਂ ਇਉ ਅਨੁਭਵ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਲੋਕਾਈ ਨੂੰ ਮਨੁੱਖਾ ਜਨਮ ਦੀ ਸਫਲਤਾ ਲਈ ਆਵਾਗਵਨ ਦੇ ਚਕਰ ਤੋਂ ਬਚਾਉਣ ਹਿਤ ਅਤਿ ਜ਼ਰੂਰੀ ਉਪਦੇਸ਼ ਦਿਤੇ ਹਨ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਬਚਣ ਲਈ ਮਨ ਵਿਚ ਜਾਗ੍ਰਤੀ ਲਿਆਉਣੀ ਹੈ। ਮਨ ਨੂੰ ਛਲ, ਕਪਟ, ਫਰੇਬ, ਠੱਗੀ-ਠੋਰੀ, ਹੇਰਾ ਫੇਰੀ, ਚੋਰੀ ਜਾਰੀ, ਮਕਾਰੀ, ਹੁਸ਼ਿਆਰੀ,

ਅਤਿਆਚਾਰੀ ਵਾਲੇ ਕੁਕਰਮਾਂ ਤੋਂ ਬਚਾਉਣ ਲਈ ਸੰਤ ਮਾਰਗ ਤੇ ਚਲਣ ਦੀ ਪ੍ਰੇਰਨਾ ਦੇਣੀ ਹੈ। ਪਰਾਈ ਨਿੰਦਾ ਚੁਗ਼ਲੀ, ਬਖੀਲੀ, ਊਚ ਨੀਚ ਜਾਤੀ ਦੇ ਵਿਤਕਰੇ, ਕੂੜ ਅਤੇ ਸਮਾਜ ਵਿਚ ਭੇਦ-ਭਾਵ ਦੀ ਢੇਰੀ ਨੂੰ ਢਾਹੁਣ ਲਈ ਹਲਾ ਬੋਲਣਾ ਹੈ। ਇਕ ਦੂਜੇ ਨਾਲ ਨਫ਼ਰਤ ਨਹੀਂ ਕਰਨੀ, ਸਤੁ ਸੰਤੋਖੁ, ਦਇਆ-ਧਰਮੁ, ਧੀਰਜ, ਨਿਮਰਤਾ ਅਤੇ ਪਰਉਪਕਾਰੀ ਭਾਵਨਾ ਗ੍ਰਹਿਣ ਕਰਨੀ ਹੈ। ਇਹ ਮਨ ਜੋ ਜਨਮਾਂ ਜਨਮਾਂਤਰਾਂ ਦੀ ਕਾਲਖ ਨਾਲ ਕਾਲਾ ਸਿਆਹ ਹੋ ਚੁਕਾ ਹੈ, ਨੂੰ ਨਾਮ-ਸਿਮਰਨ ਨਾਲ ਉਜਲਾ ਕਰਨਾ ਹੈ। ਜਗਿਆਸੂਆਂ ਨੂੰ ਸੁਖਮਨੀ ਬਾਣੀ ਵਿਚ 'ਸਭ ਕਿਛੁ ਜਾਨੈ ਆਤਮ ਕੀ ਰਹਤ' ਵਾਲੀ ਪੰਗਤੀ ਤੇ ਅਮਲ ਕਰਨਾ ਚਾਹੀਦਾ ਹੈ। 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖ ਮਨ ਮਾਹਿ' (ਸੁਖਮਨੀ) ਸ਼ੁਕਰਾਨਾ ਕਰਨ ਵਾਲੇ ਉਪਦੇਸ਼ ਨੂੰ ਮਨ ਵਿਚ ਵਸਾਉਣ ਦੀ ਲੋੜ ਹੈ। ਦੁਖੀਆਂ, ਰੋਗੀਆਂ, ਲੋੜਵੰਦਾਂ ਦੀ ਸਹਾਇਤਾ ਆਦਿ ਕਰਨੀ ਸਿਖੀ ਰਹਤ ਦਾ ਮੁਖ ਕਰਤਵ ਹੈ। 'ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰ' ਵਾਲਾ ਆਦਰਸ਼ ਅਪਨਾਉਣਾ ਚੰਗੇ ਜੀਵਨ ਦੀ ਵੱਡੀ ਪ੍ਰਾਪਤੀ ਹੈ। ਪੰਥਕ ਪਿਆਰ ਤੇ ਏਕਤਾ ਲਈ ਗੁਰਸਿਖੀ ਰਹਤ ਦਾ ਅਨੁਆਈ ਬਣਨਾ ਤੇ ਹੋਰਨਾਂ ਨੂੰ ਰਹਤ ਵਿਚ ਦ੍ਰਿੜਤਾ ਲਈ ਪ੍ਰੇਰਤ ਕਰਨਾ, ਇਹ ਮਹਾਨ ਸੇਵਾ ਹੈ।

ਵਿਗਿਆਨਕ ਢੰਗ ਨਾਲ ਸੋਚੀਏ ਤਾਂ ਮਨੁੱਖ ਦਾ ਅਸਲੀ ਰੂਪ ਉਸ ਦੇ ਵਿਚਾਰ ਹੁੰਦੇ ਹਨ। ਗੁਣ ਤੇ ਅਵਗਣ ਵੀ ਮੂਲ ਰੂਪ ਵਿਚ ਵਿਚਾਰਧਾਰਾ ਦੇ ਹੀ ਅੰਗ ਹਨ। ਮਨੁੱਖ ਆਪਣੀ ਵੀਚਾਰ ਨਾਲ ਧਨ ਕਮਾ ਸਕਦਾ ਹੈ ਪਰ ਧਰਮ ਕਮਾਉਣ ਲਈ ਗੁਰੂ ਦੀ ਮਤਿ ਲੈਣੀ ਪੈਂਦੀ ਹੈ। ਜਗਿਆਸੂ ਨੂੰ ਗੁਰਬਾਣੀ ਇਉਂ ਅਗਵਾਈ ਬਖ਼ਸ਼ਦੀ ਹੈ:-

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥ [ਪੰਨਾ ੪੮੮

ਸੋ, ਵੀਚਾਰ ਤੇ ਆਚਾਰ ਦੇ ਤਾਲ-ਮੇਲ ਨਾਲ ਹੀ ਜੀਵਨ ਦਾ ਸੰਤੁਲਨ ਕਾਇਮ ਰਹਿ ਸਕਦਾ ਹੈ। ਸਿਖ ਰਹਤ ਮਰਯਾਦਾ ਅਨੁਸਾਰ ਸਿਖ-ਰਹਿਣੀ ਦੇ ਮੁਖ ਤਿੰਨ ਅੰਗ ਹਨ:-

1- ਸ਼ਖ਼ਸੀ 2- ਪੰਥਕ 3- ਨਾਮ ਬਾਣੀ ਦਾ ਅਭਿਆਸ

ਜੇ ਜੀਵ ਰਹਤ ਮਰਯਾਦਾ ਵਿਚ ਰਹਿ ਕੇ ਇਨ੍ਹਾਂ ਵਿਕਲਪਾਂ ਤੋਂ ਬਚਣ ਦਾ ਜਤਨ ਕਰੇ ਤਾਂ ਹਰੇਕ ਚੀਜ਼ ਸੰਭਵ ਹੈ। ਵੇਖੋ ਭਗਤ ਕਬੀਰ ਜੀ ਜੀਵਨ ਸੇਧ ਦੇ ਰਹੇ ਹਨ:-

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥

ਪਰ ਅੰਤਲੇ ਪਦੇ ਵਿਚ ਆਪ ਫੁਰਮਾਉਂਦੇ ਹਨ-

ਮੈ ਨਾਹੀ ਕੀਤਾ ਲਬੋ ॥ ਇਕ ਨਾਉ ਤੇਰਾ ਮੈ ਫਬੋ ॥ [ਪੰ. ੬੫੬

ਇਹ ਬਚਨ ਵਿਸ਼ੇਸ਼ ਧਿਆਨ ਮੰਗਦਾ ਹੈ। ਨਿਰਬਾਹ ਮਾਤਰ ਜੀਵਨ ਲੋੜਾਂ ਦੀ ਪੂਰਤੀ ਮਨੁੱਖ ਨੂੰ ਪਾਪ ਕਰਮਾਂ ਲਈ ਨਹੀਂ ਪ੍ਰੇਰਦੀ। ਵਿਕਾਰਾਂ ਵਾਲਾ ਜੀਵਨ ਸਰੀਰਕ ਤੇ ਮਾਨਸਿਕ ਰੋਗਾਂ ਦਾ ਮਰੀਜ਼ ਬਣਾਉਣ ਵਿਚ ਕੋਈ ਕਸਰ ਨਹੀਂ ਰਹਿਣ ਦਿੰਦਾ। ਜੇ ਦੁਨਿਆਵੀ ਲੋਕਾਂ ਦੇ ਆਚਰਨ ਵਲ ਸੁਮੱਚੀ ਝਾਤ ਮਾਰੀਏ ਤਾਂ ਇਹ ਹੈਵਾਨਾ ਨਾਲੋਂ ਵੀ ਵਧੇਰੇ ਵਿਕਾਰਾਂ ਦੇ ਸ਼ਿਕਾਰੀ ਬਣੇ ਹੋਏ ਹਨ:

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥ [ਪੰ. ੪੮੬

ਭਾਵ- ਮ੍ਰਿਗ ਕੰਨ ਰਸ ਵਿਚ, ਮੱਛੀ ਜਲ ਰਸ ਵਿਚ, ਭੌਰਾ ਨੱਕ ਰਸ ਵਿਚ, ਭੰਭਟ, ਅੱਖ ਰੂਪੀ ਰਸ ਵਿਚ, ਹਾਥੀ ਇੰਦ੍ਰੀ ਦੇ ਰਸ ਵਿਚ ਲੋਟ-ਪੋਟ ਹੋਏ ਰਹਿੰਦੇ ਹਨ। ਅਰਥਾਤ ਪੰਜੇ ਵਿਕਾਰੀ ਇਕ ਇਕ ਰੋਗ ਵਿਚ ਗ੍ਰਸੇ ਹੋਏ ਹਨ ਪਰ ਮਨੁੱਖ ਜੋ ਪੰਜਾਂ ਵਿਕਾਰਾਂ ਨਾਲ ਘਿਰਿਆ ਹੋਇਆ ਹੈ, ਇਸ ਦੇ ਬਚਣ ਦੀ ਕੀ ਆਸ ਹੋ ਸਕਦੀ ਹੈ? ਇਸੇ ਸੰਦਰਭ ਵਿੱਚ ਗੁਰਬਾਣੀ ਦੇ ਪਾਵਨ ਬਚਨ ਹਨ:-

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨੁ ਸੋਹਾਗਾ ਢਾਲੈ ॥ [ਪੰਨਾ ੯੩੨

ਤੱਤ-ਵੀਚਾਰ ਇਹ ਹੈ ਕਿ ਜੀਵ ਗੁਰੂ ਦਰਸਾਈ ਰਹਿਤ ਤੋਂ ਲਾ-ਪਰਵਾਹੀ ਕਾਰਨ ਰਸਾਂ ਦੇ ਅਧੀਨ ਆਪਣਾ ਹੁਲੀਆ ਵਿਗਾੜ ਲੈਂਦਾ ਹੈ। ਭਗਤ ਰਵਿਦਾਸ ਜੀ ਨੇ ਜੀਵ ਨੂੰ, ਸਾਧੂ (ਗੁਰੂ) ਦੀ ਓਟ ਲੈਣ ਦਾ ਜੋ ਉਪਦੇਸ਼ ਦਿੱਤਾ ਹੈ, ਇਸ ਨੂੰ ਅਪਨਾਉਣ ਨਾਲ ਕ੍ਰੋੜਾਂ ਪਾਪ ਨਾਸ਼ ਹੋ ਜਾਂਦੇ ਹਨ ਅਤੇ ਜੀਵ ਕਿਸੇ ਹੋਰ ਜੋਨੀ, ਜਨਮ ਤੇ ਜਾਤ ਤੋਂ ਸਦਾ ਲਈ ਖ਼ਲਾਸ ਹੋ ਸਕਦਾ ਹੈ:-

ਸਾਧੂ ਕੀ ਜਉ ਲੇਹਿ ਓਟਿ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥
ਕਹਿ ਰਵਿਦਾਸ ਜੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮ॥
[ਪੰਨਾ ੧੧੯੬

ਪਿਆਰੇ ਸਤਿਸੰਗੀਓ !

ਜਿਹੜੇ ਜੀਵ ਧਾਰਮਿਕ ਰਹਤ ਤੋਂ ਮੁਨਕਰ ਹੋ ਗਏ ਉਨ੍ਹਾਂ ਸੰਸਾਰ ਵਿਚ ਸਿਵਾਏ 'ਖੁਨਾਮੀ' ਦੇ ਕੁਝ ਨਹੀਂ ਖਟਿਆ। ਰਹਤ ਦੀ ਪਾਲਨਾ ਤੋਂ ਘੌਲ ਕਰਨ ਵਾਲੇ ਮਨੁੱਖ ਹੀ ਆਮ ਤੌਰ ਤੇ ਵਿਸ਼ੇ ਵਿਕਾਰਾਂ ਦੀ ਦਲ-ਦਲ ਵਿਚ ਫਸਦੇ ਰਹੇ। ਜਿਹੜੇ ਰੂਪ-ਰੰਗ ਤੇ ਹੋਰ ਹਾਵਾਂ ਭਾਵਾਂ

ਵਿਚ ਖਚਿਤ ਹੋ ਗਏ, ਉਹ ਸਿਖੀ-ਗ਼ੈਰਤ ਤੋਂ ਸਖਣੇ ਹੋ ਗਏ। ਕੌਮੀ-ਇਤਿਹਾਸ ਪੜ ਕੇ ਵੇਖੋ, ਜਦੋਂ ਵੀ ਕਿਸੇ ਕੌਮ ਵਿਚ ਗਿਰਾਵਟ ਆਈ, ਉਸ ਦੀ ਰਹਿਣੀ ਰਹਤ ਵਾਲੇ ਢਿਲਪੁਣੇ ਦੇ ਅੰਸ਼ ਸੰਸਾਰ ਵਿਚ ਨਸ਼ਰ ਹੋਏ। ਸੰਸਾਰ ਤਾਂ ਵਿਕਾਰਾਂ ਦੀ ਗਾਰ ਹੈ ਪਰ ਵਿਸ਼ੇਸ਼ ਤੌਰ ਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਹੀ ਜੀਵ ਦਾ ਖਹਿੜਾ ਨਹੀਂ ਛਡਦੇ-

1) ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ,
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥
ਅੰਧਾ ਜਗਤੁ ਅੰਧੁ ਵਰਤਾਰਾ, ਬਾਝ ਗੁਰੂ ਗੁਬਾਰਾ॥ [ਪੰਨਾ ੬੦੦

2) ਪੰਚ ਚੋਰ ਮਿਲਿ ਲਾਗੇ ਨਗਰੀਆ,
ਰਾਮ ਨਾਮ ਧਨੁ ਹਿਰਿਆ ॥.... [ਪੰਨਾ ੧੧੭੮

ਇਹ ਪੰਜ ਵੈਰੀ ਮਨੁੱਖ ਦੇ ਸ਼ੁੱਭ ਗੁਣਾਂ ਵਾਲੀ ਰਾਸਿ ਲੁਟ ਰਹੇ ਹਨ ਪਰ ਮਨੁੱਖ ਇਨ੍ਹਾਂ ਤੋਂ ਬਚਣ ਵਾਲੇ ਪਾਸੇ ਧਿਆਨ ਹੀ ਨਹੀਂ ਦਿੰਦਾ, ਦਿਨ ਖਾ ਪੀ ਕੇ ਅਤੇ ਰਾਤ ਸੌਂ ਕੇ ਗੁਜ਼ਾਰ ਦਿੰਦਾ ਹੈ।

ਜੇ ਦੂਜਾ ਪਖ ਵੇਖੀਏ ਤਾਂ ਮਨੁੱਖਾ ਹੋਂਦ ਨੂੰ ਕਾਇਮ ਰਖਣ ਲਈ, ਸਮਾਜ ਵਿਚ ਵਿਚਰਨ ਅਤੇ ਇਕ ਦੂਜੇ ਨਾਲ ਸਬੰਧ ਬਣਾਉਣ ਦੀ ਵੀ ਲੋੜ ਹੈ। ਕਾਮ ਤੋਂ ਬਿਨਾਂ ਸੰਤਾਨ ਕਿਵੇਂ ਪੈਦਾ ਹੋ ਸਕਦੀ ਹੈ? ਕ੍ਰੋਧ ਤੋਂ ਬਿਨਾ ਅਸ਼ਲੀਲਤਾ ਨੂੰ ਕਿਵੇਂ ਦੁਰਕਾਰਿਆ ਜਾ ਸਕਦਾ ਹੈ? ਲੋਭ ਤੋਂ ਬਿਨਾ ਕਾਰ-ਵਿਹਾਰ ਵਿਚ ਕਿਵੇਂ ਪਰਗਤੀ ਹੋ ਸਕਦੀ ਹੈ? ਮੋਹ ਤੋਂ ਬਿਨਾ ਕੁਟੰਬ ਦੀ ਪਾਲਨਾ ਕਿਵੇਂ ਕੀਤੀ ਜਾ ਸਕਦੀ ਹੈ, ਕਿਸੇ ਨਾਲ ਸਬੰਧ ਕਿਵੇਂ ਜੋੜਿਆ ਜਾ ਸਕਦਾ ਹੈ? ਅਤੇ ਅਹੰਕਾਰ ਤੋਂ ਬਿਨਾ ਆਪਣੀ ਵਖ਼ਰੀ ਹੋਂਦ ਕਿਵੇਂ ਦਰਸਾਈ ਜਾ ਸਕਦੀ ਹੈ? ਨਿਰਸੰਦੇਹ ਇਹ ਪੰਜੇ ਚੋਰ ਜੀਵਨ-ਪੂੰਜੀ ਨੂੰ ਨੁਕਸਾਨ ਪਹੁੰਚਾ ਰਹੇ ਹਨ ਪਰ ਜੀਵ ਨੂੰ ਇਨ੍ਹਾਂ ਵਲੋਂ ਹੁਸ਼ਿਆਰ ਤੇ ਖ਼ਬਰਦਾਰ ਹੋਣ ਦੀ ਲੋੜ ਹੈ।

ਭਗਤ ਕਬੀਰ ਜੀ ਦੇ ਬਚਨ ਹਨ:-

ਦੁਨੀਆ ਹੁਸੀਆਰ ਬੇਦਾਰ, ਜਾਗਤ ਮੁਸੀਅਤ ਹਉ ਰੇ ਭਾਈ ॥
[ਪੰਨਾ ੬੭੨

ਅੰਤ ਵਿੱਚ 'ਰਹਤ' ਬਾਰੇ ਅੰਗਰੇਜ਼ੀ ਦਾ ਇਕ ਫ਼ਿਕਰਾ ਯਾਦ ਰਖਣ ਦੀ ਲੋੜ ਹੈ:-

If wealth is lost, nothing is lost.
If health is lost, something is lost.
If character is lost, every thing is lost.



# ਦਸਵੰਧ ਦੀ ਜੁਗਤਿ

'ਧਰਮ' ਮਨੁਖਾ ਜੀਵਨ ਨੂੰ ਨਿਯਮ-ਬਧ ਕਰਦਾ ਹੈ। ਇਸ ਲਈ ਧਰਮ ਜਿਥੇ ਸ੍ਰੇਸ਼ਟ ਨਿਯਮਾਂ ਦਾ ਪ੍ਰਤੀਕ ਹੈ ਉਥੇ ਹਰੇਕ ਮਜ਼ਹਬ ਦਾ ਮਾਰਗ ਦਰਸ਼ਨ ਵੀ ਕਰਦਾ ਹੈ। ਗੁਰਬਾਣੀ ਵਿਚ ਧਰਮ ਬਾਰੇ ਇਉਂ ਸੇਧਾਂ ਪਰਦਾਨ ਕੀਤੀਆਂ ਗਈਆਂ ਹਨ:-

ੳ) ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ [ਪੰਨਾ ੨੬੬

ਅ) ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ
ਪਾਪਿ ਕਮਾਣੈ ਪਾਪੀ ਜਾਣੀਐ ॥ [ਪੰਨਾ ੧੩੮

ਹਰੇਕ ਮਨੁੱਖ ਨੂੰ ਇਹ ਸਰੀਰ ਧਰਮ ਕਮਾਵਨ ਲਈ ਮਿਲਿਆ ਹੈ। ਇਸ ਸਰੀਰ ਵਿਚ ਸਚੇ ਪਰਮੇਸ਼ਰ ਦੀ ਜੋਤਿ ਹੈ ਜਿਸ ਦੇ ਆਸਰੇ ਇਸ ਦੀ ਹੋਂਦ ਕਾਇਮ ਹੈ। ਸਚ ਬੋਲਣਾ ਸਭ ਤੋਂ ਵੱਡਾ ਧਰਮ ਹੈ। ਗੁਰਵਾਕ ਹਨ:- ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥ [ਪੰਨਾ ੪੮੮

ਭਾਵ ਪ੍ਰਾਣੀ ਨੂੰ ਸਦਾ ਹੀ ਸਚ ਬੋਲਣਾ ਚਾਹੀਦਾ ਹੈ ਕਿਉਂਕਿ 'ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ' (ਪੰਨਾ ੬੨) ਵਾਲਾ ਪਾਵਨ ਵਾਕ ਸਾਨੂੰ ਜੀਵਨ ਅਗਵਾਈ ਬਖ਼ਸ਼ਦਾ ਹੈ। ਮਨੁੱਖ ਦਾ ਸ਼੍ਰੋਮਣੀ ਧਰਮ ਇਹ ਹੈ ਕਿ ਸਿਖ ਨੂੰ ਜੋ ਰਸਤਾ ਗੁਰੂ ਦਸੇ ਉਸ ਨੂੰ ਉਸ ਉਤੇ ਚਲਣਾ ਚਾਹੀਦਾ ਹੈ। ਜਿਸ ਸਿਖ ਦਾ ਜਨਮ ਸਤਿਗੁਰੂ ਦੇ ਘਰ ਹੋ ਗਿਆ ਉਹ ਜਾਣੋ ਨਿਹਾਲ ਹੋ ਗਿਆ ਕਿਉਂਕਿ ਉਸ ਨੂੰ ਧਰਮ ਦੀ ਗੁੜਤੀ ਮਿਲ ਗਈ। ਉਸ ਨੇ ਗੁਰੂ ਬਾਬਾ ਜੀ ਦਾ ਅੰਮ੍ਰਿਤ ਉਪਦੇਸ਼-

ਘਾਲਿ ਖਾਇ ਕਿਛੁ ਹਥਹੁ ਦੇਹਿ ॥
ਨਾਨਕ, ਰਾਹੁ ਪਛਾਣਹਿ ਸੇਇ ॥੧॥ [ਪੰਨਾ ੧੨੪੫

ਪਲੇ ਬੰਨ੍ਹ ਲਿਆ। ਸਤਿਗੁਰਾਂ ਨੇ ਆਪਣੇ ਜੀਵਨ ਵਿਚ ਜੋ ਆਪ ਕਮਾਈ ਕੀਤੀ, ਉਸ ਦਾ ਪਰਚਾਰ ਸਿਖ ਸੰਗਤਾਂ ਵਿਚ ਕੀਤਾ।

ਧਰਮੀ ਪਾਠਕ ਜਾਣਦੇ ਹਨ ਕਿ ਧਰਮ-ਅਰਥ ਕਾਰਜਾਂ ਨੂੰ ਸਪੰਨ ਕਰਨ ਲਈ ਆਪਣੀ ਨੇਕ ਕਮਾਈ ਚੋਂ ਦਸਵਾਂ ਹਿੱਸਾ ਕਢੀ ਗਈ ਮਾਇਆ ਨੂੰ 'ਦਸਵੰਧ' ਕਹਿਆ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਅਠੇ ਪਹਿਰ ਕਰਤਾਰ ਦੇ ਚਿੰਤਨ ਵਿਚ ਲੀਨ ਰਹਿੰਦੇ ਸਨ ਅਤੇ ਦੁਨਿਆਵੀ ਵਿਹਾਰਾਂ ਵਲ ਧਿਆਨ ਨਹੀਂ ਸਨ ਦਿੰਦੇ।

ਇਸ ਕਰਕੇ ਬਾਬਾ ਕਾਲੂ ਜੀ ਨੇ ਸੰਸਾਰਕ ਧੰਧਿਆਂ ਵਿਚ ਲਗਾਉਣ ਲਈ ਆਪ ਜੀ ਨੂੰ ਵੀਹ ਰੁਪਏ ਦੇ ਕੇ ਸੌਦਾ ਕਰਨ ਲਈ ਬਾਹਰ ਭੇਜਿਆ ਤਾਂ ਜੋ ਇਨ੍ਹਾਂ ਦੇ ਮਨ ਦੀ ਉਦਾਸੀ ਠੀਕ ਹੋ ਜਾਵੇ। ਗੁਰੂ ਜੀ ਜਦੋਂ ਘਰੋਂ ਬਾਹਰ ਗਏ ਤਾਂ ਰਸਤੇ ਵਿਚ ਕਈ ਦਿਨਾਂ ਦੇ ਭੁਖੇ ਵਿਦਵਾਨ ਸਾਧੂ ਮਿਲੇ, ਆਪ ਜੀ ਨੇ ਵੀਹ ਰੁਪਏ ਉਨ੍ਹਾਂ ਨੂੰ ਭੋਜਨ ਖਾਣ ਲਈ ਦੇ ਦਿਤੇ। ਘਰ ਆਏ ਤੇ ਪਿਤਾ ਜੀ ਨੇ ਬਹੁਤ ਤਾੜਨਾ ਕੀਤੀ ਜਿਸ ਦੇ ਫਲਸਰੂਪ ਰਾਇ ਬੁਲਾਰ ਜੋ ਤਲਵੰਡੀ ਦਾ ਸਰਦਾਰ ਸੀ ਆਪ ਜੀ ਨੂੰ ਆਪਣੇ ਨਾਲ ਲੈ ਗਿਆ ਉਥੋਂ ਭੈਣ ਨਾਨਕੀ ਜੀ ਪਾਸ ਸੁਲਤਾਨਪੁਰ ਭੇਜ ਦਿਤਾ। ਜਿਥੇ ਆਪ ਜੀ ਨੂੰ ਜੈ ਰਾਮ (ਜੀਜਾ) ਨੇ ਦੌਲਤ ਖਾਂ ਲੋਧੀ ਦੇ ਮੋਦੀ ਖਾਨੇ ਵਿਚ ਰਖਵਾ ਦਿਤਾ। ਉਥੇ ਵੀ ਆਪ 'ਤੇਰਾ ਤੇਰਾ' ਕਰਦੇ ਰਸਦਾਂ ਤੋਲਦੇ ਰਹੇ, ਭੁਖਿਆਂ ਲੋੜਵੰਦ ਗਰੀਬਾਂ ਨੂੰ ਮੁਫਤ ਰਾਸ਼ਨ ਦਿੰਦੇ ਰਹੇ। ਇਹ ਪਿਰਤ 'ਦਸਵੰਧ' ਦਾ ਪਹਿਲਾ ਦਰਸ਼ਨ ਸੀ। ਇਹ ਸੱਚਾ ਸੌਦਾ ਸੀ। ਇਸੇ ਤਰ੍ਹਾਂ ਬਾਕੀ ਸਤਿਗੁਰੂ ਜੀ ਵੀ ਗੁਰੂ ਬਾਬਾ ਜੀ ਦੇ ਪਾਏ ਪੂਰਨਿਆਂ ਤੇ ਚਲਦੇ ਰਹੇ। ਭਾਈ ਗੁਰਦਾਸ ਜੀ ਨੇ ਵੀ ਸਿਖ ਰਹਿਣੀ ਨੂੰ ਦਰਸਾਉਂਦਿਆਂ ਇਹ ਅੰਕਿਤ ਕੀਤਾ ਹੈ :-

ਘਾਲਿ ਖਾਇ ਸੁਕ੍ਰਿਤੁ ਕਰੇ,
ਵਡਾ ਹੋਇ ਨ ਆਪੁ ਗਣਾਏ ॥ [ਵਾ. ਭਾ. ਗੁ. ੨੮-੬

ਇਹ ਉਪਦੇਸ਼ 'ਜੀਅ ਦਇਆ ਪਰਵਾਨੁ' (ਪੰਨਾ ੧੩੬) ਦਾ ਇਕ ਅੰਗ ਹੈ। ਆਪਣੀ ਕਮਾਈ ਦਾ ਦਸਵਾਂ ਹਿੱਸਾ ਕਰਤਾਰ ਅਰਥ ਦੇਣਾ, ਸਿਖ ਧਰਮ ਦਾ ਵਿਧਾਨ ਹੈ। ਰਹਿਤਨਾਮਾ ਭਾਈ ਨੰਦ ਲਾਲ ਜੀ ਵਿਚ ਅੰਕਿਤ ਬਚਨ ਪਾਠਕਾਂ ਲਈ ਪ੍ਰੇਰਨਾ ਸ੍ਰੋਤ ਹਨ:-

1) ਦਸ ਨਖ ਕਰਿ ਜੋ ਕਾਰ ਕਮਾਵੈ ॥
ਤਾ ਕਰ ਜੋ ਧਨ ਘਰ ਮਹਿ ਆਵੈ ॥
ਤਿਸ ਤੇ ਗੁਰੁ ਦਸੌਂਧ ਜੋ ਦੇਈ, ਸਿਖ ਸੁਯਸ ਬਹੁ ਜਗ ਮੈ ਲੇਈ ॥
2) ਦਸਵੰਧ ਗੁਰੂ ਕਾ ਨਹਿ ਦੇਵੇ, ਝੂਠ ਬੋਲ ਜੋ ਖਾਇ ॥
ਕਹੈ ਗੋਬਿੰਦ ਸਿੰਘ ਲਾਲ ਜੀ, ਤਿਸ ਕਾ ਕਛੁ ਨ ਬਸਾਇ ॥

ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਯ' ਵਿਚ 'ਦਸਵੰਧ' ਕਢਣ ਲਈ ਚੰਗੀ ਪ੍ਰੇਰਨਾ ਦਿਤੀ ਹੈ:-

ਜੋ ਅਪਨੀ ਕਛੁ ਕਰਹੁ ਕਮਾਈ ॥
ਗੁਰ ਹਿਤ ਦਿਹੁ ਦਸਵੰਧ ਬਨਾਈ ॥

'ਦਸਵੰਧ' ਦੀ ਰਕਮ ਖਰਚ ਕਰਨ ਸਮੇਂ ਪਾਤਰ ਕੁਪਾਤਰ ਦੀ ਪਹਿਚਾਨ ਕਰਨੀ ਜ਼ਰੂਰੀ ਹੈ ਕਿਉਂਕਿ ਗ਼ਲਤ ਹੱਥਾਂ ਵਿਚ ਗਇਆ ਪੈਸਾ ਸ਼ਰਾਬ

ਪੀਣ ਤੇ ਕਬਾਬ ਖਾਣ ਵਿਚ ਹੀ ਖ਼ਤਮ ਹੋ ਜਾਂਦਾ ਹੈ।

ਅਜ ਕਲ ਭੇਖੀ ਸਾਧੂਆਂ, ਮੰਗਤਿਆਂ, ਅਭਿਆਗਤਾਂ ਦੀਆਂ ਟੋਲੀਆਂ ਗਲੀਆਂ, ਮਹੱਲਿਆਂ, ਧਾਰਮਿਕ ਅਸਥਾਨਾਂ ਤੇ ਚਕਰ ਕਟਦੀਆਂ ਰਹਿੰਦੀਆਂ ਹਨ। ਗੁਰਦੁਆਰਾ ਬਿਲਡਿੰਗਾਂ ਲਈ, ਸੰਤਾਂ ਦੀ ਬਰਸੀ ਲਈ, ਲੰਗਰ ਲਈ, ਛੋਟੇ ਛੋਟੇ ਇਸ਼ਤਿਹਾਰ ਚੁਕੇ ਹੋਏ ਚਿਟਕਪੜੀਏ ਬੂਹੇ ਅਗੇ ਆਣ ਖਲੋਂਦੇ ਹਨ। 'ਮਾਈਆਂ ਰਬ ਰਜਾਈਆਂ' ਮੰਗਤਿਆਂ ਨੂੰ ਪੈਸੇ ਦੇਣ ਵਿਚ ਬਹੁਤ ਖੁਸ਼ੀ ਮਹਿਸੂਸ ਕਰਦੀਆਂ ਹਨ, ਭਾਵੇਂ ਮੰਗਤੇ ਬਾਹਰ ਜਾ ਕੇ ਜੂਆ ਹੀ ਖੇਡਦੇ ਹੋਣ, ਚੋਰੀ ਯਾਰੀ ਜਾਂ ਸ਼ਰਾਬ ਪੀਂਦੇ ਹੋਣ।

ਹਰੇਕ ਜਗਿਆਸੂ ਦਾ ਫ਼ਰਜ਼ ਬਣਦਾ ਹੈ ਕਿ ਉਹ ਗੁਰਬਾਣੀ ਤੋਂ ਸੇਧ ਲਵੇ। ਵੇਖੋ ਸ੍ਰੀ ਗੁਰੂ ਅਮਰਦਾਸ ਜੀ ਕਿਤਨੇ ਪਿਆਰ ਨਾਲ ਸਾਨੂੰ ਸਮਝਾ ਰਹੇ ਹਨ:-

ਅਭਿਆਗਤ ਏਹ ਨ ਆਖੀਅਹਿ,
ਜਿਨ ਕੈ ਮਨ ਮਹਿ ਭਰਮੁ॥
ਤਿਨ ਕੇ ਦਿਤੇ ਨਾਨਕਾ, ਤੇਹੋ ਜੇਹਾ ਧਰਮੁ॥ [ਪੰਨਾ ੧੪੧੩

ਜਿਹੜੇ ਅਭਿਆਗਤ ਆਪ ਹੀ ਵਹਿਮਾਂ ਭਰਮਾਂ ਦੇ ਚਕਰ ਵਿਚ ਪਏ ਹੋਏ ਹਨ, ਉਨ੍ਹਾਂ ਤੋਂ ਫਲ ਵੀ ਭਰਮ ਹੀ ਪ੍ਰਾਪਤ ਹੁੰਦਾ ਹੈ। ਗੁਰਮਤਿ ਪ੍ਰਭਾਕਰ ਰਚਿਤ ਭਾ. ਕਾਨ੍ਹ ਸਿੰਘ ਨਾਭਾ ਵਿਚ ਦਾਨ ਵਾਲੇ ਪ੍ਰਕਰਣ ਵਿਚ ਬੜੀ ਸੁੰਦਰ ਸੇਧ ਦਿਤੀ ਹੈ:-

ਛਾਯਾਪਾਤ੍ਰ, ਤੁਲਾ, ਗ੍ਰਹ, ਰਾਸ਼ੀਆਂ ਕਾ
ਦਾਨ ਸਿਖ ਮਤ ਵਿਚ ਅਗਯਾਨ ਕਰਮ ਹੈ।

ਵਰਤਮਾਨ ਸਮੇਂ ਵਿਚ 'ਸ਼ਨੀ' ਦੇ ਪੂਜਕ 'ਜੋ ਸ਼ਨੀ ਨੂੰ ਮਨਾਵੈ ਉਹ ਸਦਾ ਸੁਖ ਪਾਵੈ' ਸ਼ਨੀ ਦੇਵ ਕੀ ਜੈ, ਆਦਿ ਕਈ ਹੋਰ ਟੱਪੇ ਬਣਾ ਕੇ ਲੋਕਾਂ ਨੂੰ ਭਰਮਾਈ ਫਿਰਦੇ ਹਨ। ਲੋਕ ਵੀ ਸ਼ਨੀ ਦੇਵਤੇ ਤੋਂ ਐਨੇ ਡਰਦੇ ਹਨ ਕਿ ਪੁਛੋ ਹੀ ਨਾਹ, ਓਹ ਮੰਗਤਿਆਂ ਦੀ ਗਡਵੀ ਜਾਂ ਡਬੇ ਵਿਚ ਤੇਲ ਪਾਉਣ ਲਈ ਪਹਿਲੇ ਹੀ ਉਡੀਕ ਰਹੇ ਹੁੰਦੇ ਹਨ, ਨਾਲ ਪੈਸੇ ਵੀ ਤੇਲ ਵਿਚ ਪਾਉਂਦੇ ਹਨ। ਸ਼ਨੀ ਦਾ ਦਾਨ ਲੈਣ ਵਾਲੇ ਗਲੀਆਂ ਵਿਚ ਐਨੇ ਉਚੇ ਅਵਾਜ਼ੇ ਕਸਦੇ ਹਨ ਜਿਵੇਂ ਕੋਈ ਵਡੀ ਹਲਚਲ ਮਚ ਗਈ ਹੋਵੇ।

ਗੁਰੂ ਨਾਨਕ ਦੇਵ ਜੀ ਦਾ ਪਾਵਨ ਉਪਦੇਸ਼ ਹੈ:-

ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੇ ਬੁਝੀਐ, ਅਕਲੀ ਕੀਚੈ ਦਾਨੁ ॥

ਨਾਨਕੁ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨੁ ॥ [ਪੰਨਾ ੧੨੪੫

ਗੁਰੂ ਕਾਲ ਵਿਚ 'ਦਸਵੰਧ' ਵਾਲੀ ਮਰਯਾਦਾ ਬੜੀ ਚੜ੍ਹਦੀ ਕਲਾ ਵਿਚ ਸੀ। ਦੂਰੋਂ ਨੇੜਿਓ ਸੰਗਤਾਂ ਪਾਸੋਂ ਗੁਰੂ ਦਰਬਾਰ ਵਿਚ ਆਈ ਮਾਇਆ ਦੀ ਯੋਗ ਵਰਤੋਂ ਕੀਤੀ ਜਾਂਦੀ ਸੀ। ਦਸਵੰਧ ਦੀ ਮਾਇਆ ਦੁਖੀਆਂ ਰੋਗੀਆਂ ਲੋੜਵੰਦਾਂ ਵਿਚ ਵੰਡਣੀ ਉਪਯੋਗੀ ਹੁੰਦੀ ਸੀ। ਇਸ ਪਿਛੇ ਗੁਰਬਾਣੀ ਦੀ ਭਾਵਨਾ ਸੀ:-

ਖਾਵਹਿ ਖਰਚਹਿ ਰਲਿ ਮਿਲਿ ਭਾਈ ॥
ਤੋਟਿ ਨ ਆਵੈ ਵਧਦੋ ਜਾਈ ॥ [ਪੰਨਾ ੧੮੬

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਕ ਵਾਰੀ ਕਾਲ ਪੈ ਗਿਆ। ਭੁੱਖ ਤੇ ਰੋਗ ਕਾਰਨ ਬਜ਼ਾਰ ਤੇ ਗਲੀਆਂ ਲੋਥਾਂ ਨਾਲ ਭਰੀਆਂ ਗਈਆਂ। 1597 ਵਿਚ ਆਪ ਜੀ ਨੇ ਦਸਵੰਧ ਦੀ ਕਾਫ਼ੀ ਰਕਮ ਗਰੀਬਾਂ ਵਿਚ ਵੰਡੀ, ਤਰਨ ਤਾਰਨ ਦੇ ਕੁਸ਼ਟੀ ਰਾਜ਼ੀ ਕੀਤੇ। ਮਾਤਾ ਗੰਗਾ ਜੀ ਆਪ ਜੋੜਿਆਂ ਦੀ ਸੇਵਾ ਕਰਦੇ ਰਹੇ।

'ਗੁਰਮਤ ਮਾਰਤੰਡ' ਅਨੁਸਾਰ ਧਰਮ ਦੀ ਕਮਾਈ ਵਿਚੋਂ ਦਸਵਾਂ ਹਿੱਸਾ ਕੌਮੀ ਕਾਰਜਾਂ ਲਈ ਅਰਪਨਾ ਪੰਥਿਕ ਰੀਤਿ ਹੈ। ਜੇ ਸਿਖ ਇਸ ਦੀ ਪਾਲਨਾ ਕਰਨ ਤਦ ਸਾਰੇ ਸ਼ੁੱਭ ਕੰਮ ਆਸਾਨੀ ਨਾਲ ਪੂਰੇ ਹੋ ਸਕਦੇ ਹਨ। ਰਹਤਨਾਮਾ ਭਾ. ਚੌਪਾ ਸਿੰਘ ਜੀ ਵਿਚ ਦਸਵੰਧ ਕਢਣ ਦੀ ਸੇਧ ਉਪਲਬਧ ਹੈ:-

'ਧਰਮ ਕਿਰਤ ਕੇ ਨਫ਼ੇ ਵਿਚੋ ਗੁਰੂ ਅਰਥ ਦਸਵੰਧ ਦੇਵੇ'

ਇਕ ਵਾਰੀ ਕੋਈ ਪ੍ਰੇਮੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਲਈ ਸ਼ਹਿਤ ਦਾ ਕੁੱਪਾ ਭਰ ਕੇ ਲਿਆਇਆ। ਰਸਤੇ ਵਿਚ ਭਾਈ ਕੱਟੂ ਨੇ ਮੰਗ ਕੀਤੀ ਪਰ ਉਸ ਨੇ ਸਿਖ ਦੇ ਮੂੰਹ ਵਿਚ ਨਾ ਪਾਇਆ। ਇਸ ਦਾ ਪ੍ਰਣਾਮ ਇਹ ਨਿਕਲਿਆ ਕਿ ਜਦੋਂ ਉਸ ਨੇ ਗੁਰੂ ਸਾਹਿਬ ਪਾਸ ਆ ਕੇ ਕੁੱਪਾ ਖੋਲਿਆ ਤਾਂ ਉਸ ਵਿਚ ਕੀੜੇ ਪਏ ਹੋਏ ਸਨ।

ਸੋ, ਇਹ ਗਲ ਸਦਾ ਲਈ ਯਾਦ ਰਖਣ ਵਾਲੀ ਹੈ :-

ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ॥
ਰਾਮਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ॥ [ਪੰ. ੪੪੪

ਸ਼ੁਰੂ ਸ਼ੁਰੂ ਵਿਚ ਦਸਵੰਧ ਕਢਣਾਕੁਛ ਔਖਾ ਲਗਦਾ ਹੈ ਪਰ ਜਦੋਂ ਲਗਾਤਾਰ ਆਦਤ ਬਣ ਜਾਂਦੀ ਹੈ, ਫਿਰ ਕੋਈ ਔਖ ਪ੍ਰਤੀਤ ਨਹੀਂ ਹੁੰਦੀ। ਦਸਵੰਧ ਕਢਣ ਨਾਲੋਂ ਵੀ ਦਸਵੰਧ ਦੀ ਯੋਗ ਵਰਤੋਂ ਕਰਨ ਦੀ ਸੋਝੀ ਹੋਣੀ ਬਹੁਤ ਜ਼ਰੂਰੀ ਹੈ।

ਕਈ ਪ੍ਰੇਮੀ ਜਦੋਂ ਗੁਰਧਾਮਾਂ ਦੀ ਯਾਤਰਾ ਤੇ ਦੂਰ ਦੁਰੇਡੇ ਜਾਂਦੇ ਹਨ

ਤਾਂ ਆਪਣਾ ਤੇ ਪਰਵਾਰ ਦਾ ਕਿਰਾਇਆ ਆਦਿ ਦਸਵੰਧ ਦੀ ਰਕਮ ਚੋਂ ਖਰਚਣ ਤੋਂ ਗੁਰੇਜ਼ ਨਹੀਂ ਕਰਦੇ। ਦਸਵੰਧ ਦੀ ਰਕਮ ਆਪਣੇ ਜਾਂ ਪਰਵਾਰ ਉਤੇ ਖਰਚਣੀ ਯੋਗ ਨਹੀਂ। ਹਾਂ, ਗੁਰਬਾਣੀ ਪ੍ਰਚਾਰ ਹਿਤ ਜਾਂ ਲੋੜਵੰਦ ਗਰੀਬਾਂ ਤੇ ਖਰਚ ਕੀਤੀ ਜਾ ਸਕਦੀ ਹੈ। ਦਸਵੰਧ ਦੀ ਰਕਮ ਕਿਸੇ ਪਰਉਪਕਾਰੀ ਸਤਿਪੁਰਸ਼ ਨੂੰ ਵੀ ਅਰਪਨ ਕੀਤੀ ਜਾ ਸਕਦੀ ਹੈ ਜੋ ਅਗੋਂ ਲੋੜਵੰਦਾਂ ਵਿਚ ਵੰਡਣ ਵਾਲਾ ਹੋਵੇ। ਪਰਮਾਤਮਾ ਸਾਰਿਆਂ ਵਿਚ ਵਸਦਾ ਹੈ ਪਰ ਹਰੇਕ ਜਗਿਆਸੂ ਨੂੰ ਆਪਣਾ ਧਰਮ ਪਿਆਰਾ ਹੁੰਦਾ ਹੈ, ਉਹ ਆਪਣੇ ਲੋੜਵੰਦ ਮਨ-ਮੇਲੀਆਂ ਦੀ ਭਲਾਈ ਲਈ ਦਸਵੰਧ ਵਾਲੀ ਮਾਇਆ ਖਰਚਣੀ ਪੁੰਨ ਕਰਮ ਸਮਝਦਾ ਹੈ। ਨਾਲ ਹੀ ਸਾਨੂੰ ਦਸਮੇਸ਼ ਪਿਤਾ ਜੀ ਦਾਨ ਦੇਣ ਬਾਰੇ ਸੇਧ ਵੀ ਬਖ਼ਸ਼ਦੇ ਹਨ:-

ਸੇਵ ਕਰੀ ਇਨਹੀ ਕੀ ਭਾਵਤ,<br>
ਔਰ ਕੀ ਸੇਵ ਸੁਹਾਤ ਨ ਜੀ ਕੋ ॥<br>
ਦਾਨ ਦਯੋ ਇਨ ਹੀ ਕਉ ਭਲੋ,<br>
ਅਰੁ ਆਨ ਕਉ ਦਾਨ ਨ ਲਾਗਤ ਨੀਕੋ ॥<br>
ਆਗੈ ਫਲੈ ਇਨ ਹੀ ਕਉ ਦਯੋ,<br>
ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥<br>
ਮੋ ਗ੍ਰਿਹਿ ਮੈ ਤਨ ਤੇ ਮਨ ਤੇ,<br>
ਸਿਰ ਲਉ ਧਨ ਹੈ ਸਭ ਹੀ ਇਨਹੀ ਕਉ ॥ [ਗਿਆਨ ਪ੍ਰਬੋਧ

ਭਾ. ਸ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਯ ਰਾਸਿ ੫, ਅਧਯਾਯ ੫੦ ਵਿਚ ਦਸਵੰਧ ਬਾਰੇ ਇਉਂ ਅੰਕਿਤ ਕੀਤਾ ਹੈ:-

ਜੋ ਮਮ ਸਿੱਖਨ ਕੇ ਮੁਖ ਪਰੈ ॥<br>
ਸੋ ਮੁਝ ਕੋ ਪਹੁਚੈ ਹਿਤ ਧਰੈ ॥

ਗੁਰੂ ਸਾਹਿਬਾਨ ਨੇ ਜਿਸ ਭਾਵਨਾ ਤੇ ਉਦੇਸ਼ ਲਈ ਦਸਵੰਧ ਦੀ ਰਹੁਰੀਤਿ ਚਲਾਈ, ਉਸ ਭਾਵਨਾ ਦੀ ਸੂਝ ਬੂਝ ਹਿਰਦੇ ਵਿਚ ਹੋਣੀ ਜ਼ਰੂਰੀ ਹੈ।

ਗੁਰਧਾਮਾਂ ਦੀ ਉਸਾਰੀ ਲਈ ਮਾਇਆ ਦੇਣੀ ਚੰਗੀ ਗਲ ਹੈ ਪਰ ਅਜਕਲ ਤਾਂ ਸੰਗਮਰਮਰੀ ਬਿਲਡਿੰਗਾਂ ਬਣਾਉਣ ਦਾ ਰਿਵਾਜ ਹੀ ਚਲ ਪਿਆ ਹੈ। ਬਿਲਡਿੰਗਾਂ ਪਕੀਆਂ ਬਣ ਰਹੀਆਂ ਹਨ ਪਰ ਸਿਖ ਕੱਚੇ ਹੋ ਰਹੇ ਹਨ। ਇਨ੍ਹਾਂ ਦੀ ਰਹਿਣੀ ਰਹਿਤ ਵੇਖੋ ਟੀ.ਵੀ. ਤੇ ਮਨੋਰੰਜਨ ਵਾਲੀਆਂ ਫਿਲਮਾਂ ਵੇਖਣੀਆਂ, ਇਹ ਕਿਥੋਂ ਦੀ ਸਿਖੀ ਹੈ? ਗੁਰਦੁਆਰਾ ਲਾਇਬ੍ਰੇਰੀਆਂ, ਡਿਸਪੈਂਸਰੀਆਂ ਜਾਂ ਹੋਰ ਗੁਰਮਤਿ ਲਿਟਰੇਚਰ ਲਈ ਦਸਵੰਧ ਦੀ ਮਾਇਆ ਦੇਣੀ ਸਫਲ ਹੈ। ਵੇਖੋ ਗੁਰੂ ਹਰਿ ਰਾਇ ਸਾਹਿਬ ਨੇ ਦਵਾਖ਼ਾਨਾ ਖੋਲਿਆ ਹੋਇਆ ਸੀ, ਦਾਰਾ ਸ਼ਿਕੋਹ ਨੂੰ ਇਲਾਜ ਲਈ

ਲੋੜੀਂਦੀ ਦਵਾਈ ਇਥੋਂ ਹੀ ਮਿਲੀ ਸੀ।

ਜਿਹੜੇ ਅਮੀਰ ਸਿਖ ਹਨ ਉਨ੍ਹਾਂ ਨੂੰ ਗੁਰਬਾਣੀ ਪਰਚਾਰ ਲਈ ਬਿਨਾ ਭੇਟਾ ਨਿਤਨੇਮ ਦੇ ਗੁਟਕੇ ਆਦਿ ਲੋੜਵੰਦ ਪ੍ਰੇਮੀਆਂ ਵਿਚ ਵੰਡਣੇ ਚਾਹੀਦੇ ਹਨ। ਦਾਨਿਆਂ ਨੇ ਇਕ ਪ੍ਰਬਲ ਭਾਵਨਾ ਬਣਾਈ ਹੋਈ ਹੈ:-

ਪਹਿਲੇ ਖੇਸ਼ ॥ ਪੀਛੇ ਦਰਵੇਸ਼

ਭਾਵ ਪਹਿਲਾਂ ਗਰੀਬ ਸਨਬੰਧੀ ਦੀ ਮਦਦ ਕਰੋ ਪਿਛੋਂ ਕਿਸੇ ਫ਼ਕੀਰ ਨੂੰ ਦਿਉ। ਇਸ ਵਿਸ਼ੇ ਤੇ ਇਤਿਹਾਸ ਵਿਚ ਕਈ ਸਾਖੀਆਂ ਉਪਲਬਧ ਹੋਣਗੀਆਂ ਪਰ ਸੌ ਗੱਲਾਂ ਨਾਲੋਂ ਇਕ ਗਲ ਸਦਾ ਚੇਤੇ ਰਖਣੀ ਜਰੂਰੀ ਹੈ:- ਗਰੀਬ ਦਾ ਮੂੰਹ, ਗੁਰੂ ਦੀ ਗੋਲਕ ਹੈ ।

ਸਨਾਤਨ ਧਰਮ ਅਨੁਸਾਰ ਜਦ ਕੋਈ ਬੰਦਾ ਪਾਪ ਕਰਦਾ ਸੀ ਤਾਂ ਉਸ ਨੂੰ ਡੰਨ ਲਾਇਆ ਜਾਂਦਾ ਸੀ। ਇਨ੍ਹਾਂ ਪੈਸਾ ਜਾਂ ਆਹ ਆਹ ਵਸਤੂ ਗ਼ਰੀਬਾਂ ਨੂੰ ਦਿਉ। ਡੰਨ ਤੋਂ ਲਫਜ਼ ਦਾਨ ਬਣ ਗਿਆ, ਹਿੰਦ ਵਾਸੀਆਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਸਮਝਾਉਣ ਲਈ ਗੁਰੂ ਸਾਹਿਬ ਨੇ 'ਦਾਨ' ਲਫਜ਼ ਵਰਤਿਆ ਹੈ। ਗੁਰਮਤਿ ਵਿਚ ਇਸ ਦਾ ਨਾਉਂ ਸੇਵਾ ਹੈ।

ਦਾਨ, ਇਕ ਅਮੀਰ ਬੰਦਾ ਗ਼ਰੀਬ ਨੂੰ ਦਿੰਦਾ ਹੈ ਜਿਸ ਨਾਲ ਦੇਣ ਵਾਲਾ ਦਾਤਾ ਬਣਦਾ ਹੈ ਅਤੇ ਲੈਣ ਵਾਲਾ ਮੰਗਤਾ। ਇਸ ਸੂਖ਼ਸ਼ਮ ਹੰਕਾਰ ਨੂੰ ਖ਼ਤਮ ਕਰਨ ਲਈ ਗੁਰੂ ਸਾਹਿਬ ਨੇ ਸ਼ਬਦ 'ਸੇਵਾ' ਮੁੱਖ ਰਖਿਆ ਹੈ। ਸੇਵਾ ਆਪ ਤੋਂ ਵੱਡੇ ਦੀ ਜਾਂ ਆਪਣੇ ਭਾਈ ਦੀ ਹੁੰਦੀ ਹੈ। ਪ੍ਰਤਖ ਤੌਰ ਤੇ ਬਿਰਲੇ ਨੇ ਜੋ ਮੰਦਰ ਬਣਾਏ ਹਨ ਅੰਦਰ ਮੂਰਤੀਆਂ ਹਿੰਦੂ ਅਵਤਾਰਾਂ ਦੀਆਂ ਹਨ, ਪੂਜਾ ਅਵਤਾਰਾਂ ਦੀ ਹੁੰਦੀ ਹੈ ਪਰ ਨਾਉਂ ਬਿਰਲਾ-ਮੰਦਰ ਹੈ। ਦੂਸਰੇ ਪਾਸੇ ਹਰਿਮੰਦਰ ਸਾਹਿਬ ਤੇ ਸੋਨਾ ਚੜਵਾਉਣ ਅਤੇ ਹੋਰ ਸੰਗਮਰਮਰ ਆਦਿ ਦਾ ਕੰਮ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ। ਪਰ ਦਰਸ਼ਨੀ ਡਿਊਢੀ ਤੇ ਜੋ ਇਬਾਰਤ ਲਿਖਵਾਈ ਹੈ, ਹਰੇਕ ਪ੍ਰੇਮੀ ਦੇ ਪੜ੍ਹਨ ਯੋਗ ਹੈ- "ਸ੍ਰੀ ਗੁਰੂ ਰਾਮ ਦਾਸ ਮਹਾਰਾਜ ਨੇ ਪਰਮ ਦਿਆਲੂ ਕਿਰਪਾਲੂ ਹੋ ਕਰ ਆਪਣਾ ਸਿਖ ਜਾਣ ਕੇ ਸੇਵਾ ਕਰਾਈ ਹਥੀਂ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ"। ਇਸ ਇਬਾਰਤ ਤੋਂ ਪਹਿਲਾਂ ਮੂਲ ਮੰਤਰ ਲਿਖਿਆ ਹੋਇਆ ਹੈ।

ਗੁਰੂ ਆਸ਼ੇ ਅਨੁਸਾਰ, ਲੋੜਵੰਦ, ਰੋਗੀ ਅਤੇ ਨਿਆਸਰੇ ਦੀ ਸੇਵਾ ਅਜਕਲ ਪੰਥ ਵਿਚ ਦੇਖਣ ਨੂੰ ਘਟ ਮਿਲਦੀ ਹੈ। ਜੇ ਸਾਰੇ ਸਿਖ ਦਸਵੰਧ ਕੱਢ ਕੇ ਸਹੀ ਵਰਤੋਂ ਕਰਨ ਤਾਂ 1984 ਦੇ ਪੀੜਤਾਂ ਲਈ ਮਨੁੱਖਤਾ ਦਾ ਘਾਣ ਕਰਨ ਵਾਲੀ ਸਰਕਾਰ ਤੋਂ ਭੀਖ ਮੰਗਣ ਦੀ ਕੋਈ ਲੋੜ ਹੀ ਨਹੀਂ।



# ਸ਼ਰਾਬ ਨੋਸ਼ੀ ਦੀ ਮਨਾਹੀ

ਦੁਰਮਤਿ ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ, ਨਾਨਕ, ਸਚੁ ਅਮਲੀ ॥ [ਪੰਨਾ ੩੯੯

ਸ਼ਰਾਬ ਅਰਬੀ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ- ਪੀਣ ਵਾਲੀ ਚੀਜ਼। ਫ਼ਾਰਸੀ ਵਿਚ ਇਸ ਦੇ ਅਰਥ-'ਸ਼ਰਾਰਤ ਦਾ ਪਾਣੀ' ਹਨ। ਸੰਸਕ੍ਰਿਤ ਤੇ ਹਿੰਦੀ ਵਾਲੇ ਇਸ ਨੂੰ ਸੁਰਾ, ਸੋਮ-ਰਸ ਤੇ ਮਦਰਾ ਕਹਿੰਦੇ ਹਨ। ਸ਼ਰਾਬੀ ਲੋਕ ਇਸ ਨੂੰ 'ਪੰਜ ਰਤਨੀ' ਦਾ ਨਾਂ ਦਿੰਦੇ ਹਨ। ਹਿੰਦੂ ਸਮਾਜ, ਸਾਕਤ ਅਥਵਾ ਵਾਮ ਮਤ ਵਿਚ ਮਦ, ਮਾਸ ਤੇ ਮੈਥਨ ਦੀ ਖੁਲ੍ਹ ਹੈ। ਦੇਵਤਿਆਂ ਦਾ ਸਮੁੰਦਰ ਰਿੜਕਨਾ ਤੇ 14 ਰਤਨਾਂ ਚੋਂ ਸ਼ਰਾਬ ਨੂੰ ਇਕ ਰਤਨ ਗਿਣਨਾ ਇਹ ਮਿਥ ਵੀ ਪ੍ਰਚਲਤ ਹੈ। ਬਾਈਬਲ ਵਿਚ ਖ਼ੁਦਾ ਨੂੰ ਸ਼ਰਾਬ ਦੀ ਭੇਟਾ ਕਰਨ ਦਾ ਜ਼ਿਕਰ ਹੈ। ਇਸਲਾਮ ਮਤ ਵਾਲੇ ਆਖਦੇ ਹਨ 'ਜੋ ਮੋਮਨ ਹੋਵੇਗਾ ਉਸ ਨੂੰ ਬਹਿਸ਼ਤ ਵਿਚ ਸ਼ਰਾਬ ਤੇ ਹੂਰਾਂ ਮਿਲਣਗੀਆਂ, ਜੋਗੀ ਤੇ ਸਿੱਧ ਸਮਾਧੀਆਂ ਲਾਉਣ ਲਈ ਸ਼ਰਾਬ ਦਾ ਸੇਵਨ ਕਰਦੇ ਹਨ ਪਰ ਇਸ ਤੋਂ ਜੋ ਬਿਆਧੀਆਂ ਤੇ ਉਪਾਧੀਆਂ ਉਠਦੀਆਂ ਹਨ ਉਹ ਕਿਸੇ ਤੋਂ ਭੁੱਲੀਆਂ ਹੋਈਆਂ ਨਹੀਂ। ਜਿਨ੍ਹਾਂ ਧਰਮਾਂ ਵਿਚ ਸ਼ਰਾਬ ਦੀ ਮਨਾਹੀ ਨਹੀਂ ਉਨ੍ਹਾਂ ਦੇ ਅਨੁਆਈਆਂ ਨੂੰ ਗੁਰਮਤਿ ਆਦੇਸ਼ ਤੋਂ ਜਾਣੂੰ ਕਰਾਉਣ ਦੀ ਲੋੜ ਨਹੀਂ। ਪਰ ਸਿੱਖ ਧਰਮ ਦੇ ਸੰਚਾਲਕਾਂ ਨੇ ਇਸ ਦੇ ਸੇਵਨ ਤੋਂ ਵਰਜਿਆ ਹੈ। ਇਸ ਲਈ ਉਨ੍ਹਾਂ ਲਈ ਸ਼ਰਾਬ ਪੀਣਾ ਤੇ ਪਿਲਾਉਣਾ ਇਕ ਵੱਡਾ ਪਾਪ ਕਰਮ ਹੈ। ਇਕ ਪਾਸੇ ਗੁਰਦੁਆਰਾ ਐਕਟ ਦੇ ਅਧੀਨ ਕਿਸੇ ਸਿੱਖ ਸ਼ਰਾਬੀ ਨੂੰ ਗੁਰਦੁਆਰਾ ਚੋਣਾਂ ਵਿਚ ਵੋਟਰ ਬਣਨ ਦਾ ਅਧਿਕਾਰ ਹੀ ਨਹੀਂ ਹੈ। ਪਰ ਦੂਜੇ ਪਾਸੇ ਸਿੱਖਾਂ ਦੇ ਆਗੂਆਂ ਦੇ ਅਮਲੀ ਜੀਵਨ ਵੱਲ ਝਾਤ ਮਾਰੀਏ ਤਾਂ ਇਹ ਗੱਲ ਲਿਖਦਿਆਂ ਵੀ ਸ਼ਰਮ ਨਾਲ ਸਿਰ ਨੀਵਾਂ ਹੁੰਦਾ ਹੈ ਕਿ ਅੱਜ ਲੀਡਰਾਂ ਦੀ ਬਹੁ-ਗਿਣਤੀ ਇਸ ਨੀਚ-ਨਸ਼ੇ ਨਾਲ ਲਿੱਬੜੀ ਹੋਈ ਹੈ। ਚੱਤਰ ਤੇ ਚਾਲਾਕ ਲੋਕ ਦਵਾਈ ਦਾ ਬਹਾਨਾ ਬਣਾ ਕੇ ਸ਼ਰਾਬ ਪੀਣ ਦਾ ਉਪਦੇਸ਼ ਦੇ ਕੇ ਦੂਜਿਆਂ ਨੂੰ ਬੁਧੂ ਬਣਾਉਂਦੇ ਹਨ। ਝੂਠੀ ਸ਼ਰਾਬ ਦਾ ਨਸ਼ਾ ਉਤਰ ਜਾਂਦਾ ਹੈ ਪਰ ਸੱਚ ਰੂਪ ਸ਼ਰਾਬ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ- 'ਸਚੁ ਸਰਾ ਗੁੜ ਬਾਹਰਾ, ਜਿਸੁ ਵਿਚਿ ਸਚਾ ਨਾਉ' (ਪੰਨਾ ੧੫) ਇਸ ਦੇ ਪੀਣ ਨਾਲ ਸਦਾ ਮਸਤੀ ਚੜੀ ਰਹਿੰਦੀ ਹੈ। ਇਹ ਸ਼ਰਾਬ

ਗੁਰੂ ਦੇ ਮਿਲਾਪ ਮਗਰੋਂ ਪੀਣੀ ਨਸੀਬ ਹੁੰਦੀ ਹੈ। ਇਸ ਨਾਲ ਜੀਵਤ ਭਾਵ ਤੋਂ ਮਰਨ ਦੀ ਭੀ ਜਾਚ ਆ ਜਾਂਦੀ ਹੈ।

ਜੇ ਸ਼ਰਾਬ ਦੀ ਵਰਤੋਂ ਦਾ ਸਰਵੇਖਣ ਕਰੀਏ ਤਾਂ ਬਚਿਆਂ ਦੇ ਜਨਮ ਉਤੇ, ਰਿੰਗ ਸੀਰੋਮਨੀਆਂ ਸਮੇਂ, ਵਿਆਹ-ਸ਼ਾਦੀਆਂ ਦੇ ਮੌਕਿਆਂ, ਬੁੱਢੇ ਮਰਨਿਆਂ, ਅਤੇ ਹੋਰ ਸਮਾਜਕ ਪ੍ਰੋਗਰਾਮਾਂ ਤੇ ਅਮੀਰਾਂ ਦੀਆਂ ਕੋਠੀਆਂ ਦੇ ਉਦਘਾਟਨਾਂ, ਗਰੀਬ ਘਰਾਣਿਆਂ ਵਿਚ, ਹੋਟਲਾਂ ਤੇ ਜੰਜ-ਘਰਾਂ ਵਿਚ ਸ਼ਰਾਬ ਤੇ ਮਾਸ ਦਾ ਖੁਲ੍ਹ ਕੇ ਸੇਵਨ ਕੀਤਾ ਜਾਂਦਾ ਹੈ। ਨਾਚਾਰਾਂ ਤੇ ਗਾਣਿਆਂ ਦੀ ਗਹਿਮਾ-ਗਹਿਮੀ ਵਾਲਾ ਮਾਹੌਲ ਮਾਨੋ ਸੋਸ਼ਿਲ ਡਰਿੰਕ ਕਰਨ ਵਾਲੀ ਪਾਰਟੀ ਵਿਚ ਸ਼ਾਮਲ ਹੋਣ ਵਾਲਿਆਂ ਦਾ ਸੁਆਗਤ ਕਰ ਰਹੀ ਹੋਵੇ। ਭੰਗੜਾ ਪਾਉਣ ਵਾਲੇ ਮਨੁੱਖ ਸਿਖੀ ਕਦਰਾਂ ਕੀਮਤਾਂ ਦੀ ਕੋਈ ਪਰਵਾਹ ਨਹੀਂ ਕਰਦੇ। ਉਹ ਸ਼ਰਾਬ ਪੀਣੀ ਇਕ ਸ਼ੁਗਲ ਸਮਝਦੇ ਹਨ। ਸ਼ਰਾਬ ਵਿਚ ਗੁੱਟ ਹੋਏ ਲੋਕਾਂ ਦੇ ਇਕੱਠ ਵਿਚ ਕਈ ਅਜਿਹੇ ਮਨੁੱਖ ਵੇਖਣ ਨੂੰ ਮਿਲਦੇ ਹਨ ਜਿਨ੍ਹਾਂ ਦਾ ਪਹਿਰਾਵਾ ਗੁਰਸਿਖੀ ਵਾਲਾ ਹੁੰਦਾ ਹੈ ਪਰ ਜਦੋਂ ਪਰਖ ਦੀ ਕਸਵਟੀ ਤੇ ਲਾਈਏ ਤਾਂ ਸਾਰਾ ਪਾਜ ਖੁਲ੍ਹ ਜਾਂਦਾ ਹੈ:-

ਜੇ ਸਾਥਿ ਰਖੀਐ, ਦੀਜੈ ਰਲਾਇ ॥
ਜਾ ਪਰਖੀਐ, ਖੋਟਾ ਹੋਇ ਜਾਇ ॥੨॥ [ਪੰਨਾ ੬੬੨

ਪੰਜਾਬੀ ਦਾ ਪ੍ਰਸਿਧ ਅਖਾਣ ਹੈ:-

ਜਿਸ ਘਰ ਸ਼ਰਾਬ ਉਸ ਦਾ ਖਾਨਾ ਖ਼ਰਾਬ।

ਪਰ ਇਸ ਦੀ ਨਿਘ ਲੈਣ ਤੋਂ ਪਰੇ ਫਿਰ ਵੀ ਕੋਈ ਨਹੀਂ ਹਟਦਾ। ਅਸਲ ਵਿਚ ਬਹੁਤੇ ਜੀਵ ਇਕ ਦੂਜੇ ਨੂੰ ਵੇਖ ਕੇ ਮਾਇਆ ਦੀ ਧਾਤਰਬਾਜ਼ੀ ਵਿਚ ਪਲਚ ਰਹੇ ਦਿਖਾਈ ਦਿੰਦੇ ਹਨ। ਗੁਰਬਾਣੀ ਇਸ ਵੀਚਾਰ ਬਾਰੇ ਇਉਂ ਪੁਸ਼ਟੀ ਕਰਦੀ ਹੈ:-

ੳ) ਦੇਖਾ ਦੇਖੀ ਸਭ ਕਰੇ, ਮਨਮੁਖਿ ਬੂਝ ਨ ਪਾਇ ॥ [ਪੰ. ੨੮
ਅ) ਧਾਤੁਰ ਬਾਜੀ ਪਲਚਿ ਰਹੇ, ਨਾ ਉਰਵਾਰੁ ਨ ਪਾਰੁ ॥ [ਪੰ. ੨੯

ਅੰਮ੍ਰਿਤ ਦੇ ਵਾਪਾਰੀਆਂ ਨੂੰ ਅਜਿਹਾ ਵਾਤਾਵਰਨ ਚੰਗਾ ਨਹੀਂ ਲਗਦਾ। ਖੰਡੇ ਦਾ ਅੰਮ੍ਰਿਤ ਛਕਾਉਣ ਵੇਲੇ ਪੰਜ ਪਿਆਰੇ ਹਰ ਪ੍ਰਕਾਰ ਦੇ ਨਸ਼ਿਆਂ ਦਾ ਸੇਵਨ ਨਾ ਕਰਨ ਦਾ ਉਪਦੇਸ਼ ਦਿੰਦੇ ਹਨ ਪਰ ਕਈ ਮਨਮਤੀਏ ਸਿਖ ਸ਼ਰਾਬੀ ਦੋਸਤਾਂ ਯਾਰਾਂ ਦੀ ਕੁਸੰਗਤ ਤੋਂ ਪ੍ਰੇਰਤ ਹੋ ਕੇ ਸ਼ਰਾਬ ਪੀਣ ਦੇ ਆਦੀ ਬਣ ਜਾਂਦੇ ਹਨ। ਉਨ੍ਹਾਂ ਨੂੰ ਬੇਸ਼ਕ ਕਿਤਨਾ ਮੰਨ੍ਹਾ ਕਰੀ ਜਾਓ, ਓਹ ਆਪਣੇ ਹਮ ਪਿਆਲਿਆਂ ਦਾ ਸਾਥ ਛੱਡਣ ਲਈ ਤਿਆਰ ਨਹੀਂ ਹੁੰਦੇ। ਕਈ ਵਾਰੀ ਬਹਿਸ ਕਰਦੇ ਆਖਣ ਲਗ ਜਾਂਦੇ

ਹਨ- ਜੀ ! ਜਿਸ ਸਿਰਜਣਹਾਰ ਨੇ ਸ੍ਰਿਸ਼ਟੀ ਸਾਜੀ ਹੈ, ਹੋਰ ਪਦਾਰਥ ਬਣਾਏ ਹਨ, ਸ਼ਰਾਬ ਵੀ ਤਾਂ ਉਸੇ ਰਬ ਦੀ ਬਣਾਈ ਹੋਈ ਹੈ। ਜੇ ਸ਼ਰਾਬ ਮਾੜੀ ਹੁੰਦੀ ਤਾਂ ਰਬ ਬਣਾਂਦਾ ਹੀ ਕਿਉਂ?

ਫਿਰ, ਸੰਸਾਰ ਵਿਚ ਸਭ ਕੁਝ ਚੰਗਾ ਵੀ ਨਹੀਂ ਤੇ ਮੰਦਾ ਵੀ ਨਹੀਂ, ਇਹ ਆਪੋ ਆਪਣੀ ਸੋਚ ਹੈ। ਚੰਗਿਆਈ ਤੇ ਬੁਰਿਆਈ, ਗੁਣ ਤੇ ਅਵਗੁਣ ਹਰ ਮਨੁੱਖ ਅੰਦਰ ਮੌਜੂਦ ਹਨ ਪਰ ਗੁਰਬਾਣੀ ਰਾਹੀਂ ਸਿਖ ਅੰਦਰ ਜੋ ਗੁਰਮਤਿ ਗਿਆਨ ਪ੍ਰਵੇਸ਼ ਹੁੰਦਾ ਹੈ, ਉਸਨੂੰ ਇਹ ਸੋਝੀ ਹੁੰਦੀ ਹੈ:

ੳ) ਊਤਮ ਸੰਗਤਿ ਊਤਮੁ ਹੋਵੈ ॥
ਗੁਣ ਕਉ ਧਾਵੈ ਅਵਗਣ ਧੋਵੈ ॥ [ਪੰਨਾ ੪੧੪

ਅ) ਕਬੀਰ, ਮਨ ਪੰਖੀ ਭਇਓ, ਉਡਿ ਉਡਿ ਦਹਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ॥੮੬॥ [ਪੰਨਾ ੧੩੬੯

ਸਮਾਜਿਕ ਤੇ ਧਾਰਮਿਕ ਤੌਰ ਤੇ ਵੀਚਾਰੀਏ ਤਾਂ ਸ਼ਰਾਬ ਇਕ ਅਜਿਹਾ ਕੁ-ਰੱਸ ਹੈ ਜੋ ਮਨੁੱਖ ਨੂੰ ਵਿਸ਼ੇ-ਵਿਕਾਰਾਂ ਦੀ ਗਾਰ ਵਿਚੋਂ ਬਾਹਰ ਨਿਕਲਣ ਹੀ ਨਹੀਂ ਦਿੰਦਾ। ਜਿਸ ਕਾਰਨ ਪ੍ਰਭੂ-ਮਿਲਾਪ ਦੇ ਮਾਰਗ ਵਿਚ ਸਦਾ ਲਈ ਅੜਿਕਾ ਬਣਿਆ ਰਹਿੰਦਾ ਹੈ।

ਕਈ ਮਨਚਲੇ ਬਾਈਬਲ ਵਿਚੋਂ ਇਕ ਕਹਾਣੀ ਦਾ ਜ਼ਿਕਰ ਕਰਦੇ ਹੋਏ ਇਉਂ ਕਹਿੰਦੇ ਹਨ ਕਿ ਜਦ ਹਜ਼ਰਤ ਈਸਾ ਆਪਣੇ ਗਿਆਰਾਂ ਸਾਥੀਆਂ ਨਾਲ ਆਖਰੀ ਸ਼ਬਾਬ ਦਾ ਖਾਣਾ ਖਾ ਰਹੇ ਸਨ ਤਾਂ ਸ਼ਰਾਬ ਥੁੜ ਗਈ, ਹਜ਼ਰਤ ਨੇ ਪਾਣੀ ਵਿਚ ਆਪਣੀ ਅੰਗਲ ਘੁਮਾਈ ਤਾਂ ਉਸ ਪਾਣੀ ਦੀ ਸ਼ਰਾਬ ਬਣ ਗਈ। ਤੁਸੀਂ ਸੋਚੋ, ਜਿਸ ਨਾਲ ਈਸਾਈ ਕੌਮ ਦੇ ਪੈਗੰਬਰ ਦਾ ਨਾਮ ਜੁੜਿਆ ਹੋਇਆ ਹੈ, ਓਹ ਸ਼ਰਾਬ ਖ਼ਰਾਬ ਕਿਵੇਂ ਹੋਈ? ਨਾਲ ਹੀ ਇਕ ਹੋਰ ਟੋਟਕਾ ਛਡ ਦਿੰਦੇ ਹਨ- ਲੋੜ ਤੋਂ ਵਧ ਹਰੇਕ ਚੀਜ਼ ਦੀ ਵਰਤੋਂ ਨੁਕਸਾਨ ਦੇਹ ਹੈ, ਚਾਹੇ ਰੋਟੀ ਖਾਓ, ਫਲ-ਫਰੂਟ ਖਾਓ, ਲੋੜੋਂ ਵਧ ਬੋਲੋ ਜਾਂ ਲੋੜੋਂ ਵਧ ਚੁੱਪ ਰਹਹੁ। ਸ਼ਰਾਬ ਪੀਣ ਦੀ ਵੀ ਅਜਿਹੀ ਬਿਵਸਥਾ ਹੈ। ਸ਼ਰਾਬ ਜਿਨ੍ਹਾਂ ਚੀਜ਼ਾਂ ਤੋਂ ਬਣਦੀ ਹੈ ਓਹ ਮਾੜੀਆਂ ਨਹੀਂ। ਕੀ ਗੁੜ ਵਿਚ ਕੋਈ ਦੋਸ਼ ਹੈ? ਕੀ ਕਿਕਰ ਦੀ ਦਾਤਣ ਲੋਕੀ ਨਹੀਂ ਕਰਦੇ? ਫਿਰ ਇਸ ਵਿਚ ਕੀ ਔਗੁਣ ਹੋਇਆ? ਮਹੂਆ, ਫਲ, ਖਜੂਰਾਂ, ਦਾਖਾਂ, ਮੁੱਨਕਾ ਸਾਰੇ ਲੋਕ ਵਰਤਦੇ ਹਨ। ਕੀ ਅੰਗੂਰ ਵਿਚ ਕੋਈ ਦੋਸ਼ ਹੈ ਤਾਂ ਦਸੋ। ਫਿਰ ਹਸਦੇ ਹਸਦੇ ਆਖਦੇ ਹਨ ਭਾਈ ! ਸ਼ਰਾਬ ਵਡੀ ਅੰਗ-ਪਾਲ ਹੈ, ਇਕ ਵਾਰੀ ਇਹ ਜਿਸ ਦੇ ਮੂੰਹ ਲਗ ਜਾਵੇ ਫਿਰ ਜੀਵਨ ਭਰ ਉਸਦਾ ਸਾਥ ਨਹੀਂ ਛਡਦੀ। ਇਸ ਦੀ ਮਹਿਕ ਸਦਾ ਉਸ ਦੇ ਮੂੰਹ ਚੋਂ ਆਉਂਦੀ ਰਹਿੰਦੀ ਹੈ।

ਇਸੇ ਤਰ੍ਹਾਂ ਫਲ ਜਾਂ ਹੋਰ ਵਸਤਾਂ ਜੋ ਸ਼ਰਾਬ ਵਿਚ ਪੈਂਦੀਆਂ ਹਨ, ਉਹ ਮਾੜੀਆਂ ਨਹੀਂ, ਆਪਣੇ ਅਸਲ ਰੂਪ ਵਿਚ ਠੀਕ ਹਨ। ਜਦੋਂ ਰਸ ਗੁੜ ਆਦਿ ਦਾ ਸਾੜਾ, ਉਹ ਪਾਤਰ ਜਿਸ ਵਿਚ ਲਾਹਣ ਪਾ ਕੇ ਸ਼ਰਾਬ ਕਢੀਦੀ ਹੈ, ਉਹ ਨਸ਼ੀਲੀ ਬਣ ਜਾਂਦੀ ਹੈ, ਇਸ ਲਈ ਹਾਨੀਕਾਰਕ ਹੁੰਦੀ ਹੈ। ਅਜਿਹੀਆਂ ਥੋਥੀਆਂ ਦਲੀਲਾਂ ਗਿਆਨਵਾਨਾ ਦਾ ਘਰ ਪੂਰਾ ਨਹੀਂ ਕਰ ਸਕਦੀਆਂ ਹਨ। ਤੁਸੀਂ ਈਸਾਈ ਹੋ ਕਿ ਸਿਖ ਹੋ? ਗੁਰੂ ਪੰਥ ਦੇ ਫਿਰ ਨਿਰੁਤਰ ਹੋ ਕੇ ਚੁਪ ਕਰ ਜਾਂਦੇ ਹਨ।

ਜਨਮ ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਹਿਰੀ ਤੇ ਪਹਾੜੀ ਜੀਵਾਂ ਨੂੰ ਧਰਮ ਦੇ ਸੁਮਾਰਗ ਉਤੇ ਪਾਉਂਦੇ ਹੋਏ ਅਲਮੋੜੇ ਤੋਂ ਲੰਘ ਕੇ ਨੈਨੀਤਾਲ ਦੇ ਇਲਾਕੇ ਵਿਚ ਗਏ। ਜਿਥੇ ਜੋਗੀਆਂ ਦਾ ਪ੍ਰਸਿਧ ਸਥਾਨ ਹੈ ਪਹੁੰਚੇ ਤਾਂ ਜੋਗੀ ਬਾਬਾ ਜੀ ਦੇ ਪਾਸ ਆ ਇਕੱਠੇ ਹੋਏ। ਡੰਗਰ ਨਾਥ ਨੇ ਇਕ ਪਿਆਲਾ ਸ਼ਰਾਬ ਦਾ ਭਰ ਕੇ ਬਾਬਾ ਜੀ ਵਲ ਕੀਤਾ ਤੇ ਆਖਿਆ ਇਸ ਦੇ ਪੀਣ ਨਾਲ ਬ੍ਰਿਤੀ ਜੁੜ ਜਾਂਦੀ ਹੈ ਤਾਂ ਗੁਰੂ ਬਾਬਾ ਜੀ ਨੇ ਕਹਿਆ:-

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ,
ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ ॥
ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥ [ਪੰਨਾ ੩੬੦

ਗੁੜ, ਮਹੂਏ ਦੇ ਫਲ, ਕਿਕਰ ਦੇ ਸੱਕ (ਛਿਲਕੇ) ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ ਇਹ ਫੋਕੀ ਸ਼ਰਾਬ ਮਨੁੱਖ ਦੀ ਮਤਿ ਮਾਰ ਦਿੰਦੀ ਹੈ। ਇਹਨਾਂ ਵਸਤਾਂ ਦੀ ਥਾਂ ਗੁਰੂ ਦਾ ਗਿਆਨ, ਪ੍ਰਭੂ ਚਰਨਾ ਵਿਚ ਸੁਰਤਿ ਜੋੜਨੀ ਅਤੇ ਸ਼ੁੱਭ ਕਰਣੀ ਵਾਲੀ ਸਮਗ੍ਰੀ ਇਕੱਠੀ ਕਰ ਕੇ ਇਹ ਪੂਰਾ ਤੇ ਸੱਚਾ ਪਿਆਲਾ ਸ਼ਰਾਬ ਦਾ ਉਸ ਜਗਿਆਸੂ ਨੂੰ ਸਹਿਜੇ ਹੀ ਪ੍ਰਾਪਤ ਹੁੰਦਾ ਹੈ ਜਿਸ ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ। ਜਿਹੜਾ ਨਾਮ-ਅੰਮ੍ਰਿਤ ਦਾ ਵਪਾਰੀ ਹੁੰਦਾ ਹੈ, ਉਹ ਫੋਕੀ ਸ਼ਰਾਬ ਨੂੰ ਉਕਾ ਹੀ ਪਿਆਰ ਨਹੀਂ ਕਰਦਾ ਕਿਉਂਕਿ ਸ਼ਰਾਬ ਕੁ-ਰਹਤ ਵਿੱਚ ਸ਼ਾਮਲ ਹੈ।

## ਸ਼ਰਾਬ ਵਿਰੋਧੀਆਂ ਦੀਆਂ ਪੁੱਛਾਂ- ਦੁਨੀਆ ਦੇ ਲੋਕੋ! ਦਸੋ?

1. ਕੀ ਤੁਸਾਂ ਕਿਸੇ ਸ਼ਰਾਬੀ ਨੂੰ ਸਾਰੀ ਉਮਰ ਆਰੋਗ ਰਹਿੰਦੇ ਵੇਖਿਆ ਹੈ?
2. ਜਿਹੜਾ ਜੀਵ ਸ਼ਰਾਬ ਨੂੰ ਸ੍ਰੇਸ਼ਟ ਵਸਤੂ ਦਸਦਾ ਹੈ, ਉਸ ਤੋਂ

ਪੁਛੋ ਕਿ ਇਸ ਨੂੰ ਪੀਣ ਮਗਰੋਂ ਥੋੜੇ ਚਿਰ ਬਾਅਦ ਹੀ ਉਸ ਦਾ ਦਿਲ ਕਿਉਂ ਖੁਸਣ ਲਗ ਜਾਂਦਾ ਹੈ? ਉਹ ਸ਼ਰਾਬ ਦਾ ਤੋਟਾ ਕਿਉਂ ਮਹਿਸੂਸ ਕਰਦਾ ਹੈ?

3. ਸ਼ਰਾਬ ਪੀਣ ਵਾਲਾ ਸਵੇਰੇ ਜਾਗਦੇ ਸਾਰ ਹੀ ਠੰਡੀ ਲੱਸੀ ਕਿਉਂ ਮੰਗਦਾ ਹੈ?
4. ਸ਼ਰਾਬੀ ਜਦੋਂ ਕਿਸੇ ਜੁਆਰੀਏ ਦੀ ਸੰਗਤ ਕਰਦਾ ਹੈ ਤਾਂ ਉਸ ਨੂੰ ਜੂਆ ਖੇਡਣ ਦੀ ਆਦਤ ਪੈ ਜਾਂਦੀ ਹੈ। ਜੁਆਰੀਆ, ਪਹਿਲਾਂ ਖੁੱਸ਼ ਕਰਨ ਲਈ ਜਿਤਾਉਂਦਾ ਹੈ। ਜੁਆਰੀਆਂ ਇਸ ਖੁਸ਼ੀ ਵਿਚ ਕਈ ਨਾਰੀਆਂ ਨਾਲ ਵੀ ਯਾਰੀਆਂ ਪਾਂਦਾ ਹੈ। ਜਦੋਂ ਸ਼ਰਾਬੀ ਦੇ ਹਾਰਨ ਦੀ ਵਾਰੀ ਆਉਂਦੀ ਹੈ ਤਾਂ ਇਥੋਂ ਤੱਕ ਨੌਬਤ ਪਹੁੰਚ ਜਾਂਦੀ ਹੈ ਕਿ ਉਹ ਆਪਣਾ ਗਹਿਣਾ ਗੱਟਾ ਅਤੇ ਜਾਇਦਾਦ ਆਦਿ ਜੋ ਕਿਸੇ ਪਾਸ ਗਿਰਵੀ ਰਖਣੀ ਪਵੇ ਤਾਂ ਵੀ ਰਖ ਕੇ ਆਪਣਾ ਝਸ ਪੂਰਾ ਕਰਨੋਂ ਵੀ ਸੰਕੋਚ ਨਹੀਂ ਕਰਦਾ।
5. ਸ਼ਰਾਬੀ ਆਪਣੀ ਇਸਤਰੀ ਨੂੰ ਵੀ ਮਾਰੇ ਕੁਟੇ ਬਿਨਾ ਨਹੀਂ ਰਹਿ ਸਕਦਾ ਕਿਉਂਕਿ ਉਸ ਦਾ ਸੁਭਾਅ ਚਿੜਚਿੜਾ ਜਿਹਾ ਬਣ ਜਾਂਦਾ ਹੈ।
6. ਸ਼ਰਾਬੀ ਲੜਾਈ ਕਰਨੋਂ ਪਿਛੇ ਨਹੀਂ ਹਟਦਾ। ਕਈ ਵਾਰੀ ਅਜਿਹਾ ਜੁਰਮ ਕਰ ਲੈਂਦਾ ਹੈ ਜਿਸ ਨਾਲ ਉਸ ਨੂੰ ਜੀਵਨ ਭਰ ਹਵਾਲਾਤਾਂ ਤੇ ਜੇਲਾਂ ਦਾ ਮੂੰਹ ਵੇਖਣਾ ਪੈਂਦਾ ਹੈ।
7. ਤੱਤ ਇਹ ਹੈ ਕਿ ਪਹਿਲਾਂ ਮਨੁੱਖ ਸੁਆਦ ਲਈ ਸ਼ਰਾਬ ਪੀਂਦਾ ਹੈ ਫਿਰ ਇਹੋ ਸ਼ਰਾਬ ਦਾ ਨਸ਼ਾ ਆਦਮੀ ਨੂੰ ਪੀਂਦਾ ਹੈ।

ਗਲ ਕੀ ਜੋ ਦੁਰਦਸ਼ਾ ਸ਼ਰਾਬੀਏ ਦੀ ਹੁੰਦੀ ਹੈ, ਉਸ ਦਾ ਪੂਰਾ ਬਿਆਨ ਕੀਤਿਆਂ ਦਿਲ ਕੰਬਦਾ ਹੈ।

ਸ਼ਰਾਬੀਆਂ ਦੀਆਂ ਹੱਡ-ਬੀਤੀਆਂ ਦਾ ਵਰਣਨ ਕੀਤਾ ਜਾਏ ਤਾਂ ਇਕ ਨਵੇਕਲੀ ਪੁਸਤਕ ਲਿਖੀ ਜਾ ਸਕਦੀ ਹੈ। ਸ਼ਰਾਬ ਬਾਰੇ ਇਕ ਲਤੀਫ਼ਾ ਇਉਂ ਸੁਣਿਆ ਹੈ ਕਿ ਇਕ ਦਿਨ ਅਕਬਰ ਬਾਦਸ਼ਾਹ ਦਾ ਵਜੀਰ ਬੀਰਬਲ ਕਿਤੇ ਬਾਹਰੋਂ ਆਇਆ ਸੀ ਤਾਂ ਅਚਾਨਕ ਹੀ ਬਾਦਸ਼ਾਹ ਦੀ ਸਵਾਰੀ ਆ ਗਈ। ਬੀਰਬਲ ਨੇ ਖੜੇ ਹੋ ਕੇ ਬਾਦਸ਼ਾਹ ਨੂੰ ਸਲਾਮ ਕੀਤੀ। ਬਾਦਸ਼ਾਹ ਨੇ ਪੁਛਿਆ, ਬੀਰਬਲ ! ਤੇਰੀ ਕਛ ਵਿਚ ਕੀ ਹੈ? ਤਾਂ ਬੀਰਬਲ ਨੇ ਵਿਅੰਗ ਰੂਪ ਵਿਚ ਉਤਰ ਦਿਤਾ, ਤੋਤਾ, ਸ਼ੇਰ, ਹਾਥੀ, ਖੋਤਾ। ਬਾਦਸ਼ਾਹ ਇਹ ਗਲ ਸੁਣ ਕੇ ਬੜਾ ਹੈਰਾਨ ਹੋਇਆ ਤੇ

ਆਖਿਆ, ਬੀਰਬਲ ! ਤੇਰੀ ਕਛ ਵਿਚ ਇਤਨੀਆਂ ਚੀਜ਼ਾਂ ਕਿਵੇਂ ਆ ਸਕਦੀਆਂ ਹਨ? ਮੈਨੂੰ ਵਿਖਾ। ਬੀਰਬਲ ਨੇ ਨਾਟਕੀ ਢੰਗ ਨਾਲ ਆਪਣੀ ਕਛ ਵਿਚੋਂ ਸ਼ਰਾਬ ਦੀ ਬੋਤਲ ਕਢ ਕੇ ਬਾਦਸ਼ਾਹ ਦੇ ਸਾਹਮਣੇ ਰਖੀ ਤੇ ਵਿਆਖਿਆ ਕਰਨ ਲਗ ਗਿਆ। ਬਾਦਸ਼ਾਹ ਸਲਾਮਤ ! ਥੋੜੀ ਜਿਹੀ ਸ਼ਰਾਬ ਪੀਣ ਨਾਲ ਮਨੁੱਖ ਤੋਤੇ ਵਾਂਗੂੰ ਗੁਣ ਗੁਣਾਉਂਦਾ ਭਾਵ ਮਿੱਠਾ ਮਿੱਠਾ ਬੋਲਦਾ ਹੈ। ਜਦੋਂ ਥੋੜੀ ਜਿਹੀ ਹੋਰ ਸ਼ਰਾਬ ਪੀ ਲੈਂਦਾ ਹੈ ਤਾਂ ਇਸ ਵਿਚ ਬੜਾ ਜੋਸ਼ ਭਰ ਜਾਂਦਾ ਹੈ, ਮਾਨੋ ਸ਼ੇਰ ਤੇ ਹਾਥੀ ਵਰਗਾ ਬਲ ਆ ਜਾਂਦਾ ਹੈ। ਮਸਤੀ ਨਾਲ ਝੂਮਣ ਲਗ ਜਾਂਦਾ ਹੈ। ਜੇ ਖਾਣ ਲਗੇ ਤਾਂ ਖਾਈ ਜਾਂਦਾ ਹੈ, ਕੈਆਂ ਤੇ ਉਲਟੀਆਂ ਕਰਕੇ ਇਸ ਦਾ ਬੁਰਾ ਹਾਲ ਹੁੰਦਾ ਹੈ। ਨਸ਼ੇ ਦੇ ਜ਼ੋਰ ਵਿਚ ਗੰਦੀਆਂ ਗਾਲ੍ਹਾਂ ਤੇ ਬੇ-ਹਯਾਈ ਵਾਲੇ ਬੋਲ ਬੋਲਦਾ ਰਹਿੰਦਾ ਹੈ। ਲਹੂ ਦੇ ਗੇੜ ਤੇਜ ਹੋਣ ਨਾਲ ਸ਼ਰਾਬੀ ਦਾ ਦਿਲ ਧੜਕਣ ਲਗ ਜਾਂਦਾ ਹੈ। ਜੇ ਬੇ-ਹੋਸ਼ ਹੋਏ ਨੂੰ ਕੋਈ ਮੂੰਹ ਤੇ ਥਪੜ ਮਾਰੀ ਜਾਏ, ਸਿਰ ਵਿਚ ਜੁਤੀਆਂ ਮਾਰੀ ਜਾਏ, ਮਾਰਨ ਵਾਲਾ ਭਾਵੇਂ ਥੁਕ ਜਾਏ ਪਰ ਸ਼ਰਾਬੀ ਨੂੰ ਕੋਈ ਹੋਸ਼ ਹੀ ਨਹੀਂ ਹੁੰਦੀ। ਜੇ ਉਠਣ ਦੀ ਦਲੇਰੀ ਕਰੇ ਤਾਂ ਡਿਗ ਪੈਂਦਾ ਹੈ, ਜੇ ਸੌਂ ਜਾਏ ਤਾਂ ਛੇਤੀ ਛੇਤੀ ਜਗਦਾ ਨਹੀਂ। ਕਈ ਵਾਰੀ ਗੰਦੇ ਨਾਲੇ ਦੇ ਕੋਲ ਗਿਰੇ ਹੋਏ ਸ਼ਰਾਬੀ ਵੇਖਣ ਵਿਚ ਆਉਂਦੇ ਹਨ। ਜੇ ਸ਼ਰਾਬੀ ਦੇ ਮੂੰਹ ਵਿਚ ਕੋਈ ਕੁਤਾ ਪਿਸ਼ਾਬ ਵੀ ਕਰ ਜਾਏ ਤਾਂ ਵੀ ਉਸ ਨੂੰ ਪਤਾ ਨਹੀਂ ਚਲਦਾ। ਆਖਰੀ ਹਾਲਤ ਇਹ ਹੁੰਦੀ ਹੈ ਕਿ ਖੋਤੇ ਵਾਂਗ ਧਰਤੀ ਉਤੇ ਮਿਟੀ ਤੇ ਸੁਆਹ ਵਿਚ ਲੇਟਣ ਲਗ ਜਾਂਦਾ ਹੈ। ਆਪਣੇ ਸਰੀਰ ਦੀ ਸੁੱਧ ਬੁਧ ਖੋਹ ਬੈਠਦਾ ਹੈ। ਜਦੋਂ ਨਸ਼ਾ ਉਤਰਦਾ ਹੈ ਤਾਂ ਘਰ ਪਰਤਣ ਦਾ ਖ਼ਿਆਲ ਆਉਂਦਾ ਹੈ। ਲੋਕਾਂ ਦੀਆਂ ਲਾਹਨਤਾ ਸੁਣਦਾ ਹੈ, ਥੋੜੀ ਦੇਰ ਪਛਤਾਵਾ ਵੀ ਕਰਦਾ ਹੈ ਪਰ ਜਦੋਂ ਕੋਈ ਲੰਗੋਟੀਆ ਯਾਰ ਫਿਰ ਮਿਲ ਜਾਏ ਤਾਂ ਪਹਿਲੇ ਵਰਗੀ ਹਾਲਤ ਹੋ ਜਾਂਦੀ ਹੈ- ਓਹਾ ਬੂੜੀ ਖੋਤੀ ਓਹਾ ਰਾਮ ਦਿਆਲ। ਘਰ ਆਏ ਤੇ ਸਾਰੇ ਮਖੌਲਾਂ ਉਡਾਉਂਦੇ ਹਨ:-

ਹਥ ਪੁਰਾਣੇ ਖੋਸੜੇ ਬਸੰਤਾ ਉਰੀ ਆਏ ਨੇ ।

---

ਵਾਦੜੀਆਂ ਸਵਾਦੜੀਆਂ ਨਿਭਨ ਸਿਰਾਂ ਦੇ ਨਾਲ।

ਸ਼ਰਾਬੀਏ ਨਾਲ ਰਾਹ ਪਇਆ ਜਾਂ ਵਾਹ ਪਇਆਂ ਉਸ ਦੀਆਂ ਕਮਜ਼ੋਰੀਆਂ ਦਾ ਪਤਾ ਚਲਦਾ ਹੈ। ਸ਼ਰਾਬ ਨੂੰ ਕੇਵਲ 'ਕੁ-ਰਹਤ' ਆਖਣ ਨਾਲ ਹੀ ਘਰ ਪੂਰਾ ਨਹੀਂ ਹੁੰਦਾ। ਖਾਲਸਾ ਕਥਨੀ ਤੇ ਕਰਣੀ ਦਾ ਸੂਰਾ ਹੈ। ਨਿਰੀ ਫਿਲਾਸਫ਼ੀ ਘੋਟਣ ਨਾਲ ਹਰੇਕ ਕੰਮ ਨਹੀਂ ਸਰਦਾ।

ਜਿਹੜੇ ਲੋਗ ਦਵਾਈ ਦੀ ਤਰ੍ਹਾਂ ਥੋੜ੍ਹੀ ਮਾਤਰਾ ਵਿਚ ਸ਼ਰਾਬ ਪੀਣ ਦੀ ਵਕਾਲਤ ਕਰਦੇ ਹਨ, ਓਹ ਗੁਰਮਤਿ ਨੂੰ ਉਕਾ ਹੀ ਨਹੀਂ ਜਾਣਦੇ। ਜੇ ਥੋੜੀ ਜਿਹੀ ਜ਼ਹਰ ਖਾਣ ਨਾਲ ਮਨੁੱਖ ਦੀ ਮੌਤ ਹੋ ਸਕਦੀ ਹੈ, ਤਾਂ ਸ਼ਰਾਬ ਵੀ ਜ਼ਹਿਰ ਨਾਲੋਂ ਕਿਹੜੀ ਘਟ ਹੈ? ਸੰਖੇਪ ਸ਼ਬਦਾਂ ਵਿਚ ਸ਼ਰਾਬ ਦੀ ਇਲਤ ਮਾੜੀ ਹੈ। ਜਿਸ ਨੂੰ ਲਗ ਜਾਏ ਉਸ ਦਾ ਖਹਿੜਾ ਨਹੀਂ ਛਡਦੀ, ਖਾਕਸ਼ਾਹ ਕਰ ਦਿੰਦੀ ਹੈ। ਸ਼ਰਾਬ ਪੀਣ ਨਾਲ ਮਾਸ, ਮੱਛੀ, ਅੰਡੇ ਅਤੇ ਪਰ-ਇਸਤਰੀ ਨਾਲ ਮੂੰਹ ਕਾਲਾ ਕਰਨ ਵਾਲੀ ਭੈੜੀ ਆਦਤ ਪਲੇ ਪੈ ਜਾਂਦੀ ਹੈ। ਸ਼ਰਾਬ ਨਾਲ ਮੂੰਹ ਦਾ ਸੁਆਦ ਫਿਕਾ ਤੇ ਕੌੜਾ ਹੋ ਜਾਂਦਾ ਹੈ। ਜੇ ਕੋਈ ਮਿਠੀ ਚੀਜ਼ ਖਾਏ, ਉਹ ਵੀ ਉਸ ਨੂੰ ਕੌੜੀ ਲਗਦੀ ਹੈ- "ਅੰਮ੍ਰਿਤੁ ਕਉੜਾ, ਬਿਖਿਆ ਮੀਠੀ ॥ ਸਾਕਤ ਕੀ ਬਿਧਿ, ਨੈਨਹੁ ਡੀਠੀ ॥" ਸ਼ਰਾਬੀ ਵੀ ਸਾਕਤ ਹੀ ਹੁੰਦਾ ਹੈ।

ਕੀ ਰਾਜਨੀਤਕ ਚੌਣਾਂ ਤੇ ਕੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ, ਸਭ ਵਿਚ ਸ਼ਰਾਬ ਦੀ ਖੁਲ੍ਹੀ ਵਰਤੋਂ ਕੀਤੀ ਜਾਂਦੀ ਹੈ। ਗੁਰਦੁਆਰਿਆਂ ਦੇ ਮੈਂਬਰ, ਰਾਗੀ, ਗ੍ਰੰਥੀ ਤੇ ਪ੍ਰਚਾਰਕ ਸ਼ਰਾਬ ਦੇ ਵਿਰੁੱਧ ਪ੍ਰਚਾਰ ਕਰਨ ਤੋਂ ਇਸ ਲਈ ਹਿਚ ਹਿਚਕਾਉਂਦੇ ਹਨ ਕਿ ਕਈ ਸ਼ਰਾਬੀ ਕਥਾ-ਕੀਰਤਨ ਵਾਲਿਆਂ ਨੂੰ ਮਾਇਆ ਭੇਟ ਚੜ੍ਹਾਉਂਦੇ ਹਨ। ਕਈ ਰਾਗੀਆਂ, ਗ੍ਰੰਥੀਆਂ ਦੇ ਗੁਪਤ ਰਾਜ਼ ਗੁਰਦੁਆਰਾ ਕਮੇਟੀਆਂ ਦੇ ਮੈਂਬਰਾਂ ਪਾਸ ਹੁੰਦੇ ਹਨ, ਇਸ ਲਈ ਉਹ ਚੁਪ ਰਹਿਣ ਵਿਚ ਹੀ ਆਪਣਾ ਭਲਾ ਸਮਝਦੇ ਹਨ।

ਅੰਤ ਵਿਚ ਚਿਤਵਾਨੀ ਦੇ ਤੌਰ ਤੇ ਕੁਝ ਗੁਰਬਾਣੀ ਦੇ ਵਾਕ ਅਤੇ ਕੁਝ ਰਹਿਤਨਾਮਿਆਂ ਵਿਚ ਅੰਕਿਤ ਬਚਨ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤੇ ਜਾਂਦੇ ਹਨ:-

ੳ. ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥
ਝੂਠਾ ਮਦੁ ਮੂਲਿ ਨ ਪੀਚਈ, ਜੇਕਾ ਪਾਰਿ ਵਸਾਇ ॥
ਨਾਨਕ, ਨਦਰੀ ਸਚੁ ਮਦੁ ਪਾਈਐ, ਸਤਿਗੁਰੁ ਮਿਲੈ ਜਿਸੁ ਆਇ॥
ਸਦਾ ਸਾਹਿਬ ਕੈ ਰੰਗਿ ਰਹੈ, ਮਹਲੀ ਪਾਵੈ ਥਾਉ ॥ [ਪੰਨਾ ੫੫੪

ਅ. ਕਬੀਰ, ਭਾਂਗ ਮਾਛੁਲੀ ਸੁਰਾ ਪਾਨਿ, ਜੋ ਜੋ ਪ੍ਰਾਨੀ ਖਾਹਿ ॥
ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲ ਜਾਹਿ ॥ [ਪੰਨਾ ੧੩੭੩

ੲ. ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ,
ਸੰਤ ਜਨ ਕਰਤ ਨਹੀ ਪਾਨੰ ॥ [ਪੰਨਾ ੧੨੯੩

ਭਾਵ ਜੇ ਗੰਗਾ ਦੇ ਜੁਲ ਦੀ ਵੀ ਸ਼ਰਾਬ ਬਣੀ ਹੋਈ ਹੋਵੇ, ਤਾਂ ਵੀ ਸੰਤ ਜਨ ਨਹੀਂ ਪੀਂਦੇ। ਭਾਈ ਸਾਹਿਬ ਗੁਰਦਾਸ ਜੀ ਨੇ "ਬਾਦਸਾਹ ਦੀ ਮਜਲਸੈ ਪਿਰਮ ਪਿਆਲਾ ਪੀਵਣ ਭਾਰੀ" ਦੇ ਸੰਕੇਤ ਦੁਆਰਾ ਗੁਰਮਤਿ ਪਥ ਨੂੰ ਪਰਦਰਸ਼ਤ ਕੀਤਾ ਹੈ। ਇਥੇ ਪਿਆਲੇ ਦਾ ਭਾਵ ਸ਼ਰਾਬ ਵਾਲਾ ਠੂਠਾ ਨਹੀਂ, ਪ੍ਰੇਮ-ਪਿਆਲਾ ਹੈ:-

ਪ੍ਰਾਨ ਸੁਖ ਦਾਤਾ ਜੀਅ ਸੁਖ ਦਾਤਾ,
ਤੁਮ ਕਾਹੇ ਬਿਸਾਰਿਓ ਅਗਿਆਨਥ ॥
ਹੋਛਾ ਮਦ ਚਾਖਿ ਹੋਏ ਤੁਮ ਬਾਵਰ,
ਦੁਲਭ ਜਨਮੁ ਅਕਾਰਥ ॥੧॥
ਰੇ ਨਰ ਐਸੀ ਕਰਹਿ ਇਆਨਥ ॥
ਤਜਿ ਸਾਰਗਧਰ ਭ੍ਰਮਿ ਤੂ ਭੂਲਾ,
ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥ [ਪੰਨਾ ੧੦੦੧

## ਰਹਿਤਨਾਮੇ

ਦੋਹਰਾ ॥ ਪਰ ਨਾਰੀ, ਜੂਆ, ਅਸਤੁ ਚੋਰੀ, ਮਦਰਾ ਜਾਨ ॥
ਪਾਂਚ ਐਬ ਯਹ ਜਗਤ ਮੈ, ਤਜੈ ਸੁ ਸਿੰਘ ਸੁਜਾਨ ॥੪੪॥
[ਰਹਿਤਨਾਮਾ ਭਾਈ ਦੇਸਾ ਸਿੰਘ ਜੀ

ਗੁਰ ਕੈਾ ਸਿਖ ਸ਼ਰਾਬ ਨ ਪੀਵੇ। [ਰਹਿਤਨਾਮਾ ਭਾਈ ਚਉਪਾ ਸਿੰਘ ਜੀ

ਸ਼ਰਾਬ, ਤਮਾਕੂ, ਜੂਆ, ਚੋਰੀ, ਯਾਰੀ, ਇਨ ਸੋ ਹੇਤ ਨ ਕਰੈ॥
ਕੁਸੰਗਤ ਮੰਦੀ ਸਭ ਪਰਹਰੈ॥ [ਬੰਸਵਾਲੀਨਾਮਾ ਭਾਈ ਕੇਸਰ ਸਿੰਘ ਛਿਬਰ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖਾਂ ਨੂੰ ਮਾਸ ਖਾਣ ਅਤੇ ਸ਼ਰਾਬ ਪੀਣ ਦੀ ਸਖ਼ਤ ਮਨਾਹੀ ਕੀਤੀ ਸੀ। ਪੜ੍ਹੋ ਦਾਬਿਸਤਾਨ ਮਜ਼ਾਹਬ।

ਚੌਧਰੀ ਮਲੂਕ ਦਾਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਬੇਨਤੀ ਕੀਤੀ ਕਿ ਕਿਰਪਾ ਕਰਕੇ ਮੇਰੀ ਮਿਰਗੀ ਦੀ ਬੀਮਾਰੀ ਹਟਾਓ। ਤਾਂ ਗੁਰਦੇਵ ਜੀ ਨੇ ਹੁਕਮ ਕੀਤਾ ਕਿ ਸ਼ਰਾਬ ਕਦੇ ਨਾ ਪੀਵੀਂ। ਉਸ ਨੇ ਸਤ ਸਾਲ ਸ਼ਰਾਬ ਨਾ ਪੀਤੀ ਮਿਰਗੀ ਤੋਂ ਬਚਿਆ ਰਹਿਆ ਅਠਵੇਂ ਸਾਲ ਉਸ ਨੇ ਸ਼ਰਾਬ ਪੀਤੀ ਤੇ ਕੁਕੜ ਖਾਧਾ। ਚੁਬਾਰੇ ਦੀ ਬਾਰੀ ਵਿਚ ਬੈਠ ਕੇ ਕਹਿਣ ਲਗਾ। ਤਪਾ ਜੀ ! ਅਜ ਨਹੀਂ ਰਿਹਾ ਗਿਆ। ਗੁਰੂ ਜੀ ਨੇ ਕਿਹਾ ਮਿਰਗੀ ਸਾਡੇ ਹੁਕਮ ਦੀ ਬਧੀ ਹੋਈ ਸੀ ਲੈ ਹੁਣੇ ਆਈ। ਝਟ ਮਿਰਗੀ ਦਾ ਦੌਰਾ ਪਿਆ, ਬਾਰੀ ਚੋਂ ਹੇਠ ਜਾਂ ਡਿਗਾ ਤੇ ਉਥੇ ਹੀ ਮਰ ਗਿਆ। ਇਹ ਲਿਖਣਾ ਵੀ ਪ੍ਰਥਾਇ ਹੋਵੇਗਾ ਕਿ ਪਿੰਡਾਂ ਵਿਚ ਸ਼ਰਾਬ ਪੀਣ ਦੀ ਬੀਮਾਰੀ ਪਲੇਗ ਵਾਂਗੂੰ ਫੈਲੀ ਹੋਈ ਹੈ। ਮਹਿੰਗਾਈ ਤੇ

ਬੇ-ਰੋਜ਼ਗਾਰੀ ਕਾਰਨ ਨਿਰਾਸ਼ਾ ਹੋਈ। ਜੁਆਨੀ ਸਕੂਨ ਦੀ ਭਾਲ ਵਿਚ ਹਰ ਪ੍ਰਕਾਰ ਦੇ ਨਸ਼ਿਆਂ ਵਿਚ ਜੁੱਟੀ ਰਹਿੰਦੀ ਹੈ। ਨਸ਼ੇ ਭਾਵੇਂ ਸਿਹਤ ਲਈ ਹਾਨੀਕਾਰਕ ਹਨ ਪਰ ਹੈਰਾਨੀ ਇਸ ਗਲ ਦੀ ਹੈ ਕਿ ਪੜ੍ਹੇ ਲਿਖੇ ਲੋਕ, ਡਾਕਟਰ, ਵਕੀਲ ਅਤੇ ਹੋਰ ਅਧਿਕਾਰੀ ਵੀ ਚਿਤਾਵਨੀ ਦੀ ਪ੍ਰਵਾਹ ਨਹੀਂ ਕਰਦੇ। ਯੂਨੀਵਰਸਿਟੀਆਂ ਅਤੇ ਹੋਸਟਲਾਂ ਵਿਚ ਬਿਨਾ ਕਿਸੇ ਲਿੰਗ-ਭੇਦ ਭਾਵ ਦੇ ਨਸ਼ਿਆਂ ਦਾ ਸੇਵਨ ਚਲਦਾ ਰਹਿੰਦਾ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣ ਦੀ ਡਾਢੀ ਲੋੜ ਹੈ। ਸਰਕਾਰ ਕੇਵਲ ਵੋਟਾਂ ਤੱਕ ਹੀ ਸੀਮਤ ਹੈ-'ਕੋਈ ਮਰੇ ਕੋਈ ਜੀਵੇ, ਸੁਥਰਾ ਘੋਲਿ ਪਤਾਸੇ ਪੀਵੇ'। ਸ਼ਰਾਬੀਆਂ ਨੂੰ ਪਿਛੇ ਦਿਤੀ ਸਾਖੀ ਤੋਂ ਸਿਖਿਆ ਲੈਣੀ ਚਾਹੀਦੀ ਹੈ। ਸ਼ਰਾਬ ਦਾ ਸਦਾ ਲਈ ਤਿਆਗ ਕਰਨ ਵਿਚ ਹੀ ਸਮੂਹ ਜੀਵਾਂ ਦਾ ਭਲਾ ਹੈ।

ਅਜ ਮਨੁੱਖੀ ਸਮਾਜ ਵਿਚ ਇਤਨਾ ਨਿਘਾਰ ਆ ਗਿਆ ਹੈ ਕਿ ਉਹ ਆਏ ਗਏ ਮਹਿਮਾਨ ਦੀ ਪ੍ਰਾਹੁਣਾਚਾਰੀ ਵੀ ਸ਼ਰਾਬ ਨਾਲ ਕਰਦਾ ਹੈ, ਜਿਹੜੀ ਕਿ ਸਾਰੀਆਂ ਬੁਰਿਆਈਆਂ ਦੀ ਜੜ੍ਹ ਹੈ।

ਜਿਹੜੇ ਮਨੁੱਖ ਆਪਣੇ ਆਪ ਨੂੰ ਅਰੋਗ ਰਖਣਾ ਚਾਹੁੰਦੇ ਹੋਣ, ਓਹ ਸ਼ਰਾਬ ਦਾ ਸੇਵਨ ਮੂਲੋਂ ਹੀ ਨਾ ਕਰਨ ਕਿਉਂਕਿ ਇਹ ਜੀਵ ਨੂੰ ਭਰਮਾਉਣ ਵਾਲੀ ਤੇ ਭੱਠਾ ਬਿਠਾਉਣ ਵਾਲੀ ਨਾ-ਪਾਕ ਚੀਜ਼ ਹੈ। ਲੇਖਕ ਨੇ ਇਕ ਸਤਿਸੰਗੀ ਡਾਕਟਰ ਪਾਸੋਂ ਪੁਛ ਕੀਤੀ ਕਿ ਸ਼ਰਾਬ ਪੀਣ ਨਾਲ ਕਿਹੜੀਆਂ ਬੀਮਾਰੀਆਂ ਲਗਦੀਆਂ ਹਨ, ਤਾਂ ਉਸ ਨੇ ਹੇਠ ਲਿਖੀਆਂ ਬੀਮਾਰੀਆਂ ਦਸੀਆਂ:-

1. ਕੈਂਸਰ 2. ਟੀ.ਬੀ. 3. ਬਲੱਡ ਪਰੈਸ਼ਰ
4. ਦਿਲ ਦੇ ਰੋਗ 5. ਖੂਨ ਦੀ ਕਮੀ 6. ਅਲਸਰ ਆਦਿ।



# ਚਾਰ ਬੱਜਰ ਕੁਰਹਤਾਂ

ਅੰਮ੍ਰਿਤ ਛਕਾਉਣ ਸਮੇਂ ਗੁਰਮਤਿ ਅਨੁਸਾਰ ਕੀਤੇ ਵਿਹਤ ਕਰਮਾਂ ਨੂੰ 'ਰਹਿਤ' ਆਖਿਆ ਜਾਂਦਾ ਹੈ ਅਤੇ ਇਸ ਦੇ ਉਲਟ ਆਪਣੇ ਮਨ ਮਗਰ ਲਗ ਕੇ ਨਖਿਧ ਕਰਮ 'ਕੁਰਹਿਤ' ਦੇ ਪ੍ਰਤੀਕ ਮੰਨੇ ਜਾਂਦੇ ਹਨ। ਜਿਵੇਂ ਹਰੇਕ ਅੰਮ੍ਰਿਤਧਾਰੀ ਸਿੰਘ ਪੰਜ ਕਕਾਰਾਂ ਦਾ ਧਾਰਨੀ, ਪੰਜ ਬਾਣੀਆਂ ਦਾ ਨਿਤਨੇਮੀ, ਪਰ ਤਨ ਤੇ ਪਰ ਧਨ ਦਾ ਤਿਆਗੀ, ਇਤਾਦਿਕ ਹੋਰ ਰਹਿਣੀ ਰਹਿਤ ਉਤੇ ਅਮਲ ਕਰਨ ਲਈ ਵਚਨ ਬੱਧ ਹੈ, ਤਿਵੇਂ ਅਗੇ ਲਿਖੀਆਂ ਚਾਰ ਬੱਜਰ ਕੁਰਹਿਤਾਂ ਤੋਂ ਬਚਣਾ ਅਤਿ ਜ਼ਰੂਰੀ ਹੈ।

ਭਗਤ ਕਬੀਰ ਜੀ ਦੇ ਬੜੇ ਸੁੰਦਰ ਬਚਨ ਹਨ:-

ਕਬੀਰ, ਫਲ ਲਾਗੇ ਫਲਨਿ,
ਪਾਕਨਿ ਲਾਗੇ ਆਂਬ ॥
ਜਾਇ ਪਹੂਚਹਿ ਖਸਮ ਕਉ,
ਜਉ ਬੀਚਿ ਨ ਖਾਹੀ ਕਾਂਬ ॥੧੩੪॥

ਭਾਵ ਅੰਬਾਂ ਦੇ ਬ੍ਰਿਛ ਜਦ ਫਲਣ ਲਗੇ, ਅੰਬ ਪਕਣ ਲਗੇ, (ਪਕਣ ਦੇ ਵਿਚਕਾਰ ਜੇ ਇਹਨਾਂ ਨੂੰ) ਕਾਂਬ (ਇਕ ਬੀਮਾਰੀ ਜੋ ਅੰਬ ਕਾਣੇ ਤੇ ਦਾਗ਼ੀ ਕਰ ਦਿੰਦੀ ਹੈ) ਨਾ ਖਾ ਗਈ ਤਾਂ ਮਾਲਕ ਪਾਸ ਬੇ-ਦਾਗ਼ੀ ਅੰਬ ਪਹੁੰਚ ਜਾਂਦੇ ਹਨ। ਜੇ ਤੋਤੇ ਤੇ ਗਾਲੜ ਪੰਛੀ ਟੁੱਕ ਟੁੱਕ ਕੇ ਖ਼ਰਾਬ ਕਰ ਜਾਣ ਤਾਂ ਉਹ ਮਾਲਕ ਦੇ ਕਿਸ ਕੰਮ? ਇਸੇ ਤਰ੍ਹਾਂ ਪਰਮਾਰਥ ਵਿਚ ਸਕਾਮੀ ਪੁਰਸ਼ ਵਿਚ-ਵਿਚਾਲੇ ਹੀ ਰਹਿ ਜਾਂਦੇ ਹਨ, ਉਨ੍ਹਾਂ ਨੂੰ ਸੁਆਮੀ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਉਹ ਗੁਰੂ ਸਾਹਿਬ ਦੀ ਦਰਸਾਈ ਰਹਿਤ ਤੇ ਪਹਿਰਾ ਨਹੀਂ ਦਿੰਦੇ ਹਨ, ਪਰ ਤਨ, ਪਰ ਧਨ ਚੁਰਾਉਣ ਵਾਲੇ ਵਿਕਾਰਾਂ ਵਿਚ ਹੀ ਖਚਿਤ ਰਹਿੰਦੇ ਹਨ। ਗੰਦੀਆਂ-ਮੰਦੀਆਂ ਵਾਸ਼ਨਾਵਾਂ ਤੋਂ ਆਪਣਾ ਆਪਾ ਬਚਾਉਣਾ ਇਹ ਗੁਰਮਤਿ ਰਹਿਤ ਹੈ ਜਦੋਂ ਕਿ ਇਹਨਾਂ ਵਿਚ ਫਸਣਾ ਕੁ-ਰਹਿਤ ਦਾ ਭਾਗੀ ਹੋਣਾ ਹੈ। ਇਸੇ ਨੂੰ ਕਹਿੰਦੇ ਨੇ:-

ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥
ਸਾਕਤ ਕੀ ਬਿਧਿ ਨੈਨਹੁ ਡੀਠੀ ॥
ਕੂੜਿ ਕਪਟਿ ਅਹੰਕਾਰਿ ਰੀਝਾਨਾ ॥

ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥ [ਪੰਨਾ ੮੯੨

ਅੰਮ੍ਰਿਤ ਛਕਾਉਣ ਵੇਲੇ ਹੇਠ ਲਿਖੀਆਂ ਚਾਰ ਬਜਰ ਕੁਰਹਿਤਾਂ ਤੋਂ ਬਚਣ ਲਈ ਚੇਤੰਨ ਕਰਦੇ ਹਨ:-

1- ਕੇਸਾਂ ਦੀ ਬੇਅਦਬੀ
2- ਕੁੱਠਾ ਖਾਣਾ
3- ਪਰ-ਇਸਤ੍ਰੀ ਜਾਂ ਪਰ-ਪੁਰਸ਼ ਨਾਲ ਵਿਸ਼ੇ-ਭੋਗ ਕਰਨਾ
4- ਤਮਾਕੂ ਵਰਤਣਾ।

ਇਹਨਾਂ ਵਿਚੋਂ ਕੋਈ ਇਕ ਕੁਰਹਿਤ ਵੀ ਹੋ ਜਾਵੇ ਤਾਂ ਮੁੜ ਕੇ ਅੰਮ੍ਰਿਤ ਛਕਣਾ ਪੈਂਦਾ ਹੈ। ਉਪਰੋਕਤ ਕੁਰਹਿਤਾਂ ਬਾਰੇ ਗੁਰਬਾਣੀ ਅਤੇ ਰਹਿਤਨਾਮਿਆਂ ਦੇ ਆਧਾਰ ਤੇ ਲੋੜੀਂਦਾ ਚਾਨਣ ਪਾਉਣਾ ਪਾਠਕਾਂ ਲਈ ਬਹੁਤ ਲਾਹੇਵੰਦਾ ਰਹੇਗਾ।

## ਪਹਿਲੀ ਬਜਰ ਕੁਰਹਤ-ਕੇਸਾਂ ਦੀ ਬੇਅਦਬੀ

ਕੇਸਾਂ ਦੀ ਮਹੱਤਤਾ ਬਾਰੇ ਪਿਛੇ ਬਹੁਤ ਵਿਸਥਾਰ ਨਾਲ ਵਰਨਣ ਹੋ ਚੁਕਾ ਹੈ। ਇਥੇ ਬੇਅਦਬੀ ਤੋਂ ਭਾਵ ਹੈ ਕੇਸਾਂ ਦਾ ਮੁੰਡਨ ਕਰਾਉਣਾ। ਸਰੀਰ ਦੇ ਰੋਮਾਂ ਨੂੰ ਬਲੇਡ, ਉਸਤਰੇ ਜਾਂ ਪਊਡਰ ਨਾਲ ਉਤਾਰਨਾ ਜਾਂ ਨਾਈ ਪਾਸੋਂ ਕੇਸਾਂ ਤੇ ਦਾਹੜੀ ਦੀ ਹਜਾਮਤ ਕਰਾਉਣੀ, ਸਖ਼ਤ ਮੰਨ੍ਹਾ ਹੈ। ਭਗਤ ਕਬੀਰ ਜੀ ਨੇ ਕੇਸਾਂ ਦਾ ਮੁੰਡਨ ਕਰਾਉਣ ਵਾਲਿਆਂ ਨੂੰ ਬਹੁਤ ਤਕੜੀ ਤਾੜਨਾ ਕੀਤੀ ਹੈ:-

ਕਬੀਰ, ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨੁ ਕੀਆ, ਮੂੰਡਾ ਮੂੰਡੁ ਅਜਾਂਇ॥੧॥
[ਪੰਨਾ ੧੩੬੯

ਕਈਆਂ ਦੇ ਮਨ ਵਿਚ ਭਰਮ ਹੈ ਕਿ ਕੇਸ ਮੁੰਡਾਉਣ ਨਾਲ ਮੁਕਤੀ ਮਿਲ ਜਾਂਦੀ ਹੈ ਪਰ ਭਗਤ ਜੀ ਨੇ ਮੂੰਹ ਸਿਰ ਮੁੰਨਾਉਣ ਵਾਲਿਆਂ ਨੂੰ ਭੇਡ ਨਾਲ ਤੁਲਨਾ ਦੇ ਕੇ ਇਉਂ ਸਮਝਾਇਆ ਹੈ:-

ਮੂੰਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥ [ਪੰਨਾ ੩੨੪

ਮਹਾਂਭਾਰਤ ਦੇ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਰਾਜਾ ਨੰਦ ਇਕ ਸ਼ੂਦਰ ਰਾਜਾ ਹੋਇਆ ਹੈ ਜਿਸ ਨੇ ਖੱਤਰੀ ਰਾਜਿਆਂ ਨੂੰ ਹਰਾ ਕੇ ਦੇਸ਼-ਨਿਕਾਲਾ ਦੇ ਦਿਤਾ ਸੀ। ਉਨ੍ਹਾਂ ਰਾਜਿਆਂ ਨੂੰ ਹਰਾ ਕੇ ਰਾਜਾ ਨੰਦ ਦਾ ਰਾਜ-ਭਾਗ ਨਸ਼ਟ ਕਰਨ ਹਿਤ ਬ੍ਰਾਹਮਣਾਂ ਨੂੰ ਲਾਲਚ ਦੇ ਕੇ ਬਰਨੀਆ (ਜਪ ਮੰਤ੍ਰ) ਕਰਾਉਣ ਦਾ ਯਤਨ ਕੀਤਾ। ਜਦ ਰਾਜਾ ਨੰਦ ਨੇ

ਆਪਣੇ ਵਜ਼ੀਰਾਂ ਤੋਂ ਪੁਛਿਆ ਕਿ ਇਨ੍ਹਾਂ ਬ੍ਰਾਹਮਣਾਂ ਦਾ ਸਫਾਇਆ ਕਿਵੇਂ ਕੀਤਾ ਜਾਏ ਤਾਂ ਉਸ ਨੇ ਸਲਾਹ ਦਿਤੀ ਕਿ ਸਾਰੇ ਵਿਦਵਾਨ ਬ੍ਰਾਹਮਣਾਂ ਦਾ ਮੁੰਡਨ ਕੀਤਾ ਜਾਵੇ, ਉਨ੍ਹਾਂ ਦੀ ਸ਼ਕਤੀ ਖਿਚੀ ਜਾਵੇਗੀ। ਬਸ, ਇਸ ਮੰਤਵ ਦੀ ਪੂਰਤੀ ਲਈ ਦਛਣਾ ਦੇਣ ਦੇ ਬਹਾਨੇ ਬ੍ਰਾਹਮਣਾਂ ਪੰਡਤਾਂ ਨੂੰ ਬੁਲਾਇਆ ਤੇ ਉਨ੍ਹਾਂ ਦੇ ਕੇਸ ਮੁੰਨਵਾ ਦਿਤੇ। ਮੁਸਲਮਾਨ ਹਮਲਾਵਰਾਂ ਨੇ ਹਿੰਦੂਆਂ ਨੂੰ ਦਾਹੜੀ ਕੇਸ ਮੁੰਨਾਉਣ ਲਈ ਮਜਬੂਰ ਕੀਤਾ। ਪੰਡਤਾਂ ਆਪਣੀ ਕਮਜੋਰੀ ਤੇ ਬੁਜ਼ਦਿਲੀ ਦਸਣ ਦੀ ਬਜਾਏ ਕੇਸ ਮੁੰਡਾਉਣ ਵਾਲੀ ਕ੍ਰਿਆ ਨੂੰ ਧਰਮ-ਕਰਮ ਦਸਣਾ ਹੀ ਆਰੰਭ ਦਿਤਾ।

ਮਾਰਤੰਡ ਅਵਤਾਰ ਦੀ ਕਥਾ ਜੋ ਸ੍ਰੀ ਦਸਮ ਗ੍ਰੰਥ ਦੇ ਪੰਨਾ 183 ਤੇ ਦਰਜ ਹੈ ਵਿਚ ਜ਼ਿਕਰ ਆਉਂਦਾ ਹੈ:-

ਸਭ ਕੇ ਹਾਥ ਮੋਚਨਾ ਦੀਏ ॥
ਸਿਖਾ ਹੀਣ ਦਾਨਵ ਬਹੁ ਕੀਏ ॥
ਸਿਖਾ ਹੀਣ ਕੋਈ ਮੰਤ੍ਰ ਨ ਫੁਰੈ ॥
ਜੋ ਕੋਈ ਜਪੈ ਉਲਟ ਤਿਹ ਪਰੈ ॥੧੦॥

ਫਿਰ ਪਰਸਰਾਮ ਨੇ ਆਪਣੇ ਪਿਤਾ ਜਮਦਗਨ ਰਿਖੀ ਦਾ ਬਦਲਾ ਲੈਣ ਲਈ ਛਤਰੀਆਂ ਦਾ ਨਾਸ਼ ਕਰਨ ਲਈ ਪ੍ਰਣ ਲਿਆ। ਇਸ ਤੋਂ ਡਰਦਿਆਂ ਛਤਰੀਆਂ ਨੇ ਆਪਣੇ ਕੇਸ ਕਟਾ ਕੇ 'ਸਿਖਾ' ਬੋਦੀ ਰਖਣ ਲਗ ਪਏ। ਵਧਦਾ ਵਧਦਾ ਇਸ ਕੰਮ ਨੇ ਫੈਸ਼ਨ ਦਾ ਰੂਪ ਧਾਰਨ ਕਰ ਲਿਆ। ਲੰਡਨ ਤੇ ਹੋਰ ਬਾਹਰਲੇ ਦੇਸ਼ਾਂ ਵਿਚ ਇਸਤ੍ਰੀਆਂ ਵੀ ਇਸ ਲਹਿਰ ਦਾ ਸ਼ਿਕਾਰ ਹੋ ਗਈਆਂ।

ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਵਿਚ ਜਾਗ੍ਰਤੀ ਲਿਆਂਦੀ ਅਤੇ ਫੁਰਮਾਇਆ:-

ਇਹੈ ਮੋਰ ਆਗਿਆ ਸੁਨਹੁ ਹੇ ਪਿਆਰੇ ॥
ਬਿਨਾ ਤੇਗ ਕੇਸੰ ਦਿਵੋਂ ਨ ਦਿਦਾਰੇ ॥
ਇਹੈ ਮੋਰ ਬੈਨਾ ਮੰਨੇਗਾ ਸੁ ਜੋਈ ॥
ਤਿਸੈ ਇਛ ਪੂਰੀ ਸਭੈ ਜਾਨ ਸੋਈ ॥੧੦੦॥ [ਗੁਰਬਿਲਾਸ ਪਾ: ੧੦

ਸਤਿਗੁਰੂ ਜੀ ਦੇ ਪਾਵਨ ਆਦੇਸ਼ ਰਹਿਤਨਾਮਿਆਂ ਵਿਚ ਇਸ ਪ੍ਰਕਾਰ ਮਿਲਦੇ ਹਨ:-

ਜਬ ਪਹਿਲੇ ਸਬ ਸ੍ਰਿਸਟਿ ਉਪਾਈ ॥
ਤਬ ਹੀ ਮਾਨੁਖ ਦੇਹਿ ਬਨਾਈ ॥
ਤਨ ਇਸ ਕੇ ਸਿਰ ਕੇਸ ਜੁ ਦੀਨੋ ॥

ਸੋ ਇਹ ਤਨ ਸ਼ਿੰਗਾਰਹਿ ਕੀਨੋ ॥੧੯॥
ਦਾੜਾ ਮੁਛ ਸਿਰ ਕੇਸ ਬਨਾਈ ॥
ਹੈ ਇਹ ਦ੍ਰਿੜ ਜਿ ਪ੍ਰਭੁ ਰਜਾਈ ॥
ਮੇਟ ਰਜਾਇ ਜੁ ਸੀਸ ਮੁੰਡਾਵੈ ॥
ਕਹੁ ਤੇ ਜਗ ਕੈਸੇ ਹਰਿ ਪਾਵੈ ॥੧੦॥

ਨਾਲ ਹੀ ਕੇਸ ਮੁੰਨਾਉਣ ਵਾਲਿਆਂ ਦੀ ਦਸ਼ਾ ਬਾਰੇ ਇਉਂ ਮਖੌਲ ਉਡਾਇਆ ਹੈ:-

ਪਾਂਖਹੁ ਬਿਨ ਬਿਹੰਗ ਜਿਮ ਹੋਹੀ ॥
ਊਰਬ ਬਿਨਾ ਭੇਡ ਜਿਮ ਕੋਈ ॥
ਬਸਨ ਬਿਨਾ ਨਾਰੀ ਹੈ ਜੈਸੇ ॥
ਕੇਸਨ ਬਿਨ ਹੋਯ ਨਰ ਤੈਸੇ ॥੮੧॥

ਇਸੇ ਤਰ੍ਹਾਂ ਇਕ ਹੋਰ ਪ੍ਰਮਾਣ ਵੀ ਹੈ:-

ਜਿਵੇਂ ਖੋਤੇ ਨੂੰ ਸਾਬਣ ਮਲ ਕੇ ਕੋਈ ਇਸ਼ਨਾਨ ਕਰਾਏ, ਉਸ ਉਤੇ ਸੈਂਟ ਛਿੜਕਦਾ ਰਹੇ, ਉਸ ਦੀ ਮਾਲਸ਼ ਕਰਦਾ ਰਹੇ, ਫਿਰ ਉਸ ਦੇ ਗਲ ਵਿਚ ਫੁੱਲਾਂ ਦੇ ਹਾਰ ਪਾਏ, ਪਰ 'ਗਰਧਬ ਪ੍ਰੀਤਿ ਭਸਮ ਸੰਗਿ ਹੋਇ' (ਪੰ. ੨੬੯) ਦੇ ਵਾਕ ਅਨੁਸਾਰ ਉਹ ਸਾਰਾ ਹਾਰ-ਸ਼ਿੰਗਾਰ ਖੇਹ ਰੂਪ ਹੀ ਬਣ ਜਾਂਦਾ ਹੈ। ਇਸ ਤਰ੍ਹਾਂ ਦਾ ਹਸ਼ਰ ਕੇਸ ਵਿਹੂਣੇ ਮਨੁੱਖ ਦਾ ਹੁੰਦਾ ਹੈ।

ਹੋਰ ਰਹਤਨਾਮਿਆਂ ਵਿਚ ਵੀ ਕੇਸਾਂ ਦਾ ਮੁੰਡਨ ਨਾ ਕਰਵਾਉਣ ਬਾਰੇ ਆਦੇਸ਼ ਉਪਲਬਧ ਹਨ:-

੧- ਗੁਰੂ ਕਾ ਸਿਖ ਦੇਹੀ ਦੇ ਰੋਮ ਨ ਲੁਹਾਏ।
੨- ਗੁਰੂ ਕਾ ਸਿਖ ਕੇਸ ਦਾੜੀ ਛੰਨੀਆਂ ਨਾਈਆਂ ਦਾ ਪਾਣੀ ਸਿਰ ਨਾ ਪਵਾਏ। [ਰਹਿਤਨਾਮਾ ਭਾ. ਚਉਪਾ ਸਿੰਘ

ਸਿੱਖੀ ਵਿਰਸੇ ਵਲ ਧਿਆਨ ਦਿਉ ਤਾਂ ਭਾਈ ਤਾਰੂ ਸਿੰਘ ਜੀ ਨੇ ਰਬੀ ਨਾਲ ਖੋਪਰੀ ਉਤਰਵਾ ਲਈ ਪਰ ਕੇਸ ਨਹੀਂ ਕਟਣ ਦਿਤੇ। ਇਸੇ ਤਰ੍ਹਾਂ ਭਾਈ ਸ਼ਾਹਬਾਜ਼ ਸਿੰਘ ਤੇ ਸੁਬੇਗ ਸਿੰਘ ਨੇ ਚਰਖੜੀ ਤੇ ਚੜਵਾ ਪਰਵਾਨ ਕਰ ਲਿਆ। ਭਾ. ਮਨੀ ਸਿੰਘ ਜੀ ਨੇ ਬੰਦ ਬੰਦ ਕਟਵਾ ਲਏ ਪਰ ਸਿਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਬਾਹਿਆ।

ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ ਮੁੰਡਨ ਬਾਰੇ ਬਾਈਬਲ ਵਿਚੋਂ ਇਕ ਅਨੋਖਾ ਪ੍ਰਸੰਗ ਪਾਠਕਾਂ ਦੀ ਭੇਟ ਕੀਤਾ ਹੈ:-

"ਸੰ. ਸੰਗਯਾ-ਮੁੰਨਣ (ਹਜਾਮਤ)ਦੀ ਕ੍ਰਿਯਾ, ਮੁੰਨਣਾ, ਪੁਰਾਣੇ ਸਮੇਂ ਸਭ ਲੋਕ ਕੇਸ ਰਖਦੇ ਸਨ ਅਤੇ ਕੇਸਾਂ ਦਾ ਕੱਟਣਾ ਵਡਾ ਪਾਪ ਸੀ. ਦੇਖੋ, ਅਥਰਵ ਵੇਦ ਅ: ੬, ਮੰਤ੍ਰ ੩੦ ਅਤੇ ੧੩੬, ਯਮਸਿਮ੍ਰਿਤਿ ਸ਼:

੫੩ ਤੋਂ ੫੮, ਆਪਸਤੰਬ ਸਿਮ੍ਰਿਤਿ ਅ: ੧, ਸ਼: ੩੨-੩੩, ਪਾਰਾਸ਼ਰ ਸਿਮ੍ਰਿਤਿ ਅ: ੯ ਸ਼: ੫੨ ਤੋਂ ੫੪, ਤਥਾ ਅ: ੧੦ ਸ਼: ੧੨

ਬਾਈਬਲ ਵਿਚ ਭੀ ਇਸ ਵਿਸ਼ੇ ਪੁਰ ਇੱਕ ਅਣੋਖਾ ਪ੍ਰਸੰਗ ਹੈ ਕਿ ਜ਼ੋਰਹ (Zorah) ਦਾ ਨਿਵਾਸੀ ਸੈਮਸਨ (Samson) ਵਡਾ ਬਲਵਾਨ ਸੀ, ਜਿਸ ਨੇ ਬਿਨਾ ਸ਼ਸਤ੍ਰ ਸ਼ੇਰ ਨੂੰ ਮਾਰਿਆ ਅਰ ੧੦੦੦ ਆਦਮੀ ਖੋਤੇ ਦੀ ਹੱਡੀ ਨਾਲ ਹੀ ਕਤਲ ਕਰ ਦਿੱਤੇ, ਇੱਕ ਵਾਰ ਵੈਰੀਆਂ ਨੇ ਸੰਗਲਾਂ ਨਾਲ ਜਕੜਕੇ ਇਸ ਨੂੰ ਮਕਾਨ ਵਿੱਚ ਬੰਦ ਕਰ ਦਿੱਤਾ, ਪਰ ਸੈਮਸਨ ਸਾਰੇ ਬੰਧਨ ਤੋੜ ਅਤੇ ਬੂਹੇ ਭੰਨਕੇ ਬਾਹਰ ਆਗਿਆ, ਫਿਰ ਇਸ ਦਾ ਪ੍ਰੇਮ ਇੱਕ ਇਸਤ੍ਰੀ ਦੇਲਿਲਾ (Delilah) ਨਾਲ ਹੋ ਗਿਆ, ਲੋਕਾਂ ਨੇ ਦੇਲਿਲਾ ਨੂੰ ਬਹੁਤ ਲਾਲਚ ਦੇਕੇ ਆਖਿਆ ਕਿ ਤੂੰ ਸੈਮਸਨ ਨੂੰ ਪੁੱਛ ਕਿ ਉਸ ਵਿੱਚ ਇਤਨਾ ਬਲ ਕਿਉਂ ਹੈ, ਇਸਤ੍ਰੀ ਦੇ ਪ੍ਰੇਮ ਵਿੱਚ ਆਕੇ ਸੈਮਸਨ ਨੇ ਦੱਸ ਦਿਤਾ ਕਿ ਮੇਰਾ ਸਿਰ ਨਹੀਂ ਮੁੰਨਿਆ ਗਿਆ, ਕੇਸਾਂ ਦੇ ਕਾਰਣ ਮੇਰੇ ਵਿੱਚ ਇਹ ਤਾਕਤ ਹੈ, ਵੈਰੀਆਂ ਨੇ ਦੇਲਿਲਾ ਨੂੰ ਸਿਖਾ ਕੇ ਸੁੱਤੇ ਪਏ ਸੈਮਸਨ ਦੇ ਕੇਸ ਕਟਵਾ ਦਿਤੇ ਅਰ ਸਵੇਰੇ ਆਕੇ ਚਾਰੇ ਪਾਸਿਓਂ ਘੇਰ ਕੇ ਜਕੜ ਲਿਆ, ਸੈਮਸਨ ਨੇ ਛੁਟਕਾਰੇ ਲਈ ਬਹੁਤ ਜ਼ੋਰ ਮਾਰਿਆ, ਪਰ ਕੁਝ ਨਾ ਕਰ ਸਕਿਆ, ਅੰਤ ਨੂੰ ਵੈਰੀਆਂ ਨੇ ਇਸ ਦੀਆਂ ਅੱਖਾਂ ਕੱਢ ਕੇ ਜੇਲ ਵਿੱਚ ਪਾ ਦਿੱਤਾ, ਦੇਖੋ, Judges ਕਾਂਡ ੧੩ ਤੋਂ ੧੬।"

ਮੁਕਦੀ ਗਲ ਗੁਰਮਤਿ ਦਾ ਸਿਧਾਂਤ ਇਹ ਹੈ ਕਿ ਦਾੜ੍ਹੀ ਕੇਸ ਰਖਣੇ, ਮਰਦਾਉਪੁਣੇ ਦੀ ਨਿਸ਼ਾਨੀ ਹੈ, ਤੇ ਦਾਹੜੀ ਨਾ ਹੋਣੀ ਨਪੁਸੰਕ (ਹੀਜੜਾ) ਹੋਣ ਦਾ ਚਿੰਨ੍ਹ ਹੈ।

## ਦੂਜੀ ਬਜਰ ਕੁਰਹਤ-ਕੁਠਾ ਖਾਣਾ

ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਨਾ ਸਾਸ ਸੀ ਨਾ ਮਾਸ ਸੀ, "ਅਰਬਦ ਨਰਬਦ ਧੁੰਧੂਕਾਰਾ" ਸੀ। ਜਦੋਂ ਓਅੰਕਾਰ ਨਿਰੰਕਾਰ ਨੂੰ ਭਾਇਆ, ਉਸ ਨੇ ਹਵਾ, ਪਾਣੀ, ਅਗਨੀ, ਧਰਤੀ ਤੇ ਆਕਾਸ਼ ਪੰਜ ਤੱਤਾਂ ਦੀਆਂ ਦੇਹਾਂ ਬਣਾ ਕੇ ਕੁਦਰਤਿ ਦਾ ਪਸਾਰਾ ਕਰ ਦਿਤਾ। ਸਤਿਜੁਗ, ਤ੍ਰੇਤਾ, ਦੁਆਪਰ ਮਗਰੋਂ "ਕਲਿਜੁਗ ਚਉਥਾ ਥਾਪਿਆ, ਸੂਦ-ਬਿਰਤਿ ਜਗ ਮਹਿ ਵਰਤਾਈ" (ਭਾ.ਗੁ. ੧-੭) ਭਾਵ ਲੋਕਾਂ ਦੇ ਸੁਭਾਅ ਸ਼ੂਦਰਾਂ ਵਰਗੇ ਹੋ ਗਏ। ਸਾਰੀ ਦੁਨੀਆ ਕਰਮ-ਭ੍ਰਿਸ਼ਟ ਹੋ ਗਈ। ਹਿੰਦੂਆਂ ਤੇ ਮੁਸਲਮਾਨਾਂ ਵਿਚ ਵਿਤੰਡਾਵਾਦੀ ਬ੍ਰਿਤੀ ਪ੍ਰਵੇਸ਼ ਕਰ ਗਈ ਜਿਸ ਨਾਲ ਪਰਸਪਰ ਟਕਰਾਅ ਸ਼ੁਰੂ ਹੋ ਗਿਆ। ਧਰਮ ਤੇ ਖਾਣ ਪੀਣ ਦੇ ਤਰੀਕੇ ਵਖੋ ਵਖਰੇ

ਹੋ ਗਏ। ਇਸੇ ਤਰ੍ਹਾਂ ਮੁਸਲਮਾਨਾਂ ਵਿਚ ਕੁੱਠਾ ਭਾਵ ਮੁਸਲਮਾਨੀ ਤਰੀਕੇ ਨਾਲ ਕਲਮਾ ਪੜ ਕੇ ਕੋਹ ਕੋਹ ਕੇ ਕਟਿਆ ਮਾਸ ਖਾਣ ਦੀ ਪਰਪਾਟੀ ਚਲ ਪਈ।

ਮੁਗਲ ਰਾਜ ਵਿਚ 'ਕੁੱਠੇ' ਤੋਂ ਸਿਵਾ ਕਿਸੇ ਹੋਰ ਤਰੀਕੇ ਨਾਲ ਮਾਸ ਬਣਾਉਣ ਦੀ ਸਖ਼ਤ ਮੰਨਾਹੀ ਸੀ। ਖਤ੍ਰੀ ਬਲਹੀਣ ਅਤੇ ਪੰਡਤ ਬਾਹਰੋਂ ਹੋਰ, ਅੰਦਰੋਂ ਹੋਰ ਹੋ ਗਏ। ਇਸ ਲਈ ਗੁਰੂ ਬਾਬਾ ਜੀ ਨੇ ਆਖਿਆ:-

ਖਤ੍ਰੀਆ ਤਾ ਧਰਮੁ ਛੋਡਿਆ, ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ॥ [ਪੰਨਾ ੬੬੩

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣਾਂ-ਖਤਰੀਆਂ ਦੇ ਖਾਜੇ ਨੂੰ ਵੇਖ ਕੇ ਵਿਅੰਗ ਰੂਪ ਵਿਚ ਫੁਰਮਾਇਆ:-

ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥ [ਪੰਨਾ ੪੭੨

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਖ਼ਾਲਸਾ ਪੰਥ ਸਾਜਿਆ, ਸਿਖਾਂ ਲਈ 'ਕੁੱਠਾ' ਖਾਣ ਤੇ ਪਾਬੰਦੀ ਲਾ ਦਿਤੀ। ਸਿਖਾਂ ਨੇ ਗੁਰਦੇਵ ਪਿਤਾ ਜੀ ਪਾਸੋਂ ਪੁਛਿਆ- ਹਿੰਦੂ ਜੂਠਾ, ਹਲਾਲ ਤੇ ਹੁੱਕਾ ਕਿਉਂ ਵਰਤਦੇ ਹਨ? ਤਾਂ ਸਾਹਿਬਾਂ ਨੇ ਆਖਿਆ, 'ਸਿੰਘੋ ! ਜੂਠਾ ਖਾਣਾ ਬਹੁਤ ਦੋਸ਼ ਹੈ। ਬਚਨ ਹੂਆ ਅਗੇ ਸਭ ਹਿੰਦੂ ਝਟਕਾ ਛਕਦੇ ਸਨ, ਜਬ ਸੇ ਤੁਰਕਾਂ ਦਾ ਰਾਜ ਹੋਇਆ ਹੈ ਓਹਨਾਂ ਨੇ ਨਜੂਮੀਆਂ ਪਾਸੋਂ ਪੁਛਿਆ ਸੀ ਕਿ ਹਿੰਦੂਆਂ ਨੂੰ ਕਿਸ ਤਰ੍ਹਾਂ ਰਲਾਈਏ ਤਾਂ ਕਾਜੀਆਂ ਨਜੂਮੀਆਂ ਕਹਿਆ ਜੋ ਹਲਾਲੀ ਔ ਕਲਮੇ ਦੀ ਦਰੂਦੀ ਖਾਣਗੇ ਤਾਂ ਮੁਸਲਮਾਨ ਜੈਸੇ ਹੋ ਜਾਣਗੇ। ਤਾਂ ਤੁਰਕਾਂ ਹੁਕਮ ਦਿਤਾ ਜਿਹੜੇ ਝਟਕਾ ਕਰਨ ਓਹਨਾਂ ਨੂੰ ਕਤਲ ਕਰੋ। ਡਰਦੇ ਹਿੰਦੂ ਹਟ ਗਏ ਜਿਹੜੇ ਮਾਸ ਅਹਾਰੀ ਸਨ ਓਹ ਕੁੱਠਾ ਖਾਣ ਲਗੇ।" [ਵਿਜੈ ਮੁਕਤ

ਹਿੰਦੂਆਂ ਵਿਚ ਮਾਸ ਖਾਣ ਦਾ ਰਿਵਾਜ ਸੀ। ਓਹ ਦੇਵੀ ਦੇਵਤਿਆਂ ਨੂੰ ਬਲੀ ਦੇਣ ਲਈ ਯਗ ਕਰਦੇ ਸਨ, ਉਸ ਵਿਚ ਮਾਸ ਬਣਾਉਂਦੇ ਸਨ:

ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਗਤੀ ਮਾਣਸ ਖਾਣੇ॥ [ਪੰਨਾ ੧੨੮੯

ਬਚਿਆਂ ਦਾ ਮੁੰਡਨ ਕਰਾਉਣੇ ਤੇ ਜਨੇਊ ਪਾਣ ਵੇਲੇ ਵੀ ਬਕਰੇ ਦਾ ਮਾਸ ਰਿੰਨ ਕੇ ਖਾਂਦੇ ਖਵਾਉਂਦੇ ਸਨ। ਆਸਾ ਕੀ ਵਾਰ ਵਿਚ ਇਸ ਬਾਰੇ ਸੰਕੇਤ ਮਿਲਦਾ ਹੈ:-

ਕੁਹਿ ਬਕਰਾ ਰਿਨਿ ਖਾਇਆ,
ਸਭੁ ਕੋ ਆਖੈ ਪਾਇ ॥ [ਪੰਨਾ ੪੭੧

ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤ ਮਾਰਤੰਡ' ਵਿਚ ਲਿਖਿਆ ਹੈ ਕਿ ਸਿਖ ਮਤ ਵਿਚ ਕੁੱਠੇ ਮਾਸ ਦਾ ਨਿਸ਼ੇਧ ਕੀਤਾ ਗਿਆ ਹੈ, ਕਿਉਂਕਿ ਜੀਵ ਮਾਰਣ ਵਿਚ ਹਦੋਂ ਵਧ ਕੇ ਬੇਰਹਿਮੀ ਹੁੰਦੀ ਹੈ ਅਰਥਾਤ ਅੱਧਾ ਜ਼ਿਬਹ ਕੀਤਾ ਹੋਇਆ ਜੀਵ ਤੜਫ਼ ਤੜਫ਼ ਕੇ ਪ੍ਰਾਣ ਦੇਂਦਾ ਹੈ। ਭਯ ਅਤੇ ਦੁਖ ਦਾ ਪ੍ਰਭਾਵ ਜੋ ਜੀਵ ਤੇ ਉਸ ਦਸ਼ਾ ਵਿਚ ਹੋਇਆ ਕਰਦਾ ਹੈ, ਉਸ ਦਾ ਸੂਖਮ ਅਸਰ ਮਾਸ ਖਾਣ ਵਾਲੇ ਤੇ ਅਵੱਸ਼ ਹੁੰਦਾ ਹੈ।

'ਸਤਿ ਸ੍ਰੀ ਅਕਾਲ' ਕਹਿ ਕੇ ਸ਼ਸਤ੍ਰ ਦੇ ਇਕ ਪ੍ਰਹਾਰ (ਝਟਕੇ) ਨਾਲ ਸਿਰ ਅਲੱਗ ਕਰਨ ਦਾ ਨਾਮ ਝਟਕਾ ਹੈ। ਸਿਖਾਂ ਵਿਚ ਝਟਕੇ ਦਾ ਮਾਸ ਇਸ ਲਈ ਵਿਧਾਨ ਹੈ ਕਿ ਇਕ ਤਾਂ ਸ਼ਸਤ੍ਰ ਪ੍ਰਹਾਰ ਦਾ ਅਭਯਾਸ ਹੋਂਦਾ ਹੈ, ਦੂਜੇ ਜੀਵ ਮਾਰਨ ਵਿਚ ਨਿਰਦਯਤਾ ਘਟ ਹੋਂਦੀ ਹੈ। ਰਹਤਨਾਮਾ ਭਾਈ ਦੇਸਾ ਸਿੰਘ ਵਿਚ ਕੁੱਠਾ ਅਤੇ ਹੋਰ ਵਿਵਰਜਿਤ ਪਦਾਰਥਾਂ ਵਲ ਵੇਖਣ ਤੋਂ ਰੋਕਿਆ ਹੈ:-

1. ਕੁਠਾ ਹੁਕਾ ਚਰਸ ਤਮਾਕੂ ॥ ਗਾਂਜਾ ਟੋਪੀ ਤਾੜੀ ਖਾਕੂ ॥
ਤਿਨ ਕੀ ਓਰ ਨ ਕਬਹੂ ਦੇਖੇ ॥ ਰਹਤਵੰਤ ਸੋ ਸਿੰਘ ਵਿਸੇਖੇ ॥
2. ਜੋ ਕੁੱਠਾ ਖਾਇ ਸੋ ਨੀਚ ਤਨਖਾਹੀਆ ॥

[ਰਹਤਨਾਮਾ ਭਾ. ਚਉਪਾ ਸਿੰਘ ਜੀ

ਮਾਸ ਦਾ ਮਸਲਾ ਅਜ ਦਾ ਨਹੀਂ, ਸਦੀਆਂ ਤੋਂ ਇਸ ਦਾ ਵਾਦ-ਵਿਵਾਦ ਚਲ ਰਿਹਾ ਹੈ। ਇਸ ਵਿਚ ਸ਼ੱਕ ਨਹੀਂ ਕਿ ਸੰਸਾਰ ਵਿਚ ਮਾਸ ਖਾਣ ਅਤੇ ਨਾ ਖਾਣ ਵਾਲੀਆਂ ਦੋਵੇਂ ਰੁਚੀਆਂ ਮੌਜੂਦ ਰਹੀਆਂ ਤੇ ਹੁਣ ਵੀ ਹਨ। 'ਸਿਖ ਰਹਤ ਮਰਯਾਦਾ' ਵਿਚ 'ਕੁੱਠਾ ਨਹੀਂ ਖਾਣਾ' ਦੀ ਹਦਾਇਤ ਕੀਤੀ ਗਈ ਹੈ, ਪਰ ਮਾਸ ਖਾਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕਿਹੜਾ ਹੁਕਮਨਾਮਾ ਜਾਰੀ ਹੋਇਆ ਹੈ?। ਇਹ ਤਾਂ ਹੁਸ਼ਿਆਰ ਬੰਦਿਆਂ ਦੀ ਹੁਜਤ ਹੈ ਕਿ ਕੁੱਠਾ ਨਹੀਂ ਖਾਣਾ, ਪਰ ਮਾਸ ਤਾਂ ਖਾਣਾ ਹੈ। ਇਹ ਵੀ ਇਕ ਵਡੀ ਦੁਬਿਧਾ ਹੈ। ਸਪਸ਼ਟ ਹੁਕਮ ਨਾ ਹੋਣ ਕਾਰਨ 'ਮਾਸੁ ਮਾਸੁ ਕਰਿ ਮੂਰਖੁ ਝਗੜੇ' ਪੁਸਤਕ ਦੇ ਲੇਖਕ ਸ. ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਨੇ ਮਾਸ ਖਾਣ ਦੇ ਹਕ ਵਿਚ ਆਪਣੇ ਵਲੋਂ ਕੋਈ ਕਸਰ ਨਹੀਂ ਛੱਡੀ। ਇਥੋਂ ਤੱਕ ਕਿ ਭਾ. ਰਣਧੀਰ ਸਿੰਘ ਜੀ, ਗਿ. ਗੁਰਬਚਨ ਸਿੰਘ ਜੀ ਖ਼ਾਲਸਾ (ਦਮਦਮੀ ਟਕਸਾਲ), ਭਾ. ਜੋਗਿੰਦਰ ਸਿੰਘ ਜੀ ਤਲਵਾੜਾ ਅਤੇ ਜੀ.ਪੀ.ਸੰਗਤ ਸਿੰਘ (ਬੰਬਈ), ਦੀਆਂ ਪੁਸਤਕਾਂ ਜੋ ਮਾਸ ਨਾ ਖਾਣ ਦੇ ਵਿਰੋਧ ਨਾਲ ਭਰੀਆਂ ਹੋਈਆਂ ਹਨ, ਨੂੰ ਪੁਲਸੀ ਭਾਸ਼ਾ ਵਰਤ ਕੇ ਨਿਖੇਧਿਆ ਹੈ। ਭਾ. ਵੀਰ ਸਿੰਘ ਅਤੇ ਪ੍ਰੋ .ਸਾਹਿਬ ਸਿੰਘ ਦੇ ਵੀਚਾਰਾਂ ਨਾਲ ਆਪਣੀ ਸੰਮਤੀ ਪ੍ਰਗਟਾਅ ਕੇ

ਸਿਖ ਮਿਸ਼ਨਰੀ ਦੇ ਨੌਜਵਾਨਾਂ ਅਤੇ ਹੋਰ ਮਾਸ ਖੋਰਿਆਂ ਦੀ ਖੁਸ਼ੀ ਪ੍ਰਾਪਤ ਕਰਨ ਦੀ ਨੇਕ ਨਾਮੀ ਖੱਟੀ ਹੈ ਇਕ ਤਰ੍ਹਾਂ, ਉਪਰੋਕਤ ਮਹਾਨ ਹਸਤੀਆਂ ਦਾ ਨਿਰਾਦਰ ਕੀਤਾ ਹੈ। ਜੇ ਉਪਰੋਕਤ ਪੁਸਤਕ ਦਾ ਧੀਰਜ ਨਾਲ ਟਿਕ ਕੇ ਅਧਿਐਨ ਕੀਤਾ ਜਾਵੇ ਤਾਂ ਲੇਖਕ ਦੀ ਵੀਚਾਰਧਾਰਾ ਇਕ-ਪਾਸੜ ਹੈ। ਦਾਸਰੇ ਨੂੰ ਇਹ ਹੈਰਾਨੀ ਹੁੰਦੀ ਹੈ ਕਿ ਐਨੀ ਸਿਆਣਪ ਵਾਲਾ ਕਾਲਾ ਅਫ਼ਗਾਨਾ ਆਪ ਗੁਰਬਾਣੀ ਦੇ ਅਰਥ ਕਰਨ ਤੋਂ ਕਿਉਂ ਹਿਚਕਿਚਾਉਂਦਾ ਹੈ। ਹਰ ਥਾਂ ਤੇ ਸ਼ਬਦਾਂ ਦੇ ਅਰਥ 'ਦਰਪਣ' ਚੋਂ ਦਿੰਦਾ ਹੈ। ਇਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਕਾਲਾ ਅਫ਼ਗਾਨਾ ਗੁਰਬਾਣੀ ਦੇ ਅਨੁਭਵੀ ਅਰਥਾਂ ਵਾਲੇ ਪੁਰਸ਼ ਨਹੀਂ, ਉਧਾਰਾ ਮਾਲ ਵੇਚ ਕੇ ਪ੍ਰਸੰਨ ਹੋ ਰਹੇ ਹਨ। ਆਪ ਜੀ ਦਾ ਇਹ ਲਿਖਣਾ ਕਿ ਗੁਰਬਾਣੀ ਵਿਚ ਮਾਸ ਨਾ ਖਾਣ ਦੇ ਹਕ ਵਿਚ ਕੋਈ ਪ੍ਰਮਾਣ ਨਹੀਂ ਮਿਲਦਾ, ਇਕ ਕੋਰਾ ਝੂਠ ਹੈ। ਜੇ ਆਪ ਪਾਸ 'ਪ੍ਰੇਮ ਪਲੀਤਾ ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ' (ਪੰਨਾ ੧੧੬੧) ਵਾਲੀ ਸ਼ਕਤੀ ਹੁੰਦੀ ਤਾਂ ਭਗਤ ਕਬੀਰ ਜੀ ਦੀ ਬਾਣੀ ਵਿਚ ਜੋ ਵੀਚਾਰਧਾਰਾ ਦਰਜ ਹੈ, ਉਸ ਭਾਵਨਾ ਦਾ ਸ਼ਬਦ-ਪ੍ਰਮਾਣਾਂ ਸਹਿਤ ਵਿਰੋਧ ਕਰਦੇ। ਭਗਤ ਜੀ ਲਿਖਦੇ ਹਨ:-

੧. ਕਬੀਰ ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ, ਹੋਇਗਾ ਕਉਨੁ ਹਵਾਲ॥੧੯੯॥
[ਪੰਨਾ ੧੩੭੫

੨. ਬੇਦ ਕਤੇਬ ਕਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ,
ਤਉ ਕਿਉ ਮੁਰਗੀ ਮਾਰੈ ॥ ੧ ॥ [ਪੰਨਾ ੧੩੫੦

੩. ਰੋਜਾ ਧਰੈ ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ॥੧॥ [ਪੰ. ੪੮੩

'ਜੀਭ ਦੇ ਸੁਆਦ ਲਈ' ਜੀਵ ਮਾਰ ਕੇ ਮਾਸ ਖਾਣ ਵਾਲੇ ਨੂੰ 'ਕਾਹੇ ਕਉ ਝਖ ਮਾਰੈ' ਆਖਣਾ ਭਗਤ ਕਬੀਰ ਜੀ ਦੇ ਹਿੱਸੇ ਹੀ ਆਇਆ ਹੈ। ਹੰਸ-ਬ੍ਰਿਤੀ ਵਾਲਾ ਇਸ ਸ਼ਬਦ ਦੇ ਭਾਵ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰਦਾ ਹੈ ਪਰ ਹਿੰਸਕ ਬ੍ਰਿਤੀ ਵਾਲੇ ਨੇ ਇਸਦਾ ਵਿਰੋਧ ਕਰਨਾ ਹੀ ਕਰਨਾ ਹੈ।

ਵੇਖੋ! ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਇਤਿਹਾਸਕਾਰ ਮੁਹਸਨ ਫਾਨੀ ਨੇ ਆਪਣੀ ਪੁਸਤਕ 'ਦਾਬਿਸਤਾਨੇ ਮਜ਼ਾਹਬ' ਵਿਚ ਖੁਲ੍ਹ ਕੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਨੇ ਆਪਣੇ ਸਿਖਾਂ ਨੂੰ ਮਾਸ ਖਾਣ ਅਤੇ

ਸ਼ਰਾਬ ਪੀਣ ਦੀ ਸਖ਼ਤ ਮਨਾਹੀ ਕੀਤੀ। ਉਨ੍ਹਾਂ ਨੇ ਆਪ ਵੀ ਕਿਸੇ ਹਾਲਤ ਵਿਚ ਮਾਸ ਨਹੀਂ ਖਾਧਾ ਆਪਣੇ ਸਿਖਾਂ ਨੂੰ ਹੁਕਮ ਦਿਤਾ ਸੀ ਕਿ ਕਿਸੇ ਦੀ ਹਿੰਸਾ ਨਹੀਂ ਕਰਨੀ।

(ਖ਼ਾਲਸਾ ਜੀਵਨ ਅਤੇ ਗੁਰਮਤਿ ਰਹਿਤ ਮਰਯਾਦਾ)

ਬਾਬਾ ਦੀਪ ਸਿੰਘ ਮਹਾਨ ਯੋਧੇ ਜੋ ਆਪਣੀ ਤਲੀ ਤੇ ਸੀਸ ਰਖ ਕੇ ਲੜਦੇ ਰਹੇ, ਉਹ ਮਾਸ ਅਹਾਰੀ ਨਹੀਂ ਸਨ। ਇਕ ਨਹੀਂ, ਅਨੇਕਾਂ ਨਾਮ-ਰਸੀਏ ਮਹਾਂ ਪੁਰਸ਼ ਹੋਏ ਹਨ ਜੋ ਹੁਣ ਵੀ ਹਨ, ਮਾਸ ਦੇ ਚਸਕੇ ਤੋਂ ਨਿਰਲੇਪ ਹਨ।

ਜਿਹੜੇ ਯੁੱਧ ਸਮੇਂ ਮਾਸ ਖਾਂਦੇ ਰਹੇ, ਉਨ੍ਹਾਂ ਦੀ ਮਿਸਾਲ ਦੇ ਕੇ ਮਾਸ ਖਾਣ ਲਈ ਉਤੇਜਤ ਕਰਨਾ ਮਹਾਨ ਮੂਰਖਤਾ ਹੈ ਕਿਉਂਕਿ ਓਦੋਂ ਜੰਗਲਾਂ ਵਿਚ ਜਦ ਕੋਈ ਪਦਾਰਥ ਨਹੀਂ ਸੀ ਮਿਲਦਾ ਤਾਂ ਉਹ ਸ਼ਿਕਾਰ ਕਰਕੇ ਮਾਸ ਖਾਣ ਲਈ ਮਜਬੂਰ ਹੁੰਦੇ ਸਨ।

ਇਹ ਠੀਕ ਹੈ ਕਿ ਮਾਸ ਖਾਣਾ ਕੋਈ ਪਾਪ ਨਹੀਂ ਪਰ ਮਨੁੱਖ ਦੀ ਕਾਮੀ ਵਾਸ਼ਨਾਵਾਂ ਦੀ ਪੂਰਤੀ ਹਿਤ ਮਾਸ ਦਾ ਪ੍ਰਯੋਗ ਕਰਨਾ ਠੀਕ ਨਹੀਂ ਹੈ। 'ਸਿਖ ਰਹਤ ਮਰਯਾਦਾ' ਵਿਚ ਲਿਖਿਆ ਹੈ 'ਕੁੱਠਾ ਨਾ ਖਾਓ' ਪਰ ਇਸ ਦੇ ਉਲਟ ਜਦੋਂ ਕਹਿਆ ਜਾਂਦਾ ਹੈ- 'ਝਟਕਾ ਖਾਓ', ਇਹ ਵੀ ਤਾਂ ਇਤਿਹਾਸਕ ਮਨੌਤ ਹੈ, ਗੁਰਬਾਣੀ ਵਿਚੋਂ ਇਸ ਦੀ ਪੁਸ਼ਟੀ ਨਹੀਂ ਹੁੰਦੀ। ਗੁਰਬਾਣੀ ਵਿਚੋਂ ਤਾਂ 'ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ, ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ' (ਪੰਨਾ ੫੯੩) ਅਤੇ "ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ" (ਪੰਨਾ ੧੧੩੧) ਦੀ ਸੇਧ ਮਿਲਦੀ ਹੈ।

ਭਗਤ ਧੰਨਾ ਜੀ ਨੇ ਆਰਤਾ ਰੂਪ ਵਿਚ ਜੀਵਨ ਦੀ ਲੋੜ ਹਿਤ ਸਭ ਵਸਤਾਂ ਮੰਗੀਆਂ ਹਨ, ਜੇ ਮਾਸ ਭੋਜਨ ਦਾ ਅੰਗ ਹੁੰਦਾ ਤਾਂ ਉਹ ਇਹ ਵੀ ਜ਼ਰੂਰ ਮੰਗਦੇ। ਮਨ ਦੀ ਖ਼ੁਰਾਕ ਤਾਂ ਮਾਸ ਹੋ ਸਕਦੀ ਹੈ ਕਿਉਂਕਿ ਇਹ ਖ਼ਾਹਿਸ਼ਾਂ ਦੀ ਪੂਰਤੀ ਲਈ ਪੰਛੀ ਵਾਂਗ ਉਡ ਕੇ ਦਸ ਪਾਸੇ ਜਾਂਦਾ ਹੈ ਪਰ ਜੀਵਾਤਮਾ ਦੀ ਖੁਰਾਕ 'ਅੰਮ੍ਰਿਤ ਭੋਜਨੁ ਕਰੇ ਅਹਾਰੀ' (ਪੰ. ੧੯੧) ਹੈ।

ਸੰਤ ਬਾਬਾ ਸੁਰਜੀਤ ਸਿੰਘ ਜੀ ਦੀ ਰਚਿਤ ਪੁਸਤਕ 'ਮਨੁੱਖ ਤੇ ਮਾਸ' ਵਿਚ ਮਾਸ ਨਾ ਖਾਂਣ ਬਾਰੇ ਇਉਂ ਲਿਖਿਆ ਹੈ:-

"ਮਾਸ; ਸ਼ੇਰ, ਬਘੇਰੇ, ਚੀਤੇ, ਪੈਂਥਰ, ਬਘਿਆੜ, ਲੂਮੜ, ਗਿਦੜ, ਗਿਰਜਾਂ, ਚੀਲਜ਼, ਬਿਲੀਆਂ ਕੁਤਿਆਂ ਦੀ ਖੁਰਾਕ ਹੈ। ਮਨੁੱਖ ਉਹਨਾਂ ਤੋਂ ਖੋਹ ਕੇ ਆਪ ਭਖਣ ਕਰ ਰਿਹਾ ਹੈ। ਇਹੀ ਕਾਰਨ ਹੈ ਕਿ

ਮਨੁੱਖਾਂ ਦੀ ਬੁੱਧੀ ਭਰਿਸ਼ਟ (ਭਾਵ ਪਸ਼ੂਆਂ ਵਾਲੀ) ਹੋ ਚੁੱਕੀ ਹੈ। ਇਸ ਦੇ ਭਖਣ ਕਰਨੇ ਨਾਲ ਪੰਜ ਤੱਤਾਂ ਵਿੱਚ ਜੋ ਗਿਆਨ ਵਿਚਾਰ ਹੈ ਖ਼ਤਮ ਹੋ ਜਾਂਦੀ ਹੈ।(ਪੰ. 32)

ਸਾਖੀ ਪ੍ਰਮਾਣ, ਗੁਰ ਬਿਲਾਸ, ਸੂਰਜ ਪ੍ਰਕਾਸ਼ ਆਦਿ ਪੁਸਤਕਾਂ ਵਿਚ ਵੀ ਉਸ ਸਮੇਂ ਦੇ ਹਿੰਦੂ ਮਤ ਦੇ ਲਿਖਾਰੀਆਂ, ਮੁਤੱਸਬੀਆਂ ਅਤੇ ਸਿਖ ਧਰਮ ਦੇ ਦੁਸ਼ਮਣਾਂ ਦੀਆਂ ਲਿਖਤਾਂ ਤੋਂ ਸਾਫ ਸਪਸ਼ਟ ਹੁੰਦਾ ਹੈ ਕਿ ਉਹ ਲਿਖਾਰੀ ਸਮੇਂ ਦੇ ਹਾਕਮਾਂ ਦੇ ਖਰੀਦੇ ਹੋਏ ਜਾਂ ਆਪ ਨਸ਼ਿਆਂ ਦੇ ਮਤਹਿਤ ਹੋ ਕੇ ਗੁਰੂ ਸਾਹਿਬਾਨ ਉਤੇ ਅਜਿਹੇ ਦੂਸ਼ਣ ਲਾਉਂਦੇ ਰਹੇ।

ਸਿਖ ਧਰਮ ਸੰਸਾਰ ਦੇ ਸਾਰੇ ਧਰਮਾਂ ਤੋਂ ਵਖਰਾ ਹੈ। ਇਸਦੀ ਹੋਂਦ ਵੀ ਵੱਖਰੀ ਹੈ। ਸਿਖ ਧਰਮ ਨਾਦੀ ਹੈ, ਬਿੰਦੀ ਨਹੀਂ। ਨਾਦੀ ਅਮਰ ਹੁੰਦਾ ਹੈ, ਬਿੰਦੀ ਕਾਲਵੱਸ ਹੁੰਦਾ ਹੈ। ਪੰਜ ਪਿਆਰੇ ਨਾਦੀ ਹਨ। ਪੰ. 20

## "ਹਿੰਸਾ ਮਮਤਾ ਮੋਹ ਚੁਕਾਵੈ"

ਹਿੰਸਾ ਤਉ ਮਨਿ ਤੇ ਨਹੀ ਛੂਟੀ, ਜੀਅ ਦਇਆ ਨਹੀਂ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ॥ [ਪੰ. ੧੨੫੩

ਦਸੋਂ ਗੁਰੂ ਸਾਹਿਬਾਨ ਦੀ ਬਾਣੀ ਤੇ ਉਪਦੇਸ਼ ਸਭ ਦਇਆ ਧਰਮ ਦੇ ਹਨ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ, ਜਾਗਤੀ ਜੋਤਿ ਹਲਤ-ਪਲਤ ਦੇ ਰਾਖੇ ਕਲਯੁਗ ਦੇ ਬੋਹਥ ਜੀ ਦੀ ਬਾਣੀ ਵਿਚੋਂ ਕਿਤੇ ਵੀ ਮਨੁੱਖ ਲਈ ਮਾਸ ਖਾਣ ਦਾ ਕੋਈ ਫੁਰਮਾਨ ਨਹੀਂ ਹੈ। ਇਥੋਂ ਤਕ ਕਿ ਭਗਤਾਂ ਦੀ ਬਾਣੀ ਵੀ ਹਿੰਸਾ ਦੇ ਵਿਰੁੱਧ ਹੈ। ਇਤਿਹਾਸਕਾਰਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਮਾਸ ਬਣਨ ਵਾਲੀ ਮਨਘੜਤ ਸਾਖੀ ਲਿਖੀ ਹੈ। ਕਲ੍ਹ ਭਟ ਨੇ ਸਵਈਏ ਮਹਲੇ ਤੀਜੇ ਕੇ ਵਿੱਚ ਸਪਸ਼ਟ ਲਿਖਿਆ ਹੈ:

ਨਾਮੁ ਨਾਵਣੁ, ਨਾਮੁ ਰਸ ਖਾਣੁ,
ਅਰੁ ਭੋਜਨੁ ਨਾਮ ਰਸੁ,
ਸਦਾ ਚਾਯ ਮੁਖਿ ਮਿਸ੍ਟ ਬਾਣੀ ॥ [ਪੰਨਾ ੧੩੯੩

ਜੋ ਮਾਈ ਭਾਈ ਛੋਟੇ ਵੱਡੇ, ਵਿਦਵਾਨ, ਪ੍ਰਚਾਰਕ, ਕਥਾਕਾਰ ਕੀਰਤਨੀਏ ਆਦਿ ਗਲਤ ਅਰਥ ਤੇ ਪ੍ਰਮਾਣ ਸੁਣਾ ਕੇ ਮਾਸ ਦੇ ਭਖਣੇ ਦੀ ਪ੍ਰੇਰਨਾ ਕਰਦੇ ਹਨ ਉਹ ਸਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਅਪਮਾਨ ਕਰਦੇ ਹਨ। ਪਾਪਾਂ ਦੇ ਅਧਿਕਾਰੀ ਬਣਦੇ ਹਨ। ਸਿਖਾਂ ਨੂੰ ਗੁੰਮਰਾਹ ਕਰਦੇ ਹਨ। ਸਿਖ ਜਗਤ ਦੇ ਵਿਦਰੋਹੀ ਹਨ।

ਕੁਛ ਲੋਕ ਉਹ ਹਨ ਜੋ ਖੁਦ ਮਾਸਾਹਾਰੀ, ਸ਼ਰਾਬੀ, ਕਬਾਬੀ,

ਅਯਾਸ਼ੀ, ਹਨ। ਲੀਡਰ ਬਣੇ ਹੋਏ ਹਨ, ਉਹੋ ਦੂਜੇ ਸਿਖਾਂ ਨੂੰ ਵੀ ਇਸ ਲਪੇਟ ਵਿਚ ਲਿਆਂਦੇ ਹਨ। ਜੋ ਗੁਰਮਤਿ ਵਿਰੋਧੀ ਗੱਲ ਹੈ।

ਦਸੇ ਗੁਰੂਆਂ ਦੀ ਗੁਰਬਾਣੀ ਦਾ ਮੁਖ ਸਿਧਾਂਤ ਦਇਆ ਤੇ ਅਹਿੰਸਾ ਦਾ ਹੈ। ਯਥਾ:-

ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥

ਜਾਰਜ ਬਰਨਾਡ ਸ਼ਾਹ : ਇਹ ਵੀਹਵੀਂ ਸਦੀ ਵਿਚ ਹੋਇਆ ਹੈ। ਬਹੁਤ ਵਿਦਵਾਨ ਸੀ : ਮਾਸ, ਸ਼ਰਾਬ, ਅੰਡਿਆਂ ਦਾ ਬਹੁਤ ਵਿਰੋਧੀ ਸੀ। ਬਿਮਾਰੀ ਦੀ ਹਾਲਤ ਵਿਚ ਵੀ ਡਾਕਟਰਾਂ ਦੇ ਕਹਿਣੇ ਪਰ ਵੀ ਮਾਸ ਆਦਿ ਭਖਣ ਕਰਨ ਤੋਂ ਇਨਕਾਰ ਕਰ ਦਿਤਾ ਸੀ ਅਤੇ ਮਾਸ ਨਾਲੋਂ ਮੌਤ ਚੰਗੀ ਮੰਨੀ। ਇਸਦੀ ਇਕ ਛੋਟੀ ਜਿਹੀ ਵਾਰਤਾ ਬਹੁਤ ਕਮਾਲ ਦੀ ਹੈ:-

We are the living graves of murdered beasts. Slaughtered to satisfy our apetites. Like Carrion Crows we live and feed on meat, regardless of the suffering and the pain of the animals."

ਇਸ ਵਿਸ਼ੇ ਤੇ ਪਖੀ ਉਤੇ ਵਿਰੋਧੀ ਵੀਚਾਰਾਂ ਦੇ ਭੰਡਾਰ ਭਰੇ ਪਏ ਹਨ। ਮਾਸ ਨੇ ਮਾਸ ਹੀ ਰਹਿਣਾ ਹੈ ਭਾਵੇਂ ਕੁੱਠਾ ਹੈ ਭਾਵੇਂ ਝਟਕਾ ਹੈ। ਪਰ ਜਦੋਂ ਪੰਥਕ ਮਸਲਾ ਬਣ ਜਾਂਦਾ ਹੈ, ਓਦੋਂ ਕਿਸੇ ਦੀ ਪੇਸ਼ ਨਹੀਂ ਜਾਂਦੀ। ਸਚਾਈ ਇਹ ਹੈ ਕਿ ਮਾਸ ਖਾਣ ਦੀ ਪੱਕੀ ਆਦਤ ਬਣਨ ਨਾਲ ਕੁਸੰਗਤ ਕਰਕੇ ਸ਼ਰਾਬ ਪੀਣ ਦੀ ਆਦਤ ਵੀ ਸੁਤੇ ਹੀ ਬਣ ਜਾਂਦੀ ਹੈ। ਇਹ ਠੀਕ ਹੈ ਕਿ 'ਮਾਸੁ ਮਾਸੁ ਕਰਿ ਮੂਰਖੁ ਝਗੜੇ' ਵਾਲੀ ਸ਼ਬਦ ਵੀਚਾਰ ਨੂੰ ਮਾਸ ਖਾਣ ਵਾਲਿਆਂ ਨੇ ਆਪਣੇ ਹਕ ਵਿਚ ਵਰਤਿਆ ਹੈ ਪਰ ਇਸ ਨਾਲ ਕੋਈ ਨਿਰਪਖ ਵਿਦਵਾਨ ਸਹਿਮਤ ਨਹੀਂ ਹੋ ਸਕਦਾ ਹੈ।

ਇਥੇ ਇਸੇ ਵਾਦ-ਵਿਵਾਦ ਵਿਚ ਪੈਣ ਦੀ ਲੋੜ ਨਹੀਂ, ਕੇਵਲ ਆਪਣੀ ਸੋਝੀ ਲਈ ਅਧਿਐਨ ਕਰਨਾ ਹੀ ਉਚਿਤ ਹੈ। ਇਸ ਸਬੰਧੀ ਪੜ੍ਹੋ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਪੋਥੀ ਬਾਰ੍ਹਵੀਂ ਜਿਸ ਵਿਚ ਦੋਹਾਂ ਧੜਿਆਂ ਦੀਆਂ ਦਲੀਲਾਂ ਨੂੰ ਮੁਖ ਰਖ ਕੇ ਨਿਰਪਖ ਨਿਰਣਾ ਕੀਤਾ ਗਿਆ ਹੈ।

ਜਿਹੜੇ ਜਗਿਆਸੂ ਮਾਸ ਨਾ ਖਾਣ ਬਾਰੇ ਗੁਰਬਾਣੀ ਅਥਵਾ ਇਤਿਹਾਸ ਚੋਂ ਪ੍ਰਮਾਣ ਦੀ ਮੰਗ ਕਰਦੇ ਹਨ, ਉਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਿਸ਼ਾਹੀ ਦਸਵੀਂ ਦਾ ਪਵਿਤਰ ਹੁਕਮਨਾਮਾ ਜੋ ਇਸ ਪੁਸਤਕ ਦੇ ਪੰਨਾ 9 ਤੇ ਸੁਸ਼ੋਭਿਤ ਹੈ ਦੇ ਦਰਸ਼ਨ ਕਰ ਸਕਦੇ ਹਨ।

ਕੁਠਾ ਖਾਣਾ ਗੁਲਾਮੀ ਕਬੂਲ ਕਰਨ ਤੁਲ ਸੀ ਜਿਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕੌਮ ਨੂੰ ਅਜੇਹੀ ਗੁਲਾਮੀ ਕਬੂਲਣ ਤੋਂ

ਹੁਕਮਨ ਵਰਜਿਆ। ਸਿੰਘ ਸਭਾ ਲਹਿਰ ਸਮੇਂ ਅੰਗਰੇਜ਼ੀ ਸ਼ਾਸਨ ਕਾਲ ਦੌਰਾਨ ਕੁਝ ਸਿਖਾਂ ਨੇ ਕੁੱਠੇ ਦੀ ਗੁਲਾਮੀ ਵਿਰੁਧ ਝਟਕੇ ਦਾ ਰਿਵਾਜ ਚਲਾਇਆ। ਅੰਗਰੇਜ਼ਾਂ ਲਈ ਇਕ ਪ੍ਰਕਾਰ ਲਾਅ ਐਂਡ ਆਰਡਰ ਦੀ ਸਮੱਸਿਆ ਖੜੀ ਹੋ ਗਈ ਸੀ। ਮੁਸਲਮਾਨ ਅਤੇ ਸਿਖਾਂ ਵਿਚਕਾਰ ਲੜਾਈ ਨੂੰ ਠੱਲ ਪਾਉਣ ਲਈ ਝਟਕੇ ਨੂੰ ਕਾਨੂੰਨਨ ਤੌਰ ਤੇ ਜਾਇਜ਼ ਕਰਾਰ ਦਿੱਤਾ ਗਿਆ। ਪਰ ਗੁਰੂ ਸਾਹਿਬ ਵਲੋਂ ਜਾਂ ਕਿਸੇ ਰਹਤਨਾਮਿਆਂ ਵਿਚ ਝਟਕਾ ਖਾਣ ਬਾਰੇ ਕੋਈ ਹੁਕਮਨਾਮਾ ਉਪਲਬਧ ਨਹੀਂ ਹੈ।

ਸੋ, ਮਾਸ ਨੂੰ ਖੰਡਨ ਮੰਡਨ ਦਾ ਮਸਲਾ ਬਣਾਉਣਾ, ਕੋਈ ਸਿਆਣਪ ਵਾਲੀ ਗੱਲ ਨਹੀਂ।

## ਤੀਜੀ ਬਜਰ ਕੁਰਹਤ–
## ਪਰ–ਇਸਤ੍ਰੀ ਜਾਂ ਪਰ–ਪੁਰਸ਼ ਨਾਲ ਵਿਸ਼ੇ ਭੋਗ

ੳ) ਵੇਲ ਪਰਾਈ ਜੋਹਹਿ ਜੀਅੜੇ, ਕਰਹਿ ਚੋਰੀ ਬੁਰਿਆਰੀ ॥
[ਪੰਨਾ ੧੫੫

ਅ) ਕਿਆ ਗਾਲਾਇਓ ਭੂਛ, ਪਰ ਵੇਲਿ ਨ ਜੋਹੇ ਕੰਤ ਤੂ ॥
ਨਾਨਕ, ਫੁਲਾ ਸੰਚੀ ਵਾੜਿ, ਖਿੜਿਆ ਹਭੁ ਸੰਸਾਰ ਜਿਉ ॥੩॥
[ਪੰਨਾ ੧੦੯੫

ਜਿਹੜੇ ਸਿਖ ਗੁਰਮਤਿ ਰਹਿਣੀ ਰਹਿਤ ਅਤੇ ਨੈਤਿਕ ਕਦਰਾਂ ਕੀਮਤਾਂ ਦੀ ਉਲੰਘਣਾ ਕਰਦੇ ਹਨ, ਓਹੀ ਮਨੁੱਖ ਅਜਿਹੀ ਕਿਰਿਆ ਕਾਰਨ ਕਾਮੀ ਕੁੱਤੇ ਬਣਦੇ ਹਨ। ਸੰਸਾਰ ਵਿੱਚ ਅਜਿਹਾ ਕੋਈ ਸਰੀਰ ਨਹੀਂ ਜਿਸ ਵਿਚ ਕਾਮ(ਕਾਮਨਾ) ਵਾਸ਼ਨਾ ਦਾ ਅੰਸ਼ ਨਾ ਹੋਵੇ। ਹਾਂ, ਕਾਮ–ਵਾਸ਼ਨਾ ਦੀ ਵਰਤੋਂ ਵਿਚ ਸੰਜਮ ਦੀ ਘਾਟ ਮਨੁੱਖੀ ਜੀਵਨ ਵਿਚ ਕਈ ਪ੍ਰਕਾਰ ਦੇ ਵਿਗਾੜ ਪੈਦਾ ਕਰਦੀ ਹੈ। ਕਾਮੀ ਰੁੱਚੀਆਂ ਉਤੇ ਜ਼ਬਤ ਨਾ ਹੋਣ ਕਾਰਨ ਹੀ ਅਗਿਆਨੀ ਮਨੁੱਖ ਆਪਣੀ ਇਸਤ੍ਰੀ ਨੂੰ ਤਿਆਗ ਕੇ ਪਰਾਈ ਇਸਤਰੀ ਵਲ ਝਾਕਦੇ ਹੀ ਨਹੀਂ, ਸਗੋਂ ਉਸ ਨਾਲ ਮਲੀਨਤਾ ਵਾਲਾ ਵਿਹਾਰ ਕਰਦੇ ਹਨ। ਜਿਵੇਂ ਤੋਤਾ ਸਿੰਮਲ ਰੁੱਖ ਵੇਖ ਕੇ ਖੁੱਸ਼ ਹੁੰਦਾ ਹੈ, ਪਰ ਅੰਤ ਵਾਰ ਉਹ ਸਿੰਮਲ ਦੀ ਲੇਸ ਨਾਲ ਚਿਮਟ ਕੇ ਉਥੇ ਹੀ ਮਰ ਜਾਂਦਾ ਹੈ। ਗੁਰਬਾਣੀ ਵਿਚ ਇਹ ਵੀਚਾਰ ਇਉਂ ਮੂਰਤੀਮਾਨ ਕੀਤਾ ਗਿਆ ਹੈ:–

ਘਰ ਕੀ ਨਾਰਿ ਤਿਆਗੈ ਅੰਧਾ ॥
ਪਰ ਨਾਰੀ ਸਿਉ ਘਾਲੈ ਧੰਧਾ ॥

ਜੈਸੇ ਸਿੰਬਲੁ ਦੇਖਿ, ਸੂਆ ਬਿਗਸਾਨਾ ॥
ਅੰਤ ਕੀ ਬਾਰ ਮੂਆ ਲਪਟਾਨਾ ॥ [ਪੰਨਾ ੧੧੬੫

ਅਸਲ ਜੀਵਨ ਦਾ ਸੁਆਦ ਓਦੋਂ ਆਵੇਗਾ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਅਨੁਸਾਰ 'ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ' (ਪੰਨਾ ੯੨੨) ਵਾਲਾ ਉਪਦੇਸ਼ ਅੰਤਰ ਆਤਮੇ ਪਰਵੇਸ਼ ਕਰ ਜਾਏਗਾ।

ਭਾਰਤ ਵਰਸ਼ ਵਿਚ ਹਜ਼ਾਰਾਂ ਵਰ੍ਹੇ ਕਾਮ-ਵਿਰੋਧੀ ਸੰਘਰਸ਼ ਚਲਦਾ ਰਿਹਾ ਪਰ ਇਸ ਨੂੰ ਨਾ ਬਹੁਤਾ ਬਲ ਮਿਲਿਆ ਅਤੇ ਨਾ ਹੀ ਠੱਲ ਪਈ। ਚਾਰ ਵੇਦ ਉਚਾਰਨ ਵਾਲੇ ਬ੍ਰਹਮਾ ਦੀ ਕਰਤੂਤ ਵੇਖੋ ਜੋ ਆਪਣੇ ਆਪ ਨੂੰ ਵੱਡਾ ਕਹਾਉਂਦਾ ਹੋਇਆ ਲੋਕਾਂ ਨੂੰ ਸਿਖਿਆ ਦੇਂਦਾ ਰਿਹਾ ਕਿ ਪਰ-ਇਸਤ੍ਰੀ ਦੇ ਨੇੜੇ ਨਹੀਂ ਜਾਣਾ, ਪਰ ਉਹ ਆਪ ਆਪਣੀ ਲੜਕੀ ਦਾ ਸੁੰਦਰ ਰੂਪ ਵੇਖ ਕੇ ਹੀ ਮੋਹਿਤ ਹੋ ਗਿਆ ਜਿਸ ਤੋਂ ਰੋਹਣ ਨਾਮ ਪੁੱਤਰ ਪੈਦਾ ਹੋਇਆ। ਵੇਖੋ! ਕਿਥੇ ਚਾਰ ਵੇਦਾਂ ਦੇ ਰਚਿਤੇ ਨੇ ਆਪਣੀ ਲੜਕੀ ਨਾਲ ਹੀ ਆਪਣਾ ਮੂੰਹ ਕਾਲਾ ਕਰ ਲਿਆ, ਭਾਵੇਂ ਉਹ ਪਿਛੋਂ ਪਛਤਾਇਆ ਪਰ ਸਮਾਜ ਵਿਚ ਦਾਗ਼ੀ ਤਾਂ ਹੋ ਗਿਆ।

ਇਸੇ ਤਰ੍ਹਾਂ ਇੰਦ੍ਰ ਦੇਵਤਾ ਗੋਤਮ ਸੁਆਮੀ ਦੀ ਇਸਤ੍ਰੀ ਅਹਿਲਿਆ ਦਾ ਸੁੰਦਰ ਰੂਪ ਵੇਖ ਕੇ ਕਾਮ ਵਸ ਹੋ ਗਿਆ। ਆਪਣੇ ਆਪ ਤੇ ਕਾਬੂ ਨਾਹ ਪਾ ਸਕਿਆ, ਇਸ ਦਾ ਜੋ ਹਸ਼ਰ ਹੋਇਆ ਉਸ ਦਾ ਸੰਕੇਤ ਗੁਰਬਾਣੀ ਵਿਚੋਂ ਇਉਂ ਮਿਲਦਾ ਹੈ:-

੧. ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ,
ਤਾ ਮਨਿ ਪਛੋਤਾਇਆ ॥ [ਪੰਨਾ ੧੩੪੩

੨. ਗੋਤਮ ਨਾਰਿ, ਉਮਾਪਤਿ ਸ੍ਵਾਮੀ ॥
ਸੀਸੁ ਧਰਨਿ ਸਹਸ ਭਗ ਗਾਂਮੀ ॥ [ਪੰਨਾ ੭੧੦

੩. ਮਨਮੁਖੁ ਲਹਰਿ ਘਰੁ ਤਜਿ ਵਿਗੂਚੈ, ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ, ਦੁਰਮਤਿ ਘੂਮਨ ਘੇਰੈ ॥
[ਪੰਨਾ ੧੦੧੨

੪. ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥
ਵੇਸਿ ਨ ਪਾਈਐ ਮਹਾ ਦੁਖਿਆਰੀ ॥ [ਪੰਨਾ ੧੩੪੮

ਜਿਨ੍ਹਾਂ ਨੇ ਕਾਮ ਤੋਂ ਤੰਗ ਆ ਕੇ ਆਪਣਾ ਘਰ ਘਾਟ ਛਡ ਕੇ ਜੰਗਲਾਂ ਵਿਚ, ਤੀਰਥਾਂ ਉਤੇ ਜਾਂ ਦਰਿਆਵਾਂ ਦੇ ਕਿਨਾਰਿਆਂ ਤੇ ਇਕਾਂਤੀ ਬਣ ਕੇ ਜਾ ਡੇਰੇ ਲਾਏ, ਉਹ ਵੀ ਸ਼ਾਂਤ ਹੋਣ ਦੀ ਥਾਂ, ਖਜਲ ਖੁਆਰ ਹੀ ਹੁੰਦੇ

ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

ਹਾਥਿ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ,
ਚਿਤੁ ਲਾਇਆ ਪਰ ਨਾਰੀ ॥ [ਪੰਨਾ ੧੦੧੩

ਤੱਤ ਇਹ ਹੈ ਕਿ ਗ੍ਰਿਹਸਤੀ ਜੀਵਨ ਛਡ ਕੇ ਬਾਹਰ ਜਾ ਕੇ ਵੀ ਕਾਮ ਦੀ ਅੱਗ ਮੱਠੀ ਨਹੀਂ ਹੁੰਦੀ। ਪਰ ਨਾਰੀ ਦੇ ਜਾਲ ਵਿਚ ਫਸਣ ਦਾ ਮੂਲ ਕਾਰਨ ਕਾਮ-ਵਾਸ਼ਨਾ ਹੈ। ਭਾਵੇਂ 'ਰੂਪੇ ਕਾਮੇ ਦੋਸਤੀ' ਵਾਲੀ ਸਚਾਈ ਨੂੰ ਹਰ ਕੋਈ ਮੰਨਦਾ ਹੈ ਪ੍ਰੰਤੂ ਇਸ ਦੀ ਪ੍ਰਬਲਤਾ ਦਾ ਇਕ ਹੋਰ ਪਖ ਵੀ ਹੈ ਜਿਸ ਨੂੰ ਗੁਰਬਾਣੀ ਵਿਚ ਵਿਦਮਾਨ ਕੀਤਾ ਹੈ:-

ਪੰਜਵੈ ਖਾਣ ਪੀਅਣ ਕੀ ਧਾਤੁ॥ ਛਿਵੈ ਕਾਮੁ ਨ ਪੁਛੈ ਜਾਤਿ ॥

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਨ ਨੂੰ ਬੜੇ ਪਿਆਰ ਨਾਲ ਸਮਝਾਇਆ ਹੈ:-

ਮਨ ਰੇ! ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ,
ਰਾਮ ਭਗਤਿ ਨਹੀ ਕੀਨੀ ॥ [ਪੰਨਾ ੬੩੨

ਭਾਵ ਕਾਮ ਜਾਤਿ-ਕੁਜਾਤਿ ਨਹੀਂ ਵੇਖਦਾ। ਕਾਮੀ ਪੁਰਸ਼ ਹਰ ਵੇਲੇ ਕਾਮੀ ਰੁਚੀਆਂ ਦੇ ਅਧੀਨ ਆਪਣੇ ਘਰ ਅੰਦਰ ਲੁਕ ਛਿਪ ਕੇ ਵੀ ਪਰਾਈਆਂ ਇਸਤ੍ਰੀਆਂ ਦਾ ਰੂਪ ਚੁਰਾਉਣ ਦੇ ਆਹਰ ਵਿਚ ਲੱਗਾ ਰਹਿੰਦਾ ਹੈ। ਕਾਮੀ ਪੁਰਸ਼ ਆਪਣੇ ਵਲੋਂ ਬੜੀ ਹੁਸ਼ਿਆਰੀ ਕਰਦਾ ਹੈ, ਲੁਕ ਛਿਪ ਕੇ ਪਰਾਈ ਇਸਤ੍ਰੀ ਨਾਲ ਭੋਗ ਕਰਦਾ ਹੈ ਪਰ ਇਹ ਭੇਦ ਕਦੇ ਵੀ ਗੁਝਾ ਨਹੀਂ ਰਹਿ ਸਕਦਾ। ਭਾਵੇਂ ਕੋਈ ਮਨੁੱਖ ਇਸ਼ਕ ਤੇ ਮੁਸ਼ਕ ਨੂੰ ਛਪਾਉਣ ਲਈ ਆਪਣਾ ਸਾਰਾ ਜ਼ੋਰ ਲਾ ਲਏ, ਪਰ ਇਹ ਰਾਜ਼ ਕਿਸੇ ਤਰ੍ਹਾਂ ਵੀ ਲੁਕ ਨਹੀਂ ਸਕਦਾ, ਆਖ਼ਿਰ ਪੜ੍ਹਦਾ ਫਾਸ਼ ਹੋ ਹੀ ਜਾਂਦਾ ਹੈ। ਗੁਰਵਾਕ ਹਨ:-

੧. ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ॥ [ਪੰਨਾ ੧੩੯
੨. ਅੰਦਰਿ ਕਮਾਣਾ ਸਰਪਰ ਉਘੜੈ,
ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ [ਪੰਨਾ ੩੧੬
੩. ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥
ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥ [ਪੰਨਾ ੧੯੪
੪. ਦੇਇ ਕਿਵਾੜ ਅਨਿਕ ਪੜਦੇ ਮਹਿ, ਪਰਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ,
ਤਬ ਕਉਣੁ ਪੜਦਾ ਤੇਰਾ ਢਾਕੈ॥੩॥ [ਪੰਨਾ ੬੧੬

ਜੋ ਜੀਵ ਸਤਿਗੁਰੂ ਜੀ ਦਾ ਪਾਵਨ ਉਪਦੇਸ਼ ਸੁਣ ਕੇ ਵੀ ਉਸ ਅਨੁਸਾਰ ਆਪਣਾ ਜੀਵਨ ਨਹੀਂ ਢਾਲਦੇ, ਕਾਮ ਕਲੋਲਾਂ ਵਿਚ ਹੀ ਲਪਟੇ

ਰਹਿੰਦੇ ਹਨ, ਉਨ੍ਹਾਂ ਦੇ ਪਲੇ ਨਿਰਾ ਦੁਖ ਹੀ ਦੁਖ ਪੈਂਦਾ ਹੈ:-

੧. ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ, ਹਉਮੈ ਕਰਤ ਗਵਾਇਆ॥
ਪਰ ਧਨ ਪਰ ਨਾਰੀ ਰਤੁ ਨਿੰਦਾ, ਬਿਖੁ ਖਾਈ ਦੁਖੁ ਪਾਇਆ॥
[ਪੰਨਾ ੧੨੫੫

੨. ਕਾਮਵੰਤ ਕਾਮੀ ਬਹੁ ਨਾਰੀ, ਪਰ ਗ੍ਰਿਹ ਜੋਹ ਨ ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛਤਾਪੈ,
ਸੋਗ ਲੋਭ ਮਹਿ ਸੂਕੈ ॥ [ਪੰਨਾ ੬੭੨

੩. ਪਰ ਧਨ ਪਰ ਤਨ ਪਰ ਤੀ ਨਿੰਦਾ, ਪਰ ਅਪਬਾਦ ਨ ਛੂਟੈ॥
ਆਵਾਗਵਨੁ ਹੋਤ ਹੈ ਫੁਨਿ ਫੁਨਿ,
ਇਹੁ ਪਰਸੰਗੁ ਨ ਤੂਟੈ ॥ [ਪੰਨਾ ੯੭੧

ਜੇ ਜੀਵਨ ਬਾਰੇ ਡੂੰਘਾ ਅਧਿਐਨ ਕਰੀਏ ਤਾਂ ਪਤਾ ਚਲਦਾ ਹੈ ਕਿ ਮਨੁੱਖ ਦਾ ਇਹ ਸੁਭਾਅ ਬਣ ਚੁਕਾ ਹੈ, ਅਜਿਹੀ ਫ਼ਿਤਰਤ ਵਲੋਂ ਉਸ ਦੀ ਨਫ਼ਰਤ ਨਹੀਂ ਹੋਈ। ਗੁਰੂ ਸਾਹਿਬ ਨੇ ਤਾਂ ਜੀਵ ਨੂੰ ਇਥੋਂ ਤਕ ਦਸ ਦਿਤਾ ਹੈ ਕਿ ਪਰ ਨਾਰੀ ਦੀ ਸੰਗਤ ਇਸ ਤਰ੍ਹਾਂ ਹੈ ਜਿਵੇਂ ਜ਼ਹਿਰੀਲੇ ਸਪ ਦਾ ਡਸਣਾ ਹੈ:-

ਪਲਕ ਦ੍ਰਿਸਟਿ ਦੇਖਿ ਭੂਲੋ, ਆਕ ਨੀਮ ਕੋ ਤੂੰਮਰ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ,
ਤੈਸੋ ਹੀ ਇਹੁ ਪਰ ਗ੍ਰਿਹੁ ॥੨॥ [ਪੰਨਾ ੪੦੩

ਗੁਰੂ ਅਰਜਨ ਦੇਵ ਜੀ ਜੀਵ ਨੂੰ ਬਹੁਤ ਸਮਝਾਉਂਦੇ ਹਨ, ਓਇ ਮੂਰਖਾ! ਜਿਵੇਂ ਅੱਕ ਦੀ ਕੱਕੜੀ ਜਾਂ ਨਿੰਮ ਦਾ ਫਲ ਉਤੋਂ ਕਿਤਨਾ ਸੋਹਣਾ ਲਗਦਾ ਹੈ ਪਰ ਪਿਛੋਂ ਵਿਸ਼ੇ-ਕਾਮਨਾ ਦਾ ਇਕ ਨਿਮਖ ਮਾਤ੍ਰ ਸੁਆਦ ਲੈਣ ਖ਼ਾਤਰ ਤੂੰ ਕਿਤਨਾ ਭਾਰੀ ਦੁਖ ਪਾਉਂਦਾ ਹੈਂ:-

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸੁ ਦੁਖੁ ਪਾਵਹਿ ॥
ਘਰੀ ਮੁਹਤ ਰੰਗ ਮਾਣਹਿ,
ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥ [ਪੰਨਾ ੪੦੩

ਜਿਹੜਾ ਜੀਵ ਕਾਮ ਦੇ ਜਾਲ ਵਿਚ ਫਸਦਾ ਹੈ, ਉਸ ਦਾ ਬਿਸਰਾਮ ਨਰਕਾਂ ਵਿਚ ਹੁੰਦਾ ਹੈ, ਓਹ ਅਨੇਕ ਜੂਨੀਆਂ ਵਿਚ ਭਰਮਦਾ ਰਹਿੰਦਾ ਹੈ। ਕਾਮ ਐਨਾ ਬਲਵਾਨ ਹੈ ਕਿ ਤਪੀਸਰਾਂ ਨੂੰ ਤਪ ਕਰਨਾ ਹੀ ਭੁਲ ਜਾਂਦਾ ਹੈ, ਇਹ ਸਤੀਆਂ ਦਾ ਸਤ ਭੰਗ ਕਰਨੋਂ ਵੀ ਪਿਛੇ ਨਹੀਂ ਹਟਦਾ।

ਅਨੰਦਪੁਰ ਸਾਹਿਬ ਵਿਖੇ ਜਦੋਂ ਅਨੂਪ ਕੌਰ ਵਿਚ ਕਾਮ ਦੀ ਲਹਿਰ ਉਤੇਜਤ ਹੋਈ ਤਾਂ ਉਸ ਨੇ ਕਈ ਪ੍ਰਕਾਰ ਦੇ ਹਾਵ-ਭਾਵ ਕੀਤੇ। ਅੰਮ੍ਰਿਤ ਦੇ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੇ ਅੰਦਰ ਚੇਤਨਾ ਜਗਾਉਣ

ਲਈ ਤੇ ਸਮਾਜ ਦਾ ਮਾਰਗ ਦਰਸ਼ਨ ਕਰਨ ਲਈ ਹੇਠ ਲਿਖਿਆ ਉਪਦੇਸ਼ ਦਿਤਾ:-

ਛੰਦ ॥ ਸੁਧਿ ਜਬ ਤੇ ਹਮ ਧਰੀ, ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ, ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ, ਨੇਹੁ ਤੁਮ ਨਿੱਤ ਬਢੈਯਹੁ ॥
ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ॥੫੧॥
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥
ਪਰ ਨਾਰੀ ਕੇ ਭਜੇ, ਚੰਦ੍ਰ ਕਾਲੰਕ ਲਗਾਏ ॥
ਪਰ ਨਾਰੀ ਕੇ ਹੇਤ, 'ਸੀਸ ਦਸ' ਸੀਸ ਗਵਾਯੋ ॥
ਹੋ ਪਰ ਨਾਰੀ ਕੇ ਹੇਤ, ਕਟਕੁ ਕਵਰਨ ਕੌ ਘਾਯੋ ॥੫੨॥
ਪਰ ਨਾਰੀ ਸੌ ਨੇਹੁ, ਛੁਰੀ ਪੈਨੀ ਕਰਿ ਜਾਨਹੁ ॥
ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ॥
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥
ਹੋ ਅੰਤ ਸ੍ਵਾਨ ਕੀ ਮ੍ਰਿਤੁ, ਹਾਥ ਲੇਂਡੀ ਕੇ ਮਰਹੀ ॥

[ਦਸਮ ਗ੍ਰੰਥ, ਪੰਨਾ ੮੪੨

ਸੋ, ਅਜੇਹਾ ਲੰਡਰ ਕਾਮੀ ਕੁਤਾ ਪਰ-ਇਸਤ੍ਰੀ ਦੇ ਹਥੋਂ ਹੀ ਮਰਦਾ ਹੈ ਜਿਸ ਨਾਲ ਉਸ ਦੀ ਬਹੁਤ ਨਜ਼ਦੀਕੀ ਦੋਸਤੀ ਹੁੰਦੀ ਹੈ।

'ਤ੍ਰੀਆ ਚਰਿਤ੍ਰਾ' ਦਾ ਪਿਛੋਕੜ ਪੜ੍ਹ ਕੇ ਮਨੁੱਖ ਦੀਆਂ ਅੱਖਾਂ ਖੁਲ੍ਹ ਜਾਂਦੀਆਂ ਹਨ। ਕਈ ਵੀਰ ਇਹ ਆਖਦੇ ਹਨ ਕਿ 'ਤ੍ਰੀਆ ਚਰਿਤ੍ਰਾ' ਵਿਚ ਬੜੀ ਅਸ਼ਲੀਲ ਭਾਸ਼ਾ ਵਰਤੀ ਹੋਈ ਹੈ, ਪਰ ਉਹ ਇਹ ਨਹੀਂ ਸੋਚਦੇ ਕਿ ਜਦੋਂ ਓਪਰੇਸ਼ਨ ਕਰਨਾ ਹੋਵੇ ਤਾਂ ਡਾਕਟਰ ਨੂੰ ਮਰੀਜ਼ ਦੇ ਸਾਰੇ ਅੰਗ ਚੈੱਕ ਕਰਨੇ ਪੈਂਦੇ ਹਨ, ਪਰ ਓਦੋਂ ਉਸ ਦੇ ਮਨ ਅੰਦਰ ਮੰਦ-ਵਾਸ਼ਨਾ ਨਹੀਂ ਹੁੰਦੀ, ਓਹ ਤਾਂ ਨਵਾ ਅਰੋਗ ਜੀਵਨ ਪਰਦਾਨ ਕਰਨ ਲਈ ਆਪਣੇ ਵਲੋਂ ਪੂਰਾ ਵਾਹ ਲਾ ਰਿਹਾ ਹੁੰਦਾ ਹੈ। ਇਸੇ ਤਰ੍ਹਾਂ, ਗੁਰਦੇਵ ਪਿਤਾ ਜੀ ਨੇ ਮਾਨਵੀ ਸਮਾਜ ਨੂੰ ਸੁਧਾਰਨ ਹਿਤ ਇਹ ਉਪਦੇਸ਼ ਦਿਤਾ ਹੈ:-

ਪਰ ਨਾਰੀ ਕੀ ਸੇਜ ਪਰ, ਭੂਲਿ ਨ ਦੀਜਹੁ ਪਾਇ ॥
ਕਾਮ ਭੋਗ ਨਹਿ ਕੀਜਯਤੁ, ਤਾ ਸੋ ਰੁਚ ਉਪਜਾਇ॥ [ਪੰ. ੧੧੫੮

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ:-

ਗੁਰ ਉਪਦੇਸੁ ਸੁਨਿਓ ਨਹ ਕਾਨਨਿ, ਪਰ ਦਾਰਾ ਲਪਟਾਇਓ॥
ਪਰ ਨਿੰਦਾ ਕਾਰਨਿ ਬਹੁ ਧਾਵਤ,
ਸਮਝਿਓ ਨਹ, ਸਮਝਾਇਓ ॥ [ਪੰਨਾ ੧੨੩੨

ਗੁਰੂ ਨਾਨਕ ਦੇਵ ਜੀ ਨੇ ਆਪਣੇ ਅੰਮ੍ਰਿਤ ਬਚਨਾ ਰਾਹੀਂ ਜਗਿਆਸੂ ਨੂੰ ਇਹ ਉਪਦੇਸ਼ ਦਿੱਤਾ ਹੈ ਕਿ ਪਰਾਏ ਧਨ, ਪਰਾਈ ਇਸਤ੍ਰੀ ਅਤੇ

ਪਰਾਈ ਨਿੰਦਾ ਨਾਲੋਂ ਆਪਣੀ ਪ੍ਰੀਤਿ ਤੋੜੇ:-

੧. ਪਰ ਦਾਰਾ ਪਰ ਧਨੁ ਪਰ ਲੋਭਾ, ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ, ਕਾਮੁ ਕ੍ਰੋਧ ਚੰਡਾਰ॥ [ਪੰਨਾ ੧੨੫੫

੨. ਪਰ ਧਨ ਪਰ ਦਾਰਾ ਪਰ ਨਿੰਦਾ,
ਇਨ ਸਿਉ ਪ੍ਰੀਤਿ ਨਿਵਾਰਿ ॥ [ਪੰਨਾ ੩੭੯

੩. ਪਰਤ੍ਰਿਆ ਰਾਵਣਿ ਜਾਹਿ, ਸੇਈ ਤਾ ਲਾਜੀਅਹਿ ॥ [ਪੰਨਾ ੧੩੬੩

ਜਿਹੜੇ ਲੋਕ ਪਰ-ਇਸਤ੍ਰੀ ਨੂੰ ਭੋਗਣ ਲਈ ਜਾਂਦੇ ਹਨ, ਅੰਤ ਓਹੀ ਸ਼ਰਮਸਾਰ ਹੁੰਦੇ ਹਨ। ਉਨ੍ਹਾਂ ਦੇ ਪਾਪ ਕਦੇ ਵੀ ਢਕੇ ਨਹੀਂ ਜਾ ਸਕਦੇ।

ਆਓ, ਹੁਣ ਗੁਰਮਤਿ ਦੇ ਮਹਾਨ ਵਿਦਵਾਨ ਭਾ. ਸ. ਗੁਰਦਾਸ ਜੀ ਅਤੇ ਸਿਖ ਰਹਤਨਾਮਿਆਂ ਵਿਚ ਅੰਕਿਤ ਪਰਬਚਨਾਂ ਦੇ ਦਰਸ਼ਨ ਕਰੀਏ:

੧. ਦੇਖਿ ਪਰਾਈਆ ਚੰਗੀਆ, ਮਾਵਾਂ ਭੈਣਾਂ ਧੀਆਂ ਜਾਣੈ॥ [੨੯-੧੧

੨. ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥ [੬-੮

੩. ਹਉ ਤਿਸੁ ਘੋਲਿ ਘੁਮਾਇਆ,
ਪਰ ਨਾਰੀ ਦੈ ਨੇੜਿ ਨ ਜਾਵੈ ॥ [ਭਾ. ਗੁ. ੧੨-੪

੪. ਧ੍ਰਿਗੁ ਲੋਇਣ ਗੁਰ ਦਰਸ ਵਿਣੁ, ਵੇਖੈ ਪਰ ਤਰਣੀ ॥
[ਭਾ. ਗੁ. ੨੭-੧੦

ਭਾ. ਸ. ਗੁਰਦਾਸ ਜੀ ਨੇ ਕਬਿਤ ਨੰਬਰ ੫੦੬ ਅਤੇ ੫੪੭ ਦੁਆਰਾ ਵੀ ਇਹ ਸਿਖਿਆ ਦਿਤੀ ਹੈ:-

ਗੁਰ ਉਪਦੇਸ ਮਨ ਧਾਵਤ ਬਰਜ ਰਾਖੇ,
ਪਰ ਧਨ ਪਰ ਤਨ ਪਰ ਦੂਖਨਾ ਨਿਵਾਰੀਐ ॥

ਸਿਖ ਇਤਿਹਾਸ ਇਸ ਸਿਧਾਂਤ ਤੇ ਛਾਪ ਲਾਉਂਦਾ ਹੈ ਕਿ ਇਕ ਵਾਰੀ ਸਿੰਘਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਾਸ ਬੇਨਤੀ ਕੀਤੀ, ਮਹਾਰਾਜ ! ਜਿਵੇਂ ਮੁਸਲਮਾਨ ਹਿੰਦੂਆਂ ਦੀ ਬਹੁ-ਬੇਟੀਆਂ ਦੀ ਇਜ਼ਤ ਲੁਟਦੇ ਹਨ, ਜੇ ਮੁਸਲਮਾਨ ਨੌਜਵਾਨ ਇਸਤ੍ਰੀਆਂ ਸਾਡੇ ਕਬਜ਼ੇ ਵਿਚ ਆ ਜਾਣ ਤਾਂ ਅਸੀਂ ਵੀ ਮੁਸਲਮਾਨਾਂ ਵਾਂਗ ਵਿਹਾਰ ਕਰੀਏ? ਗੁਰੂ ਸਾਹਿਬ ਨੇ ਸਿੰਘਾਂ ਨੂੰ ਅਜਿਹੀ ਮਨਮਤਿ ਕਰਨ ਦੀ ਖੁਲ੍ਹ ਨਹੀਂ ਦਿਤੀ, ਗੁਰੂ ਸਾਹਿਬ ਨੇ ਫੁਰਮਾਇਆ ਕਿ ਅਸਾਂ ਖ਼ਾਲਸਾ ਪੰਥ ਨੂੰ ਉਚੇ ਜੀਵਨ-ਆਦਰਸ਼ ਵਾਲਾ ਬਣਾਉਣਾ ਹੈ। ਭਾ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਅਜਿਹੇ ਆਦਰਸ਼ ਦਾ ਜ਼ਿਕਰ ਕੀਤਾ ਹੈ:-

ਸੁਨਿ ਸਤਿਗੁਰ ਬੋਲੇ ਤਿਸ ਬੇਰੇ ॥
ਹਮ ਲੇ ਜਾਨੋ ਪੰਥ ਉਚੇਰੇ ॥

ਖਫ਼ੀ ਖਾਂ ਜੋ ਮੁਸਲਮਾਨੀ ਮਤ ਦਾ ਪਖੀ ਲਿਖਾਰੀ ਸੀ। ਜਿਸ ਨੇ

ਸਿੰਘਾਂ ਲਈ ਅਪਮਾਨ ਜਨਕ ਸ਼ਬਦ ਸਗ (ਕੁੱਤਾ) ਵੀ ਵਰਤਿਆ ਪਰ ਉਹ ਸਿੰਘਾਂ ਦੇ ਗੁਣਾਂ ਦੀ ਤਾਰੀਫ਼ ਕੀਤੇ ਬਿਨਾ ਨਹੀਂ ਰਹਿ ਸਕਿਆ– 'ਸਿੰਘ ਕਿਸੇ ਮੁਸਲਮਾਨ ਦੀ ਬਹੁ-ਬੇਟੀ ਦੀ ਇਜ਼ਤ ਨਹੀਂ ਲੁਟਦੇ।'

ਰਹਿਤਨਾਮਿਆਂ ਵਿਚ ਇਸ ਵਿਸ਼ੇ ਤੋਂ ਹੇਠ ਲਿਖੀਆਂ ਕਈ ਸੇਧਾਂ ਮਿਲਦੀਆਂ ਹਨ:–

ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।
ਆਪਨਿ ਇਸਤ੍ਰੀ ਸੋਂ ਰਤਿ ਹੋਈ। ਰਹਿਤਵੰਤ ਸਿੰਘ ਹੈ ਸੋਈ।
[ਰਹਿਤਨਾਮਾ ਭਾਈ ਦੇਸਾ ਸਿੰਘ ਜੀ

ਪਰ-ਇਸਤ੍ਰੀ ਭੋਗਣ ਵਾਲੇ ਨੂੰ ਤਨਖ਼ਾਹੀਆ ਗਰਦਾਨਿਆ ਗਿਆ ਹੈ:–

ਜੇਕਰ ਯਵਨੀ ਯਾ ਬਾਮਨੀ ਭੋਗੈ, ਪੱਕਾ ਤਨਖਾਹੀਆ॥
[ਰਹਿਤਨਾਮਾ ਭਾਈ ਦਇਆ ਸਿੰਘ ਜੀ

ਮੁਸਲੀ ਡੂਮਣਿ ਦੂਤੀ ਚੇਲੀ ॥
ਬਿਭਚਾਰਨਿ ਜੋ ਫਿਰਹਿ ਇਕੇਲੀ ॥
ਅਵਰ ਜੁ ਆਨ ਵਰਣ ਦੀ ਨਾਰਿ ॥
ਇਨ ਸੋਂ ਸਿੰਘ ਨ ਕਰੇ ਪਿਆਰ॥ [ਰਹਿਤਨਾਮਾ ਭਾਈ ਦੇਸਾ ਸਿੰਘ ਜੀ

ਜਿਵੇਂ ਅਗ ਵਿਚ ਜਿਤਨਾ ਬਾਲਣ ਪਾਈ ਜਾਈਏ ਉਹ ਤ੍ਰਿਪਤ ਨਹੀਂ ਹੁੰਦੀ ਤਿਵੇਂ ਪਰਨਾਰੀ ਭੋਗਣ ਵਾਲੀ ਵਾਦੀ ਘਟਦੀ ਨਹੀਂ, ਸਗੋਂ ਹੋਰ ਵਧਦੀ ਹੈ। ਗੁਰੂ ਸਾਹਿਬ ਨੇ ਇਸ ਵਿਸ਼ੇ ਤੇ ਜੋ ਨਿਚੋੜ ਕਢਿਆ ਹੈ, ਉਹ ਆਖ਼ਰੀ ਹੈ:–

੧. ਸੁੰਦਰ ਨਾਰੀ ਅਨੇਕ ਪਰਕਾਰੀ, ਪਰ ਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥ [ਪੰਨਾ ੨੧੩

੨. ਜੇ ਲਖ ਇਸਤਰੀਆ ਭੋਗ ਕਰਹਿ, ਨਵਖੰਡ ਰਾਜੁ ਕਮਾਹਿ ॥
ਬਿਨੁ ਸਤਗੁਰ ਸੁਖੁ ਨ ਪਾਵਈ,
ਫਿਰਿ ਫਿਰਿ ਜੋਨੀ ਪਾਹਿ ॥੩॥ [ਪੰਨਾ ੨੬

ਸੋ, ਖ਼ਾਲਸੇ ਦਾ ਜੀਵਨ ਐਸਾ ਗਤੀਸ਼ੀਲ ਹੁੰਦਾ ਹੈ ਕਿ ਉਹ ਆਪਣਾ ਤਨ, ਮਨ, ਧਨ ਸਭ ਕੁਝ ਗੁਰੂ ਜੀ ਦੇ ਪਾਵਨ ਚਰਨਾ ਵਿਚ ਅਰਪਣ ਕਰ ਦਿੰਦਾ ਹੈ। ਪ੍ਰੇਮਾ ਭਗਤੀ ਤੇ ਸ਼ਰਧਾ ਦੇ ਮਾਰਗ ਉਤੇ ਚਲ ਕੇ ਆਪਣਾ ਜੀਵਨ ਸਫਲ ਕਰਦਾ ਹੈ। ਸਭ ਦੀ ਰਖਿਆ ਕਰਨੀ ਖ਼ਾਲਸੇ ਦੇ ਪ੍ਰਕ੍ਰਿਤਕ ਸੁਭਾਅ ਵਿਚ ਹੈ। ਇਸ ਲਈ 'ਸਰਬ ਲੋਹ ਗ੍ਰੰਥ' ਵਿੱਚ ਖ਼ਾਲਸੇ ਦੀ ਵਡਿਆਈ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:–

ਜਜਨ ਭਜਨ ਮਮ ਖਾਲਸਾ, ਖਾਲਸਾ ਪੂਜਬੇ ਜੋਗ ॥
ਦਾਸ ਗੋਬਿੰਦ ਫ਼ਤਹ ਖ਼ਾਲਸਾ, ਦਰਸ ਪਰਸ ਮਿਟੇ ਸੋਗ ॥

# ਚਉਥੀ ਬਜਰ ਕੁਰਹਤ- ਤਮਾਕੂ ਵਰਤਣਾ

'ਸਿਖ ਰਹਿਤ ਮਰਯਾਦਾ' ਵਿਚ ਚਾਰ ਬਜਰ ਕੁਰਹਿਤਾਂ ਦਾ ਜ਼ਿਕਰ ਕੀਤਾ ਗਿਆ। ਕੇਸ ਕਟਾਉਣੇ, ਕੁੱਠਾ ਖਾਣਾ, ਸ਼ਰਾਬ ਦਾ ਸੇਵਨ ਕਰਨਾ, ਤਿੰਨ ਬਜਰ ਕੁਰਹਿਤਾਂ ਦੀ ਵਿਆਖਿਆ ਪਿੱਛੇ ਕੀਤੀ ਜਾ ਚੁੱਕੀ ਹੈ। ਆਓ, ਹੁਣ ਤਮਾਕੂ, ਸਿਗਰਟ, ਸਿਗਾਰ ਅਤੇ ਬੀੜੀ (ਜਗਤ-ਜੂਠ) ਦੀ ਵਰਤੋਂ ਨਾ ਕਰਨ ਬਾਰੇ ਅਧਿਐਨ ਕਰੀਏ।

ਮਹਾਨ ਕੋਸ਼ ਵਿਚ 'ਤਮਾਕੂ' ਬਾਰੇ ਇਉਂ ਵਰਨਣ ਕੀਤਾ ਗਿਆ ਹੈ-

"ਤਮਾਕੂ ਫ਼ਾ ਤੰਬਾਕੂ ਅ-ਦੁਖ਼ਾਨ, ਪੁਰਤ Tobscco, ਸੰ. ਤਾਮ੍ਰਕੂਟ ਅਤੇ ਕਲੰਜ. L. Nicotiana tabacum.

ਇਹ ਅਸਲ ਬੂਟੀ ਅਮਰੀਕਾ ਦੀ ਹੈ ਅਤੇ ਇਸ ਦਾ ਨਾਮ tabaco ਹੈ, ਯੂਰਪ ਦੇ ਯਾਤ੍ਰੀ ਉਸ ਦੇਸ਼ ਤੋਂ ਹੋਰ ਦੇਸ਼ਾਂ ਵਿਚ ਉੱਥੋਂ ਦੇ ਨਾਮ ਸਮੇਤ ਲੈ ਆਏ ਹਨ, ਯੂਰਪ ਵਿੱਚ ਇਸ ਦਾ ਪ੍ਰਚਾਰ ਸਨ ੧੫੬੦ ਵਿੱਚ ਹੋਇਆ ਅਤੇ ਭਾਰਤ ਵਿੱਚ ਪੁਰਤਗਾਲ ਦੇ ਵਪਾਰੀਆਂ ਨੇ ਸੰਨ ੧੬੦੫ ਵਿੱਚ ਤਮਾਕੂ ਬੀਜ ਸਮੇਤ ਲਿਆਂਦਾ ਅਤੇ ਦੇਸ਼ ਵਿੱਚ ਫੈਲਾਇਆ.

ਮੁਸਲਮਾਨ ਤਮਾਕੂ ਦੇ ਵਰਤਣ ਨੂੰ ਮਕਰੂਹ ਜਾਣਦੇ ਹਨ, ਇਸੇ ਲਈ ਮਸਜਿਦਾਂ ਵਿੱਚ ਇਸ ਦਾ ਵਰਤਣਾ ਮਨ੍ਹਾਂ ਕੀਤਾ ਹੋਇਆ ਹੈ, ਖਾਸ ਕਰਕੇ ਵਹਾਬੀ ਮੁਸਲਮਾਨ ਤਮਾਕੂ ਤੋਂ ਬਹੁਤ ਪਰਹੇਜ਼ ਕਰਦੇ ਹਨ।

ਗੁਰਮਤ ਵਿੱਚ ਇਸ ਦਾ ਪੂਰਣ ਤਯਾਗ ਹੈ ਅਰ ਇਸ ਦਾ ਨਾਮ ਜਗਤਜੂਠ, ਬਿਖਯਾ ਤਥਾ ਗੰਦਾਧੂਮ ਲਿਖਿਆ ਹੈ, 'ਜਗਤ ਜੂਠ ਤੇ ਰਹਿਯੈ ਦੂਰ' (ਗੁ.ਪ੍ਰ.ਸੂ.) 'ਬਿਖਯਾ ਕਿਰਿਆ ਭਦਨ ਤਯਾਗੋ' (ਗੁ. ਵਿ ੧੦) 'ਗੰਦਾਧੂਮ ਬੰਸ ਤੇ ਤਯਾਗਹੁ। ਅਤਿ ਗਲਾਨਿ ਇਸ ਤੇ ਧਰ ਭਾਗਹੁ' (ਗੁ.ਪ੍ਰ.ਸੂ.) 'ਕੁੱਠਾ ਹੁੱਕਾ ਚਰਸ ਤਮਾਕੂ ਇਨ ਕੀ ਓਰ ਨ ਕਬਹੂ ਦੇਖੈ' (ਪ੍ਰਸ਼ਨੋੱਤਰ ਭਾਈ ਨੰਦਲਾਲ)"

ਸਿਖ ਰਹਿਤ ਮਰਯਾਦਾ ਵਿਚ ਤਮਾਕੂ ਦੀ ਵਰਤੋਂ ਜੋ ਸਿਖ ਹੋ ਕੇ ਨੜੀਮਾਰ ਵਾਲੀ ਕਰਤੂਤ ਕਰੇ, ਉਸ ਦੀ ਸੰਗਤ ਨਾ ਕਰਨ ਲਈ ਵਿਸ਼ੇਸ਼ ਆਦੇਸ਼ ਦਿੱਤਾ ਗਿਆ ਹੈ। ਸਿਗਰਟ, ਬੀੜੀ, ਹੁਕਾ (ਚਿਲਮ) ਸਿਗਾਰ ਆਦਿ ਸਭ ਜਗਤ-ਜੂਠ ਦੀ ਪ੍ਰਤੀਕ ਹੈ। ਇਸ ਦਾ ਪਿਛੋਕੜ ਤੁਸੀਂ ਉਪਰ ਪੜ੍ਹ ਆਏ ਹੋ।

ਡਾ. ਮਹਿੰਦਰ ਸਿੰਘ ਲੇਖਕ- "ਸਿਗਰਟ ਜਾਂ ਬੀੜੀ ਪੀਣੀ ਕਿਉਂ ਖ਼ਤਰਨਾਕ ਹੈ?" ਨੇ ਜੋ ਜਾਣਕਾਰੀ ਦਿਤੀ ਹੈ, ਉਸ ਤੋਂ ਪਤਾ ਚਲਦਾ ਹੈ ਕਿ ਬਾਦਸ਼ਾਹ ਜਹਾਂਗੀਰ ਨੇ ਆਪਣੀ ਹਕੂਮਤ ਦੇ ਚੌਦਵੇਂ ਸਾਲ ਵਿਚ ਜਦ

ਉਹ ਲਾਹੌਰ ਵਿਚ ਆਇਆ ਹੋਇਆ ਸੀ, ਤਮਾਕੂ ਪੀਣ ਦੀ ਸਖ਼ਤ ਮਨਾਹੀ ਦਾ ਹੁਕਮ ਜਾਰੀ ਕੀਤਾ ਗਿਆ ਸੀ ਕਿ 'ਜੋ ਪੁਰਸ਼ ਤਮਾਕੂ ਪੀਏਗਾ, ਉਸ ਦੇ ਬੁਲ ਕੱਟ ਦਿੱਤੇ ਜਾਣਗੇ।' ਸੈਂਕੜੇ ਵਰ੍ਹੇ ਬਿਤੀਤ ਹੋਣ ਮਗਰੋਂ ਵੀ ਤਮਾਕੂ ਦਾ ਰੋਗ ਘਟਿਆ ਨਹੀਂ, ਸਗੋਂ ਹੋਰ ਵਧਿਆ ਹੈ। ਹਾਂ, ਤਮਾਕੂ ਦੇ ਸਿਰਫ਼ ਨਾਮ ਹੀ ਬਦਲੇ ਹਨ ਸਿਗਰਟ, ਬੀੜੀ, ਸਿਗਾਰ ਆਦਿ ਰਖ ਦਿਤੇ ਗਏ ਹਨ, ਬਾਕੀ ਬ੍ਰਿਖ (ਤਮਾਕੂ) ਓਹੀ ਹੈ।

ਇਕ ਪਾਸੇ ਵਿਦਿਅਕ ਪ੍ਰਚਾਰ ਦੇ ਉਚੇਰੇ ਪੱਧਰ ਦੀਆਂ ਵਡਿਆਈਆਂ ਕਰਦੇ ਲੋਕ ਥਕਦੇ ਨਹੀਂ, ਨਾਲ ਹੀ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਰਾਹੀ ਵਿਦਿਅਕ ਪ੍ਰਸਾਰ ਨਾਲ ਹੋਈ ਜੀਵਨ-ਉਨਤੀ ਦੇ ਰਾਗ ਅਲਾਪੇ ਜਾ ਰਹੇ ਹਨ ਪਰ ਦੂਜੇ ਪਾਸੇ ਦੇਸ਼ ਦੀ ਇਹ ਹਾਲਤ ਹੈ ਕਿ ਕੀ ਛੋਟੇ ਛੋਟੇ ਬੱਚੇ, ਕੀ ਨੌਜਵਾਨ, ਕੀ ਨੌਜਵਾਨ ਇਸਤ੍ਰੀਆਂ ਅਤੇ ਬ੍ਰਿਧ ਮਨੁੱਖ ਤਮਾਕੂ ਅਤੇ ਹੋਰ ਨਸ਼ਿਆਂ ਦੇ ਮੁਦਈ ਬਣੀ ਜਾ ਰਹੇ ਹਨ। ਇਸ ਤਰ੍ਹਾਂ ਸਮਾਜ ਵਿਚ ਸ਼ੁੱਭ ਗੁਣਾਂ ਦੀ ਕੋਈ ਪ੍ਰਗਤੀ ਨਹੀਂ ਹੋ ਰਹੀ।

ਸਿਗਰਟਾਂ ਜਾਂ ਬੀੜੀਆਂ ਪੀਣ ਦੀ ਭੈੜੀ ਵਾਦੀ ਦੇ ਹਾਨੀਕਾਰਕ ਨਤੀਜਿਆਂ ਨੂੰ ਪ੍ਰਚਾਰਨ ਦੀ ਬਹੁਤ ਘਾਟ ਹੈ। ਜੇ ਲੋਕਾਂ ਨੂੰ ਸਮਝਾਇਆ ਜਾਏ ਕਿ ਸਿਗਰਟ ਜਾਂ ਬੀੜੀ ਦੇ ਧੂੰਏ ਵਿਚ ਕਈ ਪ੍ਰਕਾਰ ਦੇ ਰਸਾਇਣਿਕ ਤੱਤ ਹੁੰਦੇ ਹਨ ਜਿਨ੍ਹਾਂ ਵਿਚ ਨੀਕੋਟੀਨ (Nicotine) ਦਾ ਮੁਖ ਭਾਗ ਹੁੰਦਾ ਹੈ, ਇਹ ਸਫ਼ੈਦ ਰੰਗ ਦੀ ਵਡੀ ਜ਼ਹਿਰ ਹੈ। ਜੇਕਰ ਇਸ ਦਾ ਇਕ ਖ਼ਾਲਸ ਕਤਰਾ ਕਿਸੇ ਮਨੁੱਖ ਦੀ ਨਾੜੀ ਵਿਚ ਇਨਜੈਕਸ਼ਨ ਰਾਹੀਂ ਸਿੱਧੇ ਤੌਰ ਤੇ ਦਾਖ਼ਲ ਕਰ ਦਿਤਾ ਜਾਵੇ ਤਾਂ ਮਨੁੱਖ ਕੁਝ ਮਿੰਟਾਂ ਵਿਚ ਮੌਤ ਦਾ ਸ਼ਿਕਾਰ ਹੋ ਸਕਦਾ ਹੈ। ਸਿਗਰਟ ਪੀਣ ਦੀ ਪਕੀ ਆਦਤ ਨੂੰ ਨੀਕੋਟੀਨ ਤੋਂ ਬਲ ਮਿਲਦਾ ਹੈ। ਇਸ ਤੋਂ ਇਲਾਵਾ ਸਿਗਰਟ ਦੇ ਧੂੰਏਂ ਵਿਚ ਗੈਸ ਅਤੇ ਰਸਾਇਣਿ ਦੇ ਹਾਨੀਕਾਰਕ ਤੱਤ ਹੁੰਦੇ ਹਨ ਜੋ ਅੰਦਰ ਜਾਣ ਨਾਲ ਕੈਂਸਰ ਪੈਦਾ ਕਰਦੇ ਹਨ। ਸੈਂਕੜੇ ਮਨੁੱਖਾਂ ਦਾ ਪੋਸਟ ਮਾਰਟਮ ਕਰਨ ਮਗਰੋਂ ਇਹ ਸਚਾਈ ਸਰਵੇਖਣ ਰਾਹੀਂ ਪ੍ਰਗਟ ਹੋਈ ਹੈ।

ਤਮਾਕੂ (ਸਿਗਰਟ) ਦੇ ਖ਼ਤਰਨਾਕ ਪਹਿਲੂਆਂ ਨੂੰ ਗਾਹੇ ਬਗਾਹੇ ਦੈਨਿਕ ਅਖਬਾਰਾਂ ਰਾਹੀਂ ਜਨਤਾ ਦੇ ਸਾਹਮਣੇ ਰੂਪਮਾਨ ਕੀਤਾ ਜਾਂਦਾ ਹੈ। ਫੇਫੜਿਆਂ ਵਿਚ ਕੈਂਸਰ ਹੋਣ ਨਾਲ ਮਰਨ ਵਾਲਿਆਂ ਦੀ ਗਿਣਤੀ ਵਿਚ ਦਿਨ ਬਦਿਨ ਵਾਧਾ ਹੋ ਰਿਹਾ ਹੈ। ਅਮਰੀਕਾ ਵਿਚ ਸਵਾ ਤਿੰਨ ਲਖ ਤੋਂ ਵਧ ਮੌਤਾਂ ਕੈਂਸਰ ਦੇ ਰੋਗ ਨਾਲ ਹੁੰਦੀਆਂ ਹਨ, ਜਿਨ੍ਹਾਂ ਵਿਚੋਂ

ਪੰਜਾਹ ਹਜਾਰ ਮੌਤਾਂ ਸਿਗਰਟ ਪੀਣ ਕਰਕੇ ਕੈਂਸਰ ਰੋਗ ਨਾਲ ਹੁੰਦੀਆਂ ਹਨ। ਅਜਿਹੀ ਹਾਲਤ ਇੰਗਲੈਂਡ ਦੀ ਹੈ। ਉਥੇ ਹਰ ਸਾਲ ਵੀਹ ਹਜਾਰ ਆਦਮੀ ਫੇਫੜਿਆਂ ਦੇ ਕੈਂਸਰ, ਪੁਰਾਣੀ ਖਾਂਸੀ ਅਤੇ ਦਿਲ ਦੀਆਂ ਬੀਮਾਰੀਆਂ ਨਾਲ ਹੁੰਦੀਆਂ ਹਨ। ਜਿਨ੍ਹਾਂ ਵਿਚ 80% ਸਿਗਰਟ ਪੀਣ ਵਾਲੇ ਹੁੰਦੇ ਹਨ। ਡਾ. ਸੀ.ਐਮ. ਫ਼ਲੈਚਰ ਅਨੁਸਾਰ ਸਿਗਰਟ ਪੀਣਾ ਮੂਰਖ ਪੁਣੇ ਦੀ ਨਿਸ਼ਾਨੀ ਹੈ। ਇਸੇ ਤਰ੍ਹਾਂ ਤਮਾਕੂ, ਜ਼ਰਦਾ ਚਬਾਉਣ ਦੀ ਆਦਤ ਨਾਲ ਗਲੇ ਤੇ ਮੂੰਹ ਵਿਚ ਹਰ ਵੇਲੇ ਕੈਂਸਰ ਦੀ ਬੀਮਾਰੀ ਦਾ ਖ਼ਤਰਾ ਬਣਿਆ ਰਹਿੰਦਾ ਹੈ। ਨਕ ਰਾਹੀਂ ਤਮਾਕੂ ਦੀ ਨਸਵਾਰ ਸੁੰਘਣ ਨਾਲ ਮੂੰਹ ਦੀ ਝਿਲੀ ਵਿਚ ਕੈਂਸਰ ਵਾਲੇ ਜ਼ਹਿਰ ਮਿਹਦੇ ਅੰਦਰ ਧੱਸ ਜਾਂਦੇ ਹਨ।

ਸਿਗਰਟ ਪੀਣ ਦਾ ਅਸਰ ਨਰਵਸ ਸਿਸਟਮ ਤੇ ਵੀ ਪੈਂਦਾ ਹੈ। ਸਿਰਦਰਦ ਹੋਣਾ, ਨੀਂਦ ਨਾ ਆਉਣੀ, ਚਿੜਚਿੜਾ ਸੁਭਾਅ, ਖੁਸ਼ਕੀ ਨਾਲ ਸੁਣਨ ਦੀ ਸ਼ਕਤੀ ਘਟ ਜਾਣੀ, ਨਿਗਾਹ (ਅੱਖਾਂ) ਦਾ ਕਮਜ਼ੋਰ ਹੋਣਾ ਆਦਿ ਕਈ ਰੋਗ ਪੈਦਾ ਹੋ ਜਾਂਦੇ ਹਨ। ਦਮਾਂ, ਕੈਂਸਰ, ਬਲੱਡ ਪਰੈਸ਼ਰ, ਖਾਂਸੀ, ਕਬਜ਼ੀ ਕਰਕੇ ਬਵਾਸੀਰ ਅਤੇ ਟੀ.ਬੀ. ਰੋਗ ਦਾ ਮਰੀਜ਼ ਬਣ ਜਾਈਦਾ ਹੈ। ਖ਼ਾਸ ਕਰਕੇ ਜਿਗਰ ਦੀ ਖ਼ਰਾਬੀ ਨਾਲ ਮੂੰਹ ਵਿਚ ਛਾਲੇ, ਮੂੰਹ ਵਿਚੋਂ ਹਰ ਵੇਲੇ ਬਦਬੂ ਆਉਣ ਲਗ ਜਾਂਦੀ ਹੈ। ਪਛਮੀ ਦੇਸ਼ਾਂ ਵਿਚ ਕੁਝ ਕੰਪਨੀਆਂ ਜੀਵਨ ਬੀਮਾ ਕਰਨ ਵੇਲੇ ਸਿਗਰਟ ਪੀਣ ਵਾਲਿਆਂ ਪਾਸੋਂ ਵਧੇਰੇ ਦਰ ਚਾਰਜ ਕਰਦੀਆਂ ਹਨ। ਇਨ੍ਹਾਂ ਬੀਮਾਰੀਆਂ ਦਾ ਆਰਥਕ ਹਾਨੀ ਉਤੇ ਬੜਾ ਅਸਰ ਪੈਂਦਾ ਹੈ।

ਜਾਣ ਬੁਝ ਕੇ ਅੰਨ੍ਹੇ ਹੋਏ ਮਨੁੱਖਾਂ ਨੂੰ ਕਿਵੇਂ ਸਮਝਾਇਆ ਜਾਏ? ਬੱਸਾਂ ਗਡੀਆਂ ਅਤੇ ਸ਼ਹਿਰਾਂ ਦੀਆਂ ਗਲੀਆਂ, ਬਾਜ਼ਾਰਾਂ ਵਿਚ ਸਿਗਰਟ ਬੀੜੀ ਪੀਣ ਵਾਲਿਆਂ ਦੀ ਭਰਮਾਰ ਹੁੰਦੀ ਹੈ। ਹੈਰਾਨੀ ਦੀ ਗਲ ਇਹ ਹੈ ਕਿ ਨਵੀਨ ਖੋਜੀਆਂ ਨੇ ਸਾਇੰਟੇਫਿਕ ਤੌਰ ਤੇ ਸ਼ਰਾਬ ਦੀਆਂ ਬੋਤਲਾਂ ਅਤੇ ਸਿਗਰਟਾਂ ਦੀਆਂ ਡੱਬੀਆਂ ਉਤੇ 'Poison' (ਜ਼ਹਿਰ) ਵਾਲਾ ਲੇਬਲ ਲੱਗਾ ਹੁੰਦਾ ਹੈ, ਅਨਪੜ੍ਹਾਂ ਦੀ ਗਲ ਛਡੋ, ਪੜ੍ਹੇ ਲਿਖੇ ਮੂਰਖ ਫਿਰ ਵੀ ਪੀਣ ਤੋਂ ਬਾਅਜ਼ ਨਹੀਂ ਆਉਂਦੇ। ਹਾਂ, ਸਭ ਤੋਂ ਵੱਡੀ ਘਾਟ ਇਹ ਹੈ ਕਿ ਨਸ਼ਿਆਂ ਦਾ ਵਿਰੋਧੀ ਪ੍ਰਚਾਰ ਧਾਰਮਿਕ ਮੰਦਰਾਂ, ਗੁਰਦੁਆਰਿਆਂ ਜਾਂ ਸਮਾਜਕ ਸਭਾਵਾਂ ਦੀਆਂ ਸਟੇਜਾਂ ਉਤੇ ਨਹੀਂ ਹੁੰਦਾ। ਮਹਾਤਮਾ ਗਾਂਧੀ ਜੀ ਨੇ ਤੰਬਾਕੂ ਨੂੰ ਗੰਦਾ, ਸਿਹਤ ਮਾਰੂ, ਸਮਾਜ ਵਿਰੋਧੀ ਤੱਤ ਕਿਹਾ ਹੈ। ਜਦੋਂ ਆਪ ਪਾਸੋਂ ਕਿਸੇ ਨੇ ਇਸ ਨਸ਼ੇ ਤੋਂ ਬਚਣ ਲਈ ਪੁਛਿਆ ਤਾਂ

ਆਪ ਨੇ ਜਵਾਬ ਦਿਤਾ ਕਿ ਗੁਰੂ ਗੋਬਿੰਦ ਸਿੰਘ ਵਰਗੀ ਮਹਾਨ ਹਸਤੀ ਹੀ ਸਿਖਾਂ ਦੀ ਤਰ੍ਹਾਂ ਹੋਰ ਭਾਰਤੀਆਂ ਨੂੰ ਇਸ ਚੰਦਰੀ ਬੀਮਾਰੀ ਤੋਂ ਬਚਾਅ ਸਕਦੀ ਹੈ। ਤਮਾਕੂ ਦੀ ਵਰਤੋਂ ਭੈੜੀ ਤੇ ਹਾਨੀਕਾਰਕ ਹੈ। ਇਹ ਰਾਖਸ਼ਾਂ ਵਾਲਾ ਕੰਮ ਹੈ। ਉਸ ਰੇਲ ਡਬੇ ਵਿਚ ਮੈਂ ਸਫ਼ਰ ਨਹੀਂ ਕਰ ਸਕਦਾ ਜਿਥੇ ਲੋਕ ਸਿਗਰਟ ਪੀ ਰਹੇ ਹੋਣ। ਮੇਰਾ ਸਾਹ ਘੁੱਟਣ ਲੱਗ ਪੈਂਦਾ ਹੈ। ਤਮਾਕੂ ਦੀ ਵਰਤੋਂ ਨਾਲ ਬੰਦੇ ਦੀ ਜ਼ਮੀਰ ਮੁਕ ਜਾਂਦੀ ਹੈ।

ਖ਼ਾਲਸਾ ਪੰਥ ਖੁੱਸ਼ਕਿਸਮਣ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਖ਼ਸ਼ਿਸ਼ ਸਦਕਾ ਇਸ ਜਾਨ-ਲੇਵਾ ਜਗਤ-ਜੂਠ ਤੋਂ ਛੁਟਕਾਰਾ ਮਿਲਿਆ ਹੋਇਆ ਹੈ।

ਹਿੰਦੂ ਮਤ ਦੇ ਗ੍ਰੰਥ 'ਪਦਮ ਪੁਰਾਣ' ਵਿਚ ਤੰਬਾਕੂ ਨੋਸ਼ੀ ਕਰਨ ਵਾਲਿਆਂ ਨੂੰ ਬਹੁਤ ਫਿਟਕਾਰੀ ਪਾਈ ਗਈ ਹੈ:-

ਧੂਮ੍ਰ ਪਾਨੰ ਰਤੰ ਵਿਪ੍ਰੰ ਦਾਨੰ ਕੁਰਵੰਤਿਯੇ ਨਰਾ :।
ਦਾਤਾਰੋ ਕਰਨੰ ਯਾਤੀ ਬ੍ਰਾਹਮਣੇ ਗ੍ਰਾਮ ਸੂਕਰ : ।

ਅਰਥਾਤ ਧੂੰਮਰ (ਤਮਾਕੂ) ਪੀਣ ਵਾਲੇ ਬ੍ਰਾਹਮਣ ਨੂੰ ਜੋ ਆਦਮੀ ਦਾਨ ਕਰਦਾ ਹੈ ਉਹ ਦਾਨੀ ਨਰਕਾਂ ਨੂੰ ਜਾਂਦਾ ਹੈ ਤੇ ਉਹ ਬ੍ਰਾਹਮਣ ਮਰ ਕੇ ਪਿੰਡ ਦਾ ਸੂਰ ਬਣਦਾ ਹੈ, ਨਿਆਈਆਂ ਸਾਫ਼ ਕਰਦਾ ਹੈ। ਆਰੀਆ ਸਮਾਜ ਦੇ ਮੁਖੀ ਨੇਤਾ ਸੁਆਮੀ ਦਯਾਨੰਦ ਜੀ ਨੇ ਅੰਤ ਸਮੇਂ ਆਪਣੇ ਨਿਕਟ-ਵਰਤੀਆਂ ਨੂੰ ਜਿਥੇ ਅੰਤਮ ਸੰਸਕਾਰ ਵੇਦ-ਰੀਤੀ ਨਾਲ ਕਰਨ ਦਾ ਆਦੇਸ਼ ਦਿਤਾ, ਉਥੇ ਇਹ ਵੀ ਕਹਿ ਦਿਤਾ ਕਿ 'ਮੇਰੇ ਸਰੀਰ ਨੂੰ ਕੋਈ ਤੰਬਾਕੂ ਸੇਵਨ ਵਾਲਾ ਹਥ ਨਾ ਲਾਏ।' ਸੋ, ਇਸ ਆਦੇਸ਼ ਦੀ ਪਾਲਨਾ ਹਿਤ ਅੰਤਮ ਸੰਸਕਾਰ, ਇਸ਼ਨਾਨ ਅਤੇ ਅਰਥੀ ਚੁਕਣ ਦੀ ਸੇਵਾ ਸਿਖਾਂ ਨੇ ਨਿਭਾਈ ਸੀ।

ਇਹੋ ਗਲ ਸਿਖ ਰਹਿਤਨਾਮਿਆਂ ਅਤੇ ਹੋਰ ਗ੍ਰੰਥਾਂ ਵਿਚ ਦਰਜ ਹੈ। ਸਿਗਰਟ ਤਮਾਕੂ ਅਤੇ ਹੋਰ ਨਸ਼ਿਆਂ ਦੀ ਮੰਨਾਹੀ ਕੀਤੀ ਗਈ ਹੈ:-

1. ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।
   ਇਨ ਕੀ ਓਰ ਨ ਕਬਹੂ ਦੇਖੈ। ਰਹਤਵੰਤ ਸੋ ਸਿੰਘ ਵਿਸੇਖੈ।
   [ਰਹਿਤਨਾਮਾ ਭਾ. ਦੇਸਾ ਸਿੰਘ ਜੀ
2. ਜਗਤ ਜੂਠ ਤੇ ਰਹੀਏ ਦੂਰ॥ [ਗੁਰੁਪ੍ਰਤਾਪ ਸੂਰਜ
3. ਸੀਸ ਨ ਮੁੰਡਾਓ ਮੀਤ, ਹੁਕਾ ਤਜਿਓ ਭਲੀ ਰੀਤਿ ॥
   ਪ੍ਰੇਮ ਪ੍ਰੀਤਿ ਮਨ ਕਰਿ ਸਬਦ ਕਮਾਈਏ॥ [ਸ੍ਰੀ ਗੁਰ ਸੋਭਾ

ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀ ਸੈਨਾਪਤਿ ਨੇ ਖਾਲਸੇ ਦੀ ਸਾਜਨਾ ਵਾਲਾ ਸਾਰਾ ਅਲੌਕਿਕ ਦ੍ਰਿਸ਼ ਆਪਣੀਆਂ ਅੱਖਾਂ ਨਾਲ ਵੇਖਿਆ

ਸੀ ਜੋ ਉਪਦੇਸ਼ ਗੁਰੂ ਸਾਹਿਬ ਨੇ ਖ਼ਾਲਸੇ ਤਾਈਂ ਦਿਤਾ, ਉਸ ਨੂੰ ਇਉਂ ਵਰਨਣ ਕੀਤਾ ਹੈ:-

ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿਪਾਹੀ
ਨਾ ਮਾਨੇਗਾ ਹੁਕਮ, ਸੋ ਤੋ ਹੋਵੇਗਾ ਬਿਹਾਲਸਾ।
ਹੁਕਾ ਨਾ ਪੀਵੇ, ਸੀਸ ਦਾੜ੍ਹੀ ਨਾ ਮੁੰਡਾਵੇ,
ਸੋ ਤੋ ਵਾਹਿਗੁਰੂ ਵਾਹਿਗੁਰੂ, ਗੁਰੂ ਜੀ ਕਾ ਖ਼ਾਲਸਾ।

Health and longevity by A.C. Selmon, M.D. ਵਿਚ ਤਮਾਕੂ ਤੇ ਸ਼ਰਾਬ ਦੋਹਾਂ ਨੂੰ ਜ਼ਹਿਰ ਦਸਿਆ ਹੈ ਜਿਨ੍ਹਾਂ ਨਾਲ ਕੇਵਲ ਫੇਫੜੇ ਹੀ ਨਹੀਂ, ਸਰੀਰ ਦਾ ਹਰੇਕ ਹਿੱਸਾ ਜ਼ਖ਼ਮੀ ਹੋ ਜਾਂਦਾ ਹੈ:-

Alcohal and toliacir are poisons that injure nutarly the lungs but every part of the body (page 54-55)

ਕਈ ਵਰ੍ਹਿਆਂ ਦੀ ਪੁਰਾਣੀ ਗਲ ਹੈ ਕਿ ਪੰਥ ਰਤਨ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਹਿੰਦੁਸਤਾਨ ਦੇ ਵਾਇਸਰਾਏ ਨੂੰ ਜਦ ਮਿਲਣ ਗਏ ਤਾਂ ਵਾਇਸਰਾਇ ਇਕ ਹਥ ਨਾਲ ਸਿਗਾਰ ਪੀ ਰਿਹਾ ਸੀ, ਮਾਸਟਰ ਜੀ ਨੇ ਉਸ ਨਾਲ ਹੱਥ ਹੀ ਨਹੀਂ ਮਿਲਾਏ ਸਨ। ਅੰਮ੍ਰਿਤ ਧਾਰੀ ਸਿੰਘਾਂ ਨੂੰ ਵਿਸ਼ੇਸ਼ ਤੌਰ ਤੇ ਚੇਤੰਨ ਰਹਿਣਾ ਚਾਹੀਦਾ ਹੈ। ਉਨ੍ਹਾਂ ਨੂੰ ਕਿਸੇ ਨਾਲ ਹੱਥ ਮਿਲਾਣ ਤੋਂ ਪਹਿਲਾਂ ਇਹ ਗਲ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਜਿਸ ਨਾਲ ਉਹ ਹੱਥ ਮਿਲਾਣ ਲਗੇ ਹਨ, ਉਹ ਸਿਗਰਟ ਬੀੜੀ ਤਾਂ ਨਹੀਂ ਪੀ ਰਿਹਾ।

'ਵਿਜੇ ਮੁਕਤ' ਪੁਸਤਕ ਦੇ ਪੰਨਾ 324 ਉਤੇ ਅੰਕਿਤ ਹੈ ਕਿ 'ਅੰਮ੍ਰਿਤ ਛਕ ਕੇ ਮੋਨੇ ਕੁੜੀਮਾਰ ਕੋ ਦਾਨ ਦੇਵਣਾ ਬਹੁਤ ਹੀ ਦੋਸ਼ ਹੈ।' ਜੇ ਦਾਨ ਦੇਣਾ ਹੈ ਤਾਂ ਖ਼ਾਲਸੇ ਨੂੰ ਦਿਉ:-

...ਦਾਨ ਦਯੋ ਇਨ ਹੀ ਕੋ ਭਲੋ,
ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੇ ਇਨ੍ਹੀ ਕੋ ਦਯੋ,
ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥

[ਗਿਆਨ ਪ੍ਰਬੋਧ ਪਾ. ੧੦

ਨਿਤ ਜੀਵਨ ਦੇ ਵਿਉਹਾਰ ਵਿਚ ਵੇਖਿਆ ਜਾਂਦਾ ਹੈ ਕਿ ਬੇ-ਅੰਮ੍ਰਿਤੇ ਡਰਾਈਵਰ ਤੇ ਹੋਰ ਸਿਖ ਸਿਗਰਟ ਬੀੜੀ ਪੀਣ ਵਾਲਿਆਂ ਦੇ ਹੱਥਾਂ ਨਾਲ ਤਿਆਰ ਕੀਤਾ ਖਾਣਾ ਹੋਟਲਾਂ ਤੇ ਢਾਬਿਆਂ ਤੇ, ਬਿਨਾਂ ਕਿਸੇ ਝਿਝਕ ਦੇ ਖਾ ਲੈਂਦੇ ਹਨ, ਕੁਕਾਂ ਦੇ ਹਥੋਂ ਪਾਣੀ ਪੀ ਲੈਂਦੇ ਹਨ। ਬਜ਼ਾਰਾਂ ਵਿਚ ਰੇਹੜੀ ਵਾਲੇ ਜੋ ਸਿਗਰਟ-ਬੀੜੀ ਪੀ ਰਹੇ ਹੁੰਦੇ ਹਨ, ਉਨ੍ਹਾਂ ਪਾਸੋਂ

ਸੌਦਾ ਲੈਣ ਤੋਂ ਰਤਾ ਭਰ ਨਹੀਂ ਸ਼ਰਮਾਉਂਦੇ। ਹਰੇਕ ਗੁਰਸਿਖ ਨੂੰ ਜਤਨ ਕਰਨਾ ਚਾਹੀਦਾ ਹੈ ਕਿ ਉਹ ਬੇਸ਼ਕ ਦੋ ਪੈਸੇ ਮਹਿੰਗੀ ਚੀਜ਼ ਲੈ ਲਵੇ ਪਰ ਲਵੇ ਉਨ੍ਹਾਂ ਤੋਂ ਜੋ ਸਿਗਰਟ ਬੀੜੀ ਨਹੀਂ ਪੀਂਦੇ। ਇਸੇ ਤਰ੍ਹਾਂ ਇਕ ਵਾਰੀ ਜੋ ਆਦਤ ਬਣ ਜਾਏ, ਫਿਰ ਉਹ ਸਹਿਜੇ ਸਹਿਜੇ ਪੱਕ ਜਾਂਦੀ ਹੈ। ਵਿਆਹ ਸ਼ਾਦੀਆਂ ਜਾਂ ਹੋਰ ਸਮਾਗਮਾਂ ਤੇ ਖਾਣਾ ਖਾਣ ਤੋਂ ਪਹਿਲਾਂ ਨਜ਼ਰ ਮਾਰੋ ਕਿਤੇ ਪ੍ਰੀਤੀ ਭੋਜਨ ਤਿਆਰ ਕਰਨ ਵਾਲੇ ਤਮਾਕੂ ਨੋਸ਼ ਤਾਂ ਨਹੀਂ। ਖਾਣ ਦੇ ਲਾਲਚ ਪਿਛੇ ਆਪਣਾ ਜਨਮ ਭ੍ਰਿਸ਼ਟ ਨਾ ਕਰੋ। ਧਰਮ ਵਿਖਾਵੇ ਵਾਲੀ ਵਸਤੂ ਨਹੀਂ, ਦਿਲ ਵਿਚ ਵਿਚਾਰਨ ਤੇ ਵਸਾਉਣ ਵਾਲੀ ਅਮਰ ਵਸਤੂ ਹੈ।

ਇਹ ਗਲ ਚੇਤੇ ਰਖੋ ਕਿ ਜੋ ਤਮਾਕੂ ਪੀਂਦੇ ਹਨ, ਉਨ੍ਹਾਂ ਦਾ ਅੰਦਰ ਇਸਦੇ ਧੂੰਏ ਨਾਲ ਧੁਆਖਿਆ ਜਾਂਦਾ ਹੈ, ਸ਼ਕਲ ਧੁਆਖੀ ਜਾਂਦੀ ਹੈ, ਉਨ੍ਹਾਂ ਦੇ ਚਿਹਰੇ ਤੇ ਖੂਬਸੂਰਤੀ ਜਾਂ ਰੌਣਕ ਵਾਲਾ ਕੋਈ ਚਿੰਨ ਨਹੀਂ ਹੁੰਦਾ। ਇਸ ਲਈ ਇਹ ਪ੍ਰਣ ਕਰੋ ਕਿ ਜਗਤ-ਜੂਠ ਵਰਤਣ ਵਾਲੇ ਨਾਲ ਅਸੀਂ ਕਦੇ ਵੀ ਆਪਣੀ ਜੀਵਨ-ਸਾਂਝ ਨਹੀਂ ਰਖਾਂਗੇ।



# ਤਨਖਾਹ-ਤਨਖਾਹੀਏ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ 'ਤਨਖਾਹ' ਸ਼ਬਦ ਦੀ ਵਰਤੋਂ ਬਿਲਕੁਲ ਨਹੀਂ ਕੀਤੀ ਹੋਈ। ਸਾਧਾਰਨ ਅਰਥਾਂ ਵਿਚ ਨੌਕਰੀ ਕਰਨ ਵਾਲੇ ਦੀ ਮਾਹਵਾਰੀ ਜਾਂ ਹਫ਼ਤਾਵਾਰੀ ਬੱਧੀ ਹੋਈ ਵੇਤਨ ਦਾ ਨਾਮ 'ਤਨਖਾਹ' ਹੈ। ਅੰਗਰੇਜ਼ੀ ਵਿੱਚ Salary ਅਤੇ ਫ਼ਾਰਸੀ ਵਿੱਚ 'ਤਨਖ਼ਾਹ' ਲਈ 'ਤਲਬ' ਸ਼ਬਦ ਵਰਤਿਆ ਜਾਂਦਾ ਹੈ।

ਸਿਖ ਧਰਮ ਵਿਚ 'ਤਨਖਾਹ' ਸ਼ਬਦ 'ਦੰਡ' ਦਾ ਪ੍ਰਤੀਕ ਹੈ। ਜਿਹੜਾ ਸਿਖ, ਪ੍ਰਮਾਣੀਕ ਰਹਤ-ਮਰਯਾਦਾ ਦੀ ਉਲੰਘਣਾ ਕਰਦਾ ਹੈ ਅਥਵਾ ਵਿਧਾਨ ਭੰਗ ਕਰਦਾ ਹੈ, ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੋ ਦੰਡ ਲਾਇਆ ਜਾਂਦਾ ਹੈ, ਉਸ ਨੂੰ 'ਤਨਖ਼ਾਹ' ਆਖਿਆ ਜਾਂਦਾ ਹੈ। ਇਕ ਪ੍ਰਕਾਰ, ਧਾਰਮਿਕ ਮਰਯਾਦਾ ਦੇ ਵਿਰੁੱਧ ਕਰਮ ਕਰਨ ਵਾਲਾ ਤਨਖਾਹੀਆ ਗਰਦਾਨਿਆ ਜਾਂਦਾ ਹੈ। ਨਾਲ ਹੀ ਇਹ ਵੀ ਮਰਯਾਦਾ ਹੈ ਕਿ ਅਜਿਹਾ ਜਗਿਆਸੂ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਅਥਵਾ ਪੰਜ ਸਿੰਘਾਂ ਦੇ ਪੇਸ਼ ਹੋ ਕੇ ਕੀਤੇ ਕੁਕਰਮਾਂ ਦਾ ਪਛਤਾਵਾ ਕਰੇ, ਮੁਆਫ਼ੀ ਮੰਗੇ ਅਤੇ ਅਗੋਂ ਲਈ ਤੋਬਾ ਕਰੇ, ਉਹ ਬਖ਼ਸ਼ਿਆ ਜਾ ਸਕਦਾ ਹੈ। ਪੰਥਕ ਪੰਚਾਇਣ ਬਿਨਾ ਪਖ-ਪਾਤ ਉਸ ਨੂੰ ਧਰਮ ਦੰਡ ਲਾ ਦੇਂਦੀ ਹੈ। ਭਾਵੇਂ ਉਹ ਨਿਤਨੇਮ ਬਾਣੀਆਂ ਤੋਂ ਇਲਾਵਾ ਕਿਸੇ ਵਾਧੂ ਬਾਣੀ ਦਾ ਪਾਠ ਕਰਨਾ ਹੋਵੇ, ਭਾਵੇਂ ਪਾਣੀ ਢੋਣ, ਜੋੜੇ ਝਾੜਨ, ਜਾਂ ਭਾਂਡੇ ਮਾਂਜਣ ਦੀ ਸੇਵਾ ਹੋਵੇ, ਇਹਨਾਂ ਤੋਂ ਇਲਾਵਾ ਮਾਇਕ-ਦੰਡ ਵੀ ਲਗਾਇਆ ਜਾ ਸਕਦਾ ਹੈ। ਇਹ ਦੰਡ ਹਰੇਕ ਕੁਕਰਮ ਨੂੰ ਮੁਖ ਰਖ ਕੇ ਲਾਇਆ ਜਾਂਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਬਾਰੇ ਗੁਰਮਤ ਮਾਰਤੰਡ ਵਿਚ ਹੇਠ ਲਿਖਿਆ ਇਕ ਫੁਟ ਨੋਟ ਦਿਤਾ ਹੈ:-

"ਕਿਤਨੇ ਗੁਰਦੁਆਰੀਏ, ਸਿਖ ਦੀ ਨੀਯਤ ਪਰ ਵਿਚਾਰ ਨਾ ਕਰਕੇ ਪਰੰਪਰਾ ਦੀ ਰੀਤਿ ਅਨੁਸਾਰ ਤਨਖਾਹ (ਧਰਮ ਦੰਡ) ਤਜਵੀਜ਼ ਕਰਦੇ ਹਨ, ਪਰ ਇਹ ਯੋਗਯ ਨਹੀਂ। ਇੱਕ ਸਿੱਖ ਦੇ ਕੇਸ ਕਿਸੇ ਵਿਰੋਧੀ ਨੇ ਕੱਟ ਦਿਤੇ ਹਨ, ਅਥਵਾ ਜੰਗ ਵਿਚ ਸ਼ਸਤਰ ਦੇ ਪ੍ਰਹਾਰ ਜਾਂ ਡਾਕਟਰ ਦੇ ਉਪਰੇਸ਼ਨ ਕਰਨ ਤੋਂ ਕੱਟੇ ਗਏ ਹਨ, ਅਰ ਇੱਕ ਨੇ ਆਪਣੀ ਇੱਛਾ

ਅਨੁਸਾਰ ਮੁਨਾਏ ਹਨ, ਇਹ ਦੋਵੇਂ ਸਮਾਨ ਤਨਖਾਹੀਏ ਨਹੀਂ ਮੰਨ ਲੈਣੇ ਚਾਹੀਦੇ।"

ਗਲ ਕੀ, ਜਾਣ ਬੁਝ ਕੇ ਕੋਈ ਕੁਕਰਮ ਕਰਨਾ ਜਾਂ ਉਸ ਤੋਂ ਅਣਜਾਣਪੁਣੇ ਵਿਚ ਕੋਈ ਕੁਕਰਮ ਹੋ ਜਾਣਾ, ਦੋਹਾਂ ਵਿਚ ਅੰਤਰ ਹੈ। ਸਹੀ ਅਰਥਾਂ ਵਿਚ ਉਹ ਪਾਪ ਕਰਮ ਹੈ ਜੋ ਮਨ, ਕਰਮ ਅਤੇ ਬਚਨ ਕਰਕੇ ਕੀਤਾ ਜਾਂਦਾ ਹੈ।

ਸਿੱਖ ਧਰਮ ਵਿਚ ਮਰਯਾਦਾ ਦੇ ਵਿਰੋਧੀ ਕਰਮਾਂ ਦਾ ਵੇਰਵਾ ਰਹਤਨਾਮਿਆਂ ਵਿਚ ਉਪਲਬਧ ਹੈ। 'ਤਨਖਾਹਨਾਮਾ' ਭਾਵੇਂ ਭਾ. ਨੰਦ ਲਾਲ ਜੀ ਦਾ ਹੈ ਪਰ ਹੋਰ ਰਹਤਨਾਮਿਆਂ ਵਿਚ ਵੀ ਸਿਖ ਧਰਮ ਦੀ ਭਾਵਨਾ ਦੇ ਵਿਰੁੱਧ ਕੀਤੇ ਜਾਣ ਵਾਲੇ ਕਰਮਾਂ ਤੋਂ ਗੁਰਸਿਖਾਂ ਨੂੰ ਚੇਤੰਨ ਕੀਤਾ ਗਿਆ ਹੈ। ਰਹਤਨਾਮਿਆਂ ਵਿਚ ਤਨਖ਼ਾਹੀਆਂ ਦੀ ਤਫ਼ਸੀਲ ਬਹੁਤ ਲੰਮੀ ਹੈ, ਸ਼ਾਇਦ ਉਹ ਕਰਮ ਅਜੋਕੇ ਵਾਤਾਵਰਨ ਵਿਚ ਲਾਗੂ ਕਰਨੇ ਸੰਭਵ ਹੀ ਨਾ ਹੋਣ।

ਪੁਰਾਤਨ ਤੇ ਨਵੀਨ ਕਵੀਆਂ ਨੇ ਆਪਣੀ ਬੁੱਧੀ ਤੇ ਨਿਸਚੇ ਅਨੁਸਾਰ ਇਤਿਹਾਸ, ਰਹਿਤਨਾਮੇ ਤੇ ਸੰਸਕਾਰ ਵਿਧੀ ਆਦਿ ਕਈ ਗ੍ਰੰਥ ਰਚੇ ਹਨ। ਇਹਨਾਂ ਗ੍ਰੰਥਾਂ ਦੀ ਖੋਜ ਤੋਂ ਪ੍ਰਤੀਤ ਹੁੰਦਾ ਹੈ ਕਿ ਸਿਖ ਮਤ ਦੇ ਕਵੀਆਂ ਨੇ ਆਨ-ਮਤੀ ਗ੍ਰੰਥਕਾਰਾਂ ਦੀ ਨਕਲ ਮਾਰਨ ਦੀ ਭਾਰੀ ਭੁੱਲ ਕੀਤੀ ਹੈ। ਭਾ. ਕਾਨ੍ਹ ਸਿੰਘ ਜੀ ਲਿਖਦੇ ਹਨ- "ਜੇ ਕਿਸੇ ਰਹਿਤਨਾਮੀਏ ਨੇ ਫੂਕ ਮਾਰ ਕੇ ਦੀਵਾ ਬੁਝਾਉਣ ਵਾਲੇ ਨੂੰ ਤਨਖ਼ਾਹੀਆ ਲਿਖਿਆ ਹੈ ਤਾਂ ਕਿਸ ਨਿਯਮ ਨੂੰ ਮੁਖ ਰਖ ਕੇ ਇੰਜ ਲਿਖਿਆ ਹੈ? ਦੀਵੇ ਦਾ ਦੁਰਗੰਧਿਤ ਧੂੰਆ ਫੇਫੜਿਆਂ ਵਿਚ ਰੋਗ ਪੈਦਾ ਕਰ ਸਕਦਾ ਹੈ ਪਰ ਸਿਖੀ ਤੋਂ ਪਤਿਤ ਨਹੀਂ ਕਰ ਸਕਦਾ।" ਇਸੇ ਤਰ੍ਹਾਂ ਸਰੀਰ ਢਿਲਾ ਹੋਣ ਕਰਕੇ ਜੇ ਕੋਈ ਠੰਡੇ ਪਾਣੀ ਦੀ ਥਾਂ ਗਰਮ ਪਾਣੀ ਨਾਲ ਇਸ਼ਨਾਨ ਕਰਦਾ ਹੈ ਤਾਂ ਉਹ ਤਨਖਾਹੀਆ ਕਿਵੇਂ ਹੋ ਗਿਆ? ਗੁਰਸਿਖਾਂ ਨੂੰ ਗੁਰਬਾਣੀ ਅਤੇ ਭਾ. ਗੁਰਦਾਸ ਜੀ ਦੀ ਰਚਨਾ ਅਨੁਸਾਰ ਤਤ-ਗੁਰਮਤਿ ਗ੍ਰਹਿਣ ਕਰਨੀ ਚਾਹੀਦੀ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ੨੭ਵੀਂ ਵਾਰ ਦੀ ੧੭ਵੀਂ ਪਉੜੀ ਵਿਚ ਜੋ ਸੇਧ ਦਿਤੀ ਹੈ, ਉਹ ਗੁਰਮਤਿ ਸਿਧਾਂਤਾਂ ਤੇ ਅਧਾਰਤ ਹੈ:-

ਵਿਣੁ ਗੁਰੁ ਹੋਰੁ ਧਿਆਨੁ ਹੈ ਸਭ ਦੂਜਾ ਭਾਉ ।
ਵਿਣੁ ਗੁਰੁ ਸਬਦ ਗਿਆਨੁ ਹੈ ਫਿਕਾ ਆਲਾਉ ।
ਵਿਣੁ ਗੁਰੁ ਚਰਣਾ ਪੂਜਣਾ ਸਭੁ ਕੂੜਾ ਸੁਆਉ ।
ਵਿਣੁ ਗੁਰੁ ਬਚਨੁ ਜੁ ਮੰਨਣਾ ਊਰਾ ਪਰਥਾਉ ।
ਸਾਧ ਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ ।

ਪੀਰ ਮੁਰੀਦਾ ਪਿਰਹੜੀ ਜਿਣਿ ਜਾਣਨਿ ਦਾਉ।

ਭਾਵ ਗਿਆਨ, ਧਿਆਨ, ਪੂਜਾ, ਹੁਕਮ ਮੰਨਣਾ, ਸੰਗਤ ਆਦਿ ਸਾਰੇ ਕਰਮ ਗੁਰੂ ਨਾਲ ਜੁੜ ਕੇ ਕਰਨੇ ਯੋਗ ਹਨ ਜੋ ਜਗਿਆਸੂ ਨੂੰ ਪਰਮਪਦ ਪ੍ਰਾਪਤ ਕਰਨ ਦੇ ਯੋਗ ਬਣਾ ਦਿੰਦੇ ਹਨ।

ਭਾਈ ਨੰਦ ਲਾਲ ਜੀ ਨੇ ਜੋ 'ਤਨਖਾਹਨਾਮਾ' ਲਿਖਿਆ ਹੈ ਉਸ ਦੇ ਆਰੰਭਕ ਬਚਨ ਸਿਖੀ ਸਿਧਾਂਤਾਂ ਦੇ ਸੂਚਕ ਹਨ:-

ਨੰਦ ਲਾਲ ਤੁਮ ਬਚ ਸੁਨੋ॥ ਸਿਖ ਕਰਮ ਹੈ ਏਹ ॥
ਨਾਮ ਦਾਨ ਇਸਨਾਨ ਬਿਨ॥ ਕਰੇ ਨ ਅਨ ਸਿਉ ਨੇਹ ॥
ਪ੍ਰਾਤਕਾਲ ਸਤਸੰਗ ਨ ਜਾਵੈ॥ ਤਨਖਾਹਦਾਰ ਵਹ ਬਡਾ ਕਹਾਵੈ॥
ਸਤ ਸੰਗ ਜ਼ਾਇ ਕਰ ਚਿੱਤ ਡੁਲਾਵੈ ॥
ਹਰਿ ਯਸ ਸੁਨਤੇ ਬਾਤ ਚਲਾਵੈ॥
ਨਿਰਧਨ ਦੇਖਿ ਨ ਪਾਸ ਬਹਾਵੈ ॥ ਸੋ ਤਨਖਾਹੀ ਮੂਲ ਕਹਾਵੈ॥

## ਰਹਿਤਨਾਮਾ ਭਾਈ ਚਉਪਾ ਸਿੰਘ ਜੀ

੧. ਸਿੱਖ ਕਲਫ਼ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ।
੨. ਜੋ ਸਿੱਖ ਚਿੱਟੇ ਕੇਸ ਚੁਗੇ, ਸੋ ਤਨਖਾਹੀਆ।
੩. ਸਿੱਖ ਕੋ ਦੇਖ ਕੇ ਪਹਿਲ ਫਤੇ ਬੁਲਾਏ, ਜੋ ਫਤੇ ਨਾ ਮੰਨੇ, ਸੋ ਤਨਖਾਹੀਆ।
੪. ਅਨ ਅੰਮ੍ਰਤੀਏ ਸੇ ਜੋ ਬਰਤੈ ਸੋ ਤਨਖਾਹੀਆ।
੫. ਬਿਵਾਹ ਮੇਂ ਵੇਸਿਆ ਕਾ ਤਮਾਸ਼ਾ ਦੇਖੇ, ਸੋ ਤਨਖਾਹੀਆ।
੬. ਸਿਖਾਂ ਦਾ ਮਾਮਲਾ ਸਿਖਾਂ ਵਿਚ ਨਿਬੜੇ, ਜੋ ਸਿਖ ਦੇ ਬਿਨਾ ਕਹੇ ਹਾਕਮ ਦੇ ਜਾਵੇ, ਸੋ ਤਨਖਾਹੀਆ।
੭. ਕਰਜ਼ ਦੇਣ ਵਾਲਾ ਜੋ ਬੇਮੁਖ ਹੋਵੇ, ਸੋ ਤਨਖਾਹੀਆ।
੮. ਬਚਨ ਕਹਿ ਕੇ ਜੋ ਮੁੱਕਰੇ, ਸੋ ਤਨਖਾਹੀਆ।
੯. ਦ਼ਗਾ ਕਰੇ ਸੋ ਤਨਖਾਹੀਆ।

## ਰਹਤਨਾਮਾ ਭਾਈ ਦਯਾ ਸਿੰਘ ਜੀ

੧. ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇਵੇ, ਸੋ ਤਨਖਾਹੀਆ ਹੈ।
੨. ਜੋ ਸ਼ਰਾਬ ਬਿਵਾਹ ਬ੍ਰਾਹਮਣ ਸੇ ਕਰਾਵੇ, ਗੁਰੂ ਕੀ ਰੀਤਿ ਨਾਂ ਕਰੇ ਸੋ ਤਨਖਾਹੀਆ।

## ਸਾਧ ਸੰਗਤ ਦੀ ਪ੍ਰਾਰਥਨਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸੇਵਾ ਵਿਚ ਇਕ ਵਾਰੀ ਸਿਖਾਂ ਨੇ ਧਰਮ ਸਬੰਧੀ ਪ੍ਰਸ਼ਨ ਪੁੱਛੇ ਜਿਨ੍ਹਾਂ ਦੇ ਉਤਰ ਵਿੱਚ ਗੁਰੂ

ਸਾਹਿਬ ਨੇ ਇਉਂ ਫੁਰਮਾਨ ਕੀਤਾ- ਭਾਈ ਸਿਖੋ ! ਚਾਰ ਤਨਖਾਹਾਂ ਬਡੀਆਂ ਹੈਨ:

(ੳ) ਕੇਸਾਂ ਦੀ ਬੇਅਦਬੀ

(ਅ) ਕੁੱਠਾ ਖਾਣਾ

(ੲ) ਮੁਸਲੀ ਸੇ ਭੋਗ ਕਰਣਾ (ਅਰਥਾਤ ਵੇਸ਼ਯਾਗਾਮੀ ਹੋਣਾ)

(ਸ) ਤਮਾਕੂ ਵਰਤਣਾ

ਇਨ੍ਹਾਂ ਤਨਖਾਹੀਆ ਦੇ ਹਥ ਦਾ ਜਲ ਨਹੀਂ ਛਕਣਾ, ਨਵੇਂ ਸਿਰੇ ਅੰਮ੍ਰਿਤ ਛਕਾ ਕੇ ਮੇਲ ਕਰਣਾ।

ਕਿਸੇ ਦਾ ਰਿਦਾ ਦੁਖੀ ਕਰਣਾ ਏਹ ਸੂਖਮ ਤਨਖਾਹ ਸਭ ਤੋਂ ਭਾਰੀ ਹੈ।

੧. ਤਨਖਾਹ ਲਾਉਣ ਦੀ ਇਹ ਵਿਧੀ ਹੈ ਕਿ ਜਿਸ ਕਿਸੇ ਸਿੰਘ ਪਾਸੋਂ ਰਹਤ ਦੀ ਕੋਈ ਭੁਲ ਹੋ ਜਾਵੇ ਤਾਂ ਉਹ ਨੇੜੇ ਦੀ ਗੁਰ ਸੰਗਤ ਦੇ ਸਾਹਮਣੇ ਖੜੇ ਹੋ ਕੇ ਆਪਣੀ ਭੁੱਲ ਮੰਨੇ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚੋਂ ਪੰਜ ਪਿਆਰੇ ਚੁਣੇ ਜਾਣ ਜੋ ਪੇਸ਼ ਹੋਇਆਂ ਦੀ ਭੁੱਲ ਨੂੰ ਵਿਚਾਰ ਕੇ ਗੁਰੂ ਸੰਗਤ ਪਾਸ ਤਨਖਾਹ (ਦੰਡ) ਤਜਵੀਜ਼ ਕਰਨ।

੩. ਸੰਗਤ ਨੂੰ ਬਖ਼ਸ਼ਣ ਵੇਲੇ ਹੱਠ ਨਹੀਂ ਕਰਨਾ। ਤਨਖ਼ਾਹ ਲਵਾਣ ਵਾਲੇ ਨੂੰ ਵੀ ਦੰਡ ਭਰਨ ਵਿਚ ਅੜੀ ਨਹੀਂ ਕਰਨੀ ਚਾਹੀਦੀ।

ਬੱਜਰ ਕੁਰਹਤਾਂ ਦੇ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੇਸ਼ ਹੋਣਾ ਅਤਿ ਜ਼ਰੂਰੀ ਹੈ। ਉਥੇ ਪੰਜ ਸਿੰਘ ਜੋ ਫੈਸਲਾ ਕਰਨ, ਉਸ ਅਨੁਸਾਰ ਦੰਡ ਭਰਨਾ ਪੈਂਦਾ ਹੈ। ਗੁਰੂ ਘਰ ਦੀ ਇਹ ਵਡਿਆਈ ਹੈ ਕਿ ਭੁੱਲੇ ਹੋਏ ਗੁਰਸਿਖ ਬੱਚੇ ਨੂੰ ਗੁਰੂ ਪਿਤਾ ਮਤਿ ਦੇ ਕੇ ਝਿੜਕਦਾ ਹੋਇਆ, ਪਿਆਰ ਨਾਲ ਆਪਣੇ ਗਲੇ ਲਾ ਲੈਂਦਾ ਹੈ:-

ਜੈਸਾ ਬਾਲਕੁ ਭਾਇ ਸੁਭਾਈ, ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ॥

[ਪੰਨਾ ੬੨੪



# ਅੰਮ੍ਰਿਤ ਗਿਆਨੁ

ਮੈ ਅਵਰੁ ਗਿਆਨੁ ਨ ਧਿਆਨੁ ਪੂਜਾ
ਹਰਿਨਾਮੁ ਅੰਤਰਿ ਵਸਿ ਰਹੇ ॥
ਭੇਖੁ ਭਵਨੀ ਹਠ ਨ ਜਾਨਾ,
ਨਾਨਕਾ ਸਚੁ ਗਹਿ ਰਹੇ ॥
[ਬਿਲਾ: ਮਹਲਾ ੧, ਪੰਨਾ ੮੪੩

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਸਤਿਗੁਰਾਂ ਅਤੇ ਭਗਤਾਂ ਦੀ ਬਾਣੀ ਦਰਜ ਹੈ ਜਿਸ ਵਿਚੋਂ ਅੰਮ੍ਰਿਤ ਨਾਮ ਦੇ ਚਲਦੇ ਫੁਹਾਰਿਆਂ ਦਾ ਦੀਦਾਰ ਹੁੰਦਾ ਹੈ। ਖੰਡੇ ਦਾ ਅੰਮ੍ਰਿਤ ਨਾਮ-ਅੰਮ੍ਰਿਤ ਨਾਲੋਂ ਵਖਰਾ ਨਹੀਂ। ਇਹ ਤਾਂ ਸਿਖ ਧਰਮ ਵਿਚ ਪਰਵੇਸ਼ਕਾ ਦਾ ਸਰਟੀਫਿਕੇਟ ਹੈ। ਜਦੋਂ ਦਾਖਲਾ ਮਿਲਿਆ, ਗੁਰ-ਦੀਖਿਆ ਮਿਲ ਗਈ, ਉਸ ਵੇਲੇ ਜਗਿਆਸੂ ਦੇ ਹਿਰਦੇ ਵਿਚ ਇਕ ਵਿਸ਼ੇਸ਼ ਉਪਦੇਸ਼ ਪਰਵੇਸ਼ ਕਰ ਗਿਆ :-

ਆਵਹੁ ਮੀਤ ਇਕਤ੍ਰ ਹੋਇ,
ਰਸ ਕਸ ਸਭਿ ਭੁੰਚਹ ॥
ਅੰਮ੍ਰਿਤ ਨਾਮੁ ਹਰਿ ਹਰਿ ਜਪਹ,
ਮਿਲਿ ਪਾਪਾ ਮੁੰਚਹ ॥ ੧ ॥ [ਪੰਨਾ ੩੯੯

ਅੰਮ੍ਰਿਤ ਗਿਆਨ ਦਾ ਮੂਲ ਆਦਰਸ਼ਕ-ਜੀਵਨ ਦੀ ਸੰਭਾਲ ਹੈ। ਸਦਾਚਾਰਕ ਤੇ ਬੁਨਿਆਦੀ ਨੇਮਾਂ ਨੂੰ ਬਾਹਰਮੁਖੀ ਨੇਮਾਂ ਵਾਲੇ ਵਿਧਾਨ ਦੀ ਅਧੀਨਗੀ ਕਰਨ ਦੀ ਥਾਂ ਆਪਣੇ ਅੰਤਸ਼ਕਰਣ ਤੋਂ ਪ੍ਰੇਰਨਾ ਸੁਣਨ ਦੀ ਲੋੜ ਹੈ। ਅੰਮ੍ਰਿਤ, ਦਇਆ, ਧਰਮ, ਸਤ, ਸੰਤੋਖ, ਸੰਜਮ, ਨੇਮ, ਪ੍ਰੇਮ, ਪਰਉਪਕਾਰ, ਨਿੰਮਰਤਾ, ਸੇਵਾ ਸਿਮਰਨ ਆਦਿ ਦੈਵੀ ਗੁਣਾਂ ਦਾ ਸੁਮੇਲ ਅਤੇ ਸਾਂਝੀਵਾਲਤਾ ਦਾ ਪ੍ਰਤੀਕ ਹੈ। ਇਸ ਨਾਲ ਜਗਿਆਸੂ ਦੀ ਅਧਿਆਤਮਿਕ-ਬੁਨਿਆਦ ਪੱਕੀ ਹੁੰਦੀ ਹੈ। ਗੁਰੂ ਪਾਸੋਂ ਨਾਮ-ਦੀਖਿਆ ਲਏ ਬਿਨਾ ਤਤ-ਆਤਮ-ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਸੰਸਾਰ ਵਿਚ ਪਰਵਿਰਤੀ ਤੇ ਨਿਰਵਿਰਤੀ ਜੀਵਨ ਦੇ ਦੋ ਵਖਰੇ ਮਾਰਗ ਹਨ। ਪਰਵਿਰਤੀ ਤੋਂ ਭਾਵ ਹੈ ਸੰਸਾਰ ਦੇ ਬਹੁ ਭਾਂਤੀ ਪਦਾਰਥਾਂ, ਰੂਪਾਂ, ਰੰਗਾਂ ਤੇ ਵਿਸ਼ੇ ਵਿਕਾਰਾਂ ਵਿਚ ਖਚਿਤ ਹੋਣਾ ਜਦੋਂ ਕਿ ਨਿਰਵਿਰਤੀ-ਮਾਰਗ ਜੀਵ ਨੂੰ ਮਾਇਕੀ ਇਛਾਵਾਂ, ਕਾਮ, ਕ੍ਰੋਧ, ਲੋਭ,

ਮੋਹ, ਅਹੰਕਾਰ ਵਾਲੇ ਪ੍ਰਭਾਵਾਂ ਤੋਂ ਪਰੇ ਰਹਿਣ ਦੀ ਭਾਵਨਾ ਦ੍ਰਿੜ ਕਰਾਉਂਦਾ ਹੈ। ਆਮ ਤੌਰ ਤੇ ਮਨੁੱਖ ਅੰਮ੍ਰਿਤ ਗੁਣਾਂ ਦੀ ਗਿਆਨ ਗਾਥਾ ਸੁਣਨ ਤੋਂ ਅਵੇਸਲਾ ਰਹਿੰਦਾ ਹੈ, ਇਹ ਸੰਗਤੀ ਪ੍ਰਭਾਵ ਹੈ:-

ਕਬੀਰ ਮਨੁ ਪੰਖੀ ਭਇਓ,
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ [ਪੰਨਾ ੧੩੬੯

ਨਿਰਵਿਰਤੀ ਮਾਰਗ ਦੇ ਜਗਿਆਸੂ ਅੰਦਰ ਸਦਾ 'ਨਾਮ-ਅੰਮ੍ਰਿਤ' ਪੀਣ ਦੀ ਤਾਂਘ ਰਹਿੰਦੀ ਹੈ। ਉਹ ਸਤਿਸੰਗਤ ਵਿਚ ਜਾਂਦਾ ਹੈ, ਉਥੇ ਪ੍ਰਭੂ ਦੀ ਸਿਫਤਿ ਸਾਲਾਹ ਕਰਦਾ, ਸੁਣਦਾ ਤੇ ਸੁਣਾਉਂਦਾ ਹੈ। ਇਸ ਦੇ ਫਲਸਰੂਪ ਹੀ ਉਸ ਦੀ ਰਹਿਣੀ-ਬਹਿਣੀ ਵਿਚ ਪਰਿਵਰਤਨ ਆਉਂਦਾ ਹੈ। ਨਾਮੀ ਪੁਰਸ਼ ਦੀ ਰਸਨਾ ਉਤੇ ਨਾਮ ਦਾ ਅਜਪਾ-ਜਾਪ ਸਦਾ ਚਲਦਾ ਰਹਿੰਦਾ ਹੈ ਅਤੇ ਕੰਨਾ ਦੁਆਰਾ ਉਸ ਨੂੰ ਨਾਮ ਦੀ ਧੁਨੀ ਸੁਣਾਈ ਦਿੰਦੀ ਰਹਿੰਦੀ ਹੈ। ਹੱਥ ਸਾਈਂ ਦੀ ਕਾਰ ਵਲ ਅਤੇ ਨੈਣ ਹਰ ਸਮੇਂ ਪ੍ਰੀਤਮ ਜੀ ਦਾ ਦੀਦਾਰ ਕਰਨ ਲਈ ਨਿਮਗਨ ਰਹਿੰਦੇ ਹਨ। ਅਜਿਹਾ ਗੁਰੂ ਪਿਆਰਾ ਸਿੱਖ ਅੰਦਰੂਨੀ ਆਤਮਿਕ-ਭਾਵਨਾ ਨੂੰ ਇਉਂ ਪ੍ਰਗਟ ਕਰਦਾ ਹੈ :-

ਨੈਨੀ ਦੇਖਉ ਗੁਰ ਦਰਸਨੋ, ਗੁਰਚਰਣੀ ਮਥਾ ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥ [ਪੰਨਾ ੪੦੧

ਜਿਸ ਜਗਿਆਸੂ ਦੀ ਕਾਇਆਂ ਉਤੇ ਨਾਮ-ਮਸਤੀ ਦਾ ਚਲੂਲਾ ਰੰਗ ਚੜ੍ਹ ਜਾਂਦਾ ਹੈ, ਜਦੋਂ ਉਹ ਬਾਣੀ ਬੋਲਦਾ ਹੈ, ਉਸ ਦੇ ਚਿਹਰੇ ਤੋਂ 'ਨਾਮ ਜਪੰਦੜੀ ਲਾਲੀ' ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਉਸ ਦਰਸ਼ਨ ਦੀ ਬਰਕਤ ਨਾਲ ਹਿਰਦੇ ਚੋਂ ਅੰਮ੍ਰਿਤ ਦੇ ਝਰਨੇ ਚਲ ਪੈਂਦੇ ਹਨ :-

ਬਾਣੀ ਉਚਰਹਿ ਸਾਧ ਜਨ,
ਅਮਿਉ ਚਲਹਿ ਝਰਣੇ ॥
ਪੇਖ ਦਰਸਨੁ ਨਾਨਕੁ ਜੀਵਿਆ,
ਮਨ ਅੰਦਰਿ ਧਰਣੇ ॥ [ਪੰਨਾ ੩੨੦

ਭਾਵੇਂ ਅੰਮ੍ਰਿਤ ਸ਼ਬਦ ਸੰਸਾਰ ਲਈ ਨਵਾਂ ਨਹੀਂ ਪਰ ਇਸ ਦਾ ਤੱਤ-ਗਿਆਨ, ਜਿਸ ਰੂਪ ਵਿਚ ਗੁਰਬਾਣੀ ਅੰਦਰ ਦਰਸਾਇਆ ਗਿਆ ਹੈ, ਉਸ ਦੀ ਹੋਰ ਧਰਮ ਗ੍ਰੰਥਾਂ ਵਿੱਚ ਅਣਹੋਂਦ ਹੈ। ਅੰਮ੍ਰਿਤ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ ਵੀ ਸੀ, ਹੁਣ ਵੀ ਹੈ ਅਤੇ ਅਗੋਂ ਵੀ ਹੋਵੇਗਾ ਪਰ ਅਜਿਹੇ ਅੰਮ੍ਰਿਤ-ਬਚਨਾ ਦੀ ਲੇਵਾ-ਦੇਵੀ ਵੀ ਓਹੀ ਜਗਿਆਸੂ ਕਰੇਗਾ ਜਿਹੜਾ ਅੰਮ੍ਰਿਤ ਦੀ ਲਗਨ ਵਿਚ ਮਗਨ ਹੋਵੇਗਾ।

ਜਿਸ ਦੀ ਛਾਤੀ ਸੀਤਲ ਤੇ ਮਨ ਸੁਖੀ ਹੋਵੇਗਾ। ਜਿਸ ਜਗਿਆਸੂ ਦਾ ਜੀਵਨ ਦ੍ਰਿਸ਼ਟੀ ਕੋਨ '੧ਓ' ਦੇ ਆਲੇ-ਦੁਆਲੇ ਘੁੰਮ ਰਿਹਾ ਹੋਵੇ, ਜੇ ਉਸ ਪਾਸੋਂ ਕੋਈ ਅੰਮ੍ਰਿਤ ਬਾਰੇ ਪੁਛੇ ਤਾਂ ਉਹ ਇਕੋ ਉਤਰ ਦੇਵੇਗਾ :-

ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥
ਅਵਰੁ ਨ ਜਾਣਾ ਦੂਆ ਤੀਆ ॥ [ਪੰਨਾ ੧੦੩੪

ਜਿਹੜਾ ਅੰਮ੍ਰਿਤਧਾਰੀ ਜਗਿਆਸੂ ਗੁਰਬਾਣੀ ਦਾ ਨਿਰੰਤਰ ਪਠਨ ਪਾਠਨ ਕਰਦਾ ਰਹਿੰਦਾ ਹੈ, ਉਸ ਦੀ ਆਤਮਿਕ ਅਵਸਥਾ ਵਿਚ ਤਬਦੀਲੀ ਆਉਣੀ ਸੁਭਾਵਿਕ ਹੈ। ਗੁਰਵਾਕ ਹਨ :-

ੳ-ਕਰੇ ਵਖਿਆਣੁ ਜਾਣੈ ਜੇ ਕੋਈ ॥
ਅੰਮ੍ਰਿਤੁ ਪੀਵੈ ਸੋਈ ॥ ੧ ॥ ਰਹਾਉ ॥
ਜਿਨ੍ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ,
ਤਾ ਛੋਡੇ ਮਾਇਆ ਕੇ ਲਾਹੇ ॥ [ਆਸਾ ਮ: ੧, ਪੰਨਾ ੩੫੧

ਅ-ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ,
ਹੋਇ ਰਸ ਮਗਨ, ਡਾਰੇ ਬਿਖੁ ਖੋਇ ॥੨॥
[ਬਿਲਾ: ਰਵਿਦਾਸ ਜੀ, ਪੰਨਾ ੮੫੮

ਅੰਮ੍ਰਿਤ ਦਾ ਸਭ ਤੋਂ ਵੱਡਾ ਗੁਣ ਹੈ ਮੌਤ ਤੋਂ ਰਹਿਤ ਕਰਨਾ। ਸਿਵਾਏ ਅੰਮ੍ਰਿਤ ਦੇ ਸੰਸਾਰ ਵਿਚ ਕੋਈ ਅਜਿਹਾ ਪਦਾਰਥ ਨਹੀਂ ਜੋ ਮਨੁੱਖ ਨੂੰ ਅਮਰ ਕਰਨ ਦੀ ਸਮਰਥਾ ਰਖਦਾ ਹੋਵੇ। ਜਿਸ ਜਗਿਆਸੂ ਨੂੰ ਗੁਰਬਾਣੀ ਦੇ ਬਾਣ ਲਗ ਗਏ, ਉਸ ਦੇ ਗਿਆਨ ਚਕਸ਼ੂ ਖੁਲ੍ਹ ਗਏ, ਓਹ "ਸਦਾ ਅਨੰਦੁ ਅਨੰਦੀ ਸਾਹਿਬੁ, ਗੁਨ ਨਿਧਾਨ ਨਿਤ ਨਿਤ ਜਾਪੀਐ" (ਪੰਨਾ ੩੯੫) ਦਾ ਅਨੁਆਈ ਬਣ ਗਿਆ। ਉਹ ਮਗਨ ਹੋਇਆ ਹਰ ਪਾਸੇ ਪ੍ਰਭੂ-ਜੋਤਿ ਦੇ ਦਰਸ਼ਨ ਕਰਦਾ ਹੋਇਆ ਆਖਦਾ ਹੈ :-

ਅਨਦੋ ਅਨਦੁ ਘਣਾ, ਮੈ ਸੋ ਪ੍ਰਭੁ ਡੀਠਾ ਰਾਮ ॥
ਚਾਖਿਅੜਾ ਚਾਖਿਅੜਾ, ਹਰਿ ਰਸੁ ਮੀਠਾ ਰਾਮ ॥
[ਆਸਾ ਮ: ੫, ਪੰਨਾ ੪੫੨

'ਅੰਮ੍ਰਿਤ' ਸ਼ਬਦ ਦੇ ਬਹੁ ਅਰਥੀ ਰੂਪਾਂ ਤੋਂ ਜਾਣੂੰ ਕਰਾਉਣਾ ਵੀ ਅਜੋਕੇ ਸਮੇਂ ਦੀ ਲੋੜ ਹੈ ਕਿਉਂਕਿ ਕਈ ਥਾਵਾਂ ਤੇ ਵਰਤਿਆ ਇਹ ਸ਼ਬਦ ਆਪਣੇ ਵਖਰੇ ਅਰਥ ਰਖਦਾ ਹੈ । ਜਿਵੇਂ:-

ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ, ਤੂ ਬਨ ਚਾਤੁਰ ਰੇ ॥
ਅਪਨਾ ਆਪ ਤੂ ਕਬਹੁ ਨ ਛੋਡਸਿ,

ਪਿਸਨ ਪ੍ਰੀਤਿ ਜਿਉ ਰੇ॥ ੩ ॥ [ਮਾਰੂ ਮਹਲਾ ੧, ਪੰਨਾ ੯੯੦

ਇਥੇ 'ਅੰਮ੍ਰਿਤ' ਦੇ ਅਰਥ 'ਮਿੱਠਾ' ਹਨ। ਖੰਡ, ਦੁੱਧ ਅਤੇ ਸ਼ਹਿਦ ਵਿਚ ਪਰਮੇਸ਼ਰ ਨੇ ਮਿੱਠਾ ਰਸ ਭਰਿਆ ਹੋਇਆ ਹੈ ਪਰ ਚਿਚੜ ਦੁਧ ਦੀ ਥਾਂ ਲਹੂ ਪੀਂਦਾ ਹੈ। ਇਸੇ ਤਰ੍ਹਾਂ ਪਾਣੀ ਦੇ ਡੱਡੂ ਦਾ ਆਪਣਾ ਸੁਭਾਵ ਹੈ। ਉਹ ਪਾਣੀ ਨਹੀਂ ਪੀਂਦਾ ਜਾਲਾ ਖਾਂਦਾ ਰਹਿੰਦਾ ਹੈ। ਉਹ ਚਾਲਾਕ ਬਣਦਾ ਹੈ ਪਰ ਚਿਚੜ ਵਾਂਗੂੰ ਆਪਣਾ ਸੁਭਾਵ ਕਦੇ ਨਹੀਂ ਬਦਲਦਾ।

ਉਪ੍ਰੋਕਤ ਪੰਕਤੀਆਂ ਵਿਚ ਮਨੁੱਖ ਦੀਆਂ ਦੋ ਬ੍ਰਿਤੀਆਂ ਦਾ ਉਲੇਖ ਕੀਤਾ ਗਿਆ ਹੈ, ਇਕ ਕੰਵਲ ਵਾਲੀ ਤੇ ਦੂਜੀ ਡੱਡੂ ਵਾਲੀ ਬ੍ਰਿਤੀ। ਮਨੁੱਖ ਦੇ ਆਪਣੇ ਹਿਰਦੇ ਅੰਦਰ ਅੰਮ੍ਰਿਤ ਹੈ ਪਰ ਇਸ ਨੂੰ ਉਸ ਅੰਮ੍ਰਿਤ ਦੀ ਸਾਰ ਹੀ ਨਹੀਂ, ਬਾਹਰਲੀ ਗੰਦਗੀ ਖਾ ਕੇ ਖੁੱਸ਼ ਰਹਿੰਦਾ ਹੈ। ਇਹ ਡਡੂ ਵਾਲੀ ਬ੍ਰਿਤੀ ਹੈ।

## 2–ਅੰਮ੍ਰਿਤ=ਦੁੱਧ

ੳ–ਸੋਇਨ ਕਟੋਰੀ ਅੰਮ੍ਰਿਤ ਭਰੀ ॥
ਲੈ ਨਾਮੈ ਹਰਿ ਆਗੈ ਧਰੀ ॥ ੩ ॥ [ਪੰਨਾ ੧੧੬੩

ਅ–ਪਸੂ ਮਿਲਹਿ ਚੰਗਿਆਈਆ,
ਖੜੁ ਖਾਵਹਿ, ਅੰਮ੍ਰਿਤੁ ਦੇਹਿ ॥ [ਪੰਨਾ ੪੮੯

ਭਾਗਤ ਨਾਮਦੇਵ ਜੀ ਨੇ ਸੋਨੇ ਦੀ ਕਟੋਰੀ ਦੁੱਧ ਨਾਲ ਭਰੀ ਹੋਈ, ਹਰੀ ਦੇ ਅਗੇ ਰਖੀ :-

ਦੂਧ ਪੀਉ ਗੋਬਿੰਦੇ ਰਾਇ ॥
ਦੂਧੁ ਪੀਉ ਮੇਰਾ ਮਨੁ ਪਤੀਆਇ ॥ [ਪੰਨਾ ੧੧੬੩

ਸੋ, ਇਥੇ 'ਅੰਮ੍ਰਿਤ' ਦਾ ਅਰਥ 'ਦੁੱਧ' ਹੈ।

## 3–ਅੰਮ੍ਰਿਤੁ=ਮੋਤੀ

ਗੁਰੁ ਸਾਗਰ ਰਤਨੀ ਭਰਪੂਰੇ ॥
ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ [ਪੰਨਾ ੬੮੫

ਭਾਵ ਗੁਰੂ ਸਮੁੰਦਰ ਵਾਂਗ ਵਿਸ਼ਾਲ ਅਤੇ ਚੰਗਿਆਈਆਂ ਰੂਪੀ ਰਤਨਾਂ ਨਾਲ ਭਰਿਆ ਹੋਇਆ ਹੈ, (ਪਰਮੇਸ਼ਰ ਦੇ) ਸੰਤ ਹੰਸਾਂ ਵਾਂਗ ਗੁਰੂ ਰੂਪੀ ਸਮੁੰਦਰ ਚੋਂ ਅੰਮ੍ਰਿਤੁ ਰੂਪ ਮੋਤੀ ਚੁਗਦੇ ਹਨ (ਅਤੇ ਇਸ ਸਰੋਵਰ ਤੋਂ) ਦੂਰ ਨਹੀਂ ਜਾਂਦੇ।

## 4–ਅੰਮ੍ਰਿਤੁ=ਅਬਿਨਾਸੀ ਪਰਮੇਸਰ

ਤੇਰਸਿ ਤਰਵਰ ਸਮੁਦ ਕਨਾਰੈ ॥

ਤੇਰ੍ਹਵੀਂ (ਥਿਤਿ) ਦੁਆਰਾ ਇਹ ਸਿਖਿਆ ਦਿੰਦੇ ਹਨ ਕਿ ਮਨੁੱਖ ਦੀ ਜ਼ਿੰਦਗੀ ਸਮੁੰਦਰ ਦੇ ਕਿਨਾਰੇ ਰੁੱਖਾਂ ਦੀ ਨਿਆਈਂ ਨਾਸ਼ਵੰਤ ਹੈ (ਪਰ ਜਿਹੜੇ ਜੀਵ) ਅਬਿਨਾਸ਼ੀ ਪਰਮੇਸਰ ਨੂੰ ਜੀਵਨ ਦਾ ਮੂਲ (ਸਮਝਦੇ ਹਨ) ਓਹ ਸਿਖਰਿ-(ਉੱਚੀ ਟੀਸੀ ਭਾਵ) ਦਸਮ ਦੁਆਰ ਵਿਚ (ਆਪਣੀ) ਲਿਵ ਲਾਉਂਦੇ ਹਨ, (ਅਤੇ ਆਪਣੇ ਆਪ ਨੂੰ) ਸੰਸਾਰ ਸਾਗਰ ਤੋਂ ਤਾਰ ਲੈਂਦੇ ਹਨ।

ਇਸ ਤੋਂ ਇਲਾਵਾ 'ਅੰਮ੍ਰਿਤ' ਤੋਂ ਅੰਮ੍ਰਿਤੋ, ਅੰਮ੍ਰੇਤ ਸ਼ਬਦਾਂ ਦੇ ਰੂਪਕ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 454, 880 ਅਤੇ 1303 ਤੋਂ ਕੀਤੇ ਜਾ ਸਕਦੇ ਹਨ।

ਯੂਨਾਨ ਦੇ ਇਤਿਹਾਸ ਵਿਚ ਅੰਮ੍ਰਿਤ ਨੂੰ ਨੈਕਟਰ ਕਹਿੰਦੇ ਹਨ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤ ਮਾਰਤੰਡ ਵਿਚ ਅੰਮ੍ਰਿਤ ਨੂੰ ਇਉਂ ਨਿਰੂਪਣ ਕੀਤਾ ਹੈ :-

'ਜਿਸ ਨੂੰ ਪੀ ਕੇ ਅਮਰ ਹੋਈਏ, ਉਸ ਦਾ ਨਾਮ ਅੰਮ੍ਰਿਤ ਹੈ। ਪੁਰਾਣਕ ਕਥਾ ਅਨੁਸਾਰ ਇਕ ਪੀਣ ਯੋਗ ਸਵਰਗ ਦਾ ਪਦਾਰਥ ਹੈ ਪਰ ਉਸ ਨੂੰ ਪੀ ਕੇ ਭੀ ਦੇਵਤਿਆਂ ਦਾ ਵਿਨਾਸ਼ ਗ੍ਰੰਥਾਂ ਵਿਚੋਂ ਦੇਖੀਦਾ ਹੈ। ਗੁਰਮਤ ਵਿਚ ਕਰਤਾਰ ਦੇ ਰਹੱਸ ਅਤੇ ਆਤਮ ਗਯਾਨ ਨੂੰ ਅੰਮ੍ਰਿਤ ਮੰਨਿਆ ਗਿਆ ਹੈ, ਜਿਸ ਤੋਂ ਸਦੀਵੀ ਜੀਵਨ ਪ੍ਰਾਪਤ ਹੁੰਦਾ ਹੈ।'

ਧਰਮ ਤੋਂ ਇਲਾਵਾ ਹੋਰ ਕਿਤਨੇ ਧਰਮ ਅੰਮ੍ਰਿਤ ਪਿਲਾਉਣ ਦੀ ਗਾਥਾ ਸੁਣਾਉਂਦੇ ਹਨ, ਪਰ ਉਹ ਸਭ ਰਸਮੀ ਹੁੰਦੀ ਹੈ। ਰਸਮਾਂ ਦਾ ਮੌਜ ਮੇਲਾ ਇਕ ਪ੍ਰਕਾਰ ਦਾ ਰੌਲਾ-ਰੱਪਾ ਹੀ ਹੁੰਦਾ ਹੈ ਜਿਸ ਤੋਂ ਜੀਵਨ ਦਾ ਕੋਈ ਮਨੋਰਥ ਸਿੱਧ ਨਹੀਂ ਹੁੰਦਾ।

ਅੰਮ੍ਰਿਤ ਨਿਰਾ ਮਿੱਠਾ ਪਾਣੀ ਜਾਂ ਕੋਈ ਤਰਲ ਪਦਾਰਥ ਨਹੀਂ, ਇਸ ਦੀ ਪਛਾਣ ਕਰਨੀ ਬਹੁਤ ਔਖੀ ਹੈ। ਅੰਮ੍ਰਿਤ ਦਾ ਤਤੁ ਗਿਆਨ ਸੀਸ ਭੇਟ ਕਰਨ ਮਗਰੋਂ ਹੀ ਪ੍ਰਾਪਤ ਹੁੰਦਾ ਹੈ। ਮਨੁੱਖ ਅਨੇਕ ਜੂਨੀਆਂ ਵਿਚ ਭਰਮਦਾ ਰਿਹਾ। ਜਦੋਂ ਪ੍ਰਭੂ ਪਿਤਾ ਜੀ ਦੀ ਮਿਹਰ ਹੋਈ, ਇਸ ਨੂੰ ਮਨੁੱਖਾ ਦੇਹੀ ਮਿਲੀ। ਫਿਰ ਵਡੇਭਾਗਾਂ ਨਾਲ ਸਤਿਗੁਰਾਂ ਦੀ ਸਾਜੀ ਨਿਵਾਜੀ ਸਾਧਸੰਗਤ ਦੇ ਦਰਸ਼ਨ ਪ੍ਰਾਪਤ ਹੋਏ, ਜਿਥੋਂ ਆਤਮਿਕ ਕਲਿਆਣਤਾ ਲਈ ਅੰਮ੍ਰਿਤ ਗਿਆਨ ਪ੍ਰਾਪਤ ਕਰਨ ਦੀ ਸੋਝੀ ਪਈ। ਜੇ ਜਗਤ ਦੇ ਹੋਰ ਧਰਮਾਂ ਵਲ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਵਡੇ ਵਡੇ ਰਿਖੀਸਰ, ਮੁਨੀਸਰ, ਜੋਗੀਸਰ, ਅਵਤਾਰ ਤੇ ਪੈਗੰਬਰ ਆਦਿ

ਪਹਾੜਾਂ ਤੇ ਜੰਗਲਾਂ ਵਿਚ ਅੰਮ੍ਰਿਤ ਦੀ ਖੋਜ-ਭਾਲ ਕਰਦੇ ਰਹੇ ਪਰ ਓਹ ਸਫਲ ਨਾ ਹੋਏ।

ਜਗਿਆਸੂ ਜਨੋ !

ਅੰਮ੍ਰਿਤ ਦਾ ਪਿਆਲਾ ਹਰੇਕ ਮਨੁੱਖ ਨੂੰ ਨਸੀਬ ਨਹੀਂ ਹੋਇਆ ਤੇ ਨਾ ਹੀ ਹੋ ਸਕਦਾ ਹੈ। ਇਹ ਤਾਂ ਖਸਮ ਦੀ ਮਰਜ਼ੀ ਹੈ, ਕਿਸੇ ਨੂੰ ਦੇਵੇ ਜਾਂ ਨਾਹ ਦੇਵੇ। ਫ਼ਰੀਦ ਜੀ ਦੇ ਬਚਨ ਹਨ:-

ਆਪਣਾ ਲਾਇਆ ਪਿਰਮੁ ਨ ਲਗਈ,
ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ,
ਜੈ ਭਾਵੈ ਤੈ ਦੇਇ ॥ [ਪੰਨਾ ੧੩੭੮

ਸਿਕੰਦਰ ਬਾਦਸ਼ਾਹ ਦੀ ਕਹਾਣੀ ਸਾਰੇ ਜਗਤ ਵਿਚ ਪ੍ਰਸਿਧ ਹੈ ਕਿ ਉਹ ਮੌਤ ਦੇ ਭੈ ਤੋਂ ਮੁਕਤ ਹੋਣ ਲਈ, ਅਰਥਾਤ 'ਅਮਰਤਾ' ਪ੍ਰਾਪਤ ਕਰਨ ਲਈ ਬੜੇ ਧਕੇ ਖਾਂਦਾ ਰਿਹਾ। ਇਸ ਬਾਰੇ ਵਜੀਦ ਕਵੀ ਲਿਖਦਾ ਹੈ:-

ਸ਼ਾਹ ਸਿਕੰਦਰ ਢੂੰਢੇ ਆਬੇ ਹਯਾਤ ਨੂੰ
ਵਿਚ ਜੰਗਲਾਂ ਦੇ ਫਿਰਿਆ ਦਿਨ ਤੇ ਰਾਤ ਨੂੰ
ਕਦੇ ਨ ਪੀਤੋਸ ਪਿਆਲਾ ਆਪਣੇ ਦਸਤ ਭਰ
ਵਜੀਦਾ ਕੌਣ ਸਾਹਿਬ ਨੂੰ ਆਖੇ,
ਇੰਜ ਨਾਹੀ ਤੂੰ ਇੰਜ ਕਰ ।

ਅਸਲ ਵਿੱਚ ਅੰਮ੍ਰਿਤ ਗਿਆਨ ਦੀ ਸੋਝੀ ਓਦੋਂ ਆਉਂਦੀ ਹੈ ਜਦੋਂ ਜੀਵ ਆਪਣਾ ਆਪਾ ਗੁਰੂ ਅਗੇ ਸਮਰਪਿਤ ਕਰ ਦਿੰਦਾ ਹੈ। ਅੰਮ੍ਰਿਤ ਸੰਤ-ਸਿਪਾਹੀ ਬਣਨ ਲਈ ਪ੍ਰੇਰਨਾ ਸ੍ਰੋਤ ਹੈ। ਗੁਰਬਾਣੀ ਦਾ ਅਧਿਐਨ ਕੀਤਿਆਂ ਅੰਮ੍ਰਿਤ ਬਾਰੇ ਇਹ ਸੇਧ ਮਿਲਦੀ ਹੈ:-

ੳ. ਜਿਸੁ ਜਲ ਨਿਧਿ ਕਾਰਣਿ, ਤੁਮ ਜਗਿ ਆਏ
ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖੁ ਚਤੁਰਾਈ,
ਦੁਬਿਧਾ ਇਹੁ ਫਲੁ ਨਾਹੀ ਜੀਉ ॥ ੧ ॥
ਮਨ ਰੇ ! ਥਿਰੁ ਰਹੁ, ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖ ਪਾਵਹਿ,
ਘਰਿ ਅੰਮ੍ਰਿਤੁ, ਘਟ ਮਾਹੀ ਜੀਉ ॥
[ਸੋਰਠਿ ਮਹਲਾ ੧, ਪੰਨਾ ੫੯੮

ਅ. ਅੰਤਰਿ ਖੂਹਟਾ ਅੰਮ੍ਰਿਤਿ ਭਰਿਆ,
ਸਬਦੇ ਕਾਢਿ ਪੀਐ ਪਨਿਹਾਰੀ ॥ [ਵਡਹੰਸ ਮ: ੩, ਪੰ. ੫੭੦

ਗੁਰਬਾਣੀ ਦੀ ਨਿਰੰਤਰ ਵੀਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅੰਮ੍ਰਿਤ ਰਬੀ ਗੁਣਾਂ ਦਾ ਭੰਡਾਰ ਹੈ ਜਿਨ੍ਹਾਂ ਦੇ ਨੇਤਰਾਂ ਵਿਚ ਗਿਆਨ-ਅੰਜਨ ਪੈ ਗਿਆ, ਉਨ੍ਹਾਂ ਨੂੰ ਸਭ ਪਾਸੇ ੧ਓ ਦੀ ਸਰਬ-ਵਿਆਪਕਤਾ ਦੇ ਨੂਰੀ ਦਰਸ਼ਨ ਹੋ ਗਏ। ਇਹ ਸਚਾਈ ਹੈ ਕਿ ਗਿਆਨ ਅੰਜਨ ਪਾਉਣ ਨਾਲ ਮਨ ਚੋਂ ਦ੍ਵੈਤ ਦਾ ਅਭਾਵ ਹੋ ਜਾਂਦਾ ਹੈ, ਚਮ-ਦ੍ਰਿਸ਼ਟੀ ਬਦਲ ਕੇ ਸਮਦ੍ਰਿਸ਼ਟੀ ਵਿੱਚ ਆਵੇਸ਼ ਕਰ ਜਾਂਦੀ ਹੈ :-

ਗਾਹੇ ਸੂਫ਼ੀ ਗਾਹੇ ਜ਼ਾਹਦ, ਗਾਹ ਕਲੰਦਰ ਮੇ ਸ਼ਵੱਦ
ਰੰਗਹਾਏ ਮੁਖਤਲਿਫ਼, ਦਾਰਦੇ ਬੁਤੇ ਆਯਾਰੇ ਮਾ ।

[ਭਾ. ਸ. ਨੰਦ ਲਾਲ ਜੀ

ਅੰਮ੍ਰਿਤ-ਗਿਆਨ ਦਾ ਲਬੋ ਲਬਾਬ (ਨਿਚੋੜ) ਇਹ ਹੈ ਕਿ ਅੰਮ੍ਰਿਤ ਦੀ ਲੋਚਾ ਓਦੋਂ ਸਪੰਨ ਹੁੰਦੀ ਹੈ ਜਦੋਂ ਜਗਿਆਸੂ ਖਸਮ ਦੀ ਹਜ਼ੂਰੀ ਵਿਚ ਜਾ ਖੜਾ ਹੁੰਦਾ ਹੈ, ਸਨਮੁਖ ਹੋ ਕੇ ਦਰਸ਼ਨ ਕਰਦਾ ਹੈ, ਅੰਮ੍ਰਿਤ ਪੀਂਦਾ ਹੈ ਤੇ ਅਨੰਦ ਮਾਣਦਾ ਹੈ। ਪਿਆਰੇ ਦੇ ਦਰਸ਼ਨ ਤੋਂ ਬਿਨਾ ਇਹ ਅੰਮ੍ਰਿਤ ਨਹੀਂ ਪੀਤਾ ਜਾ ਸਕਦਾ:-

ਅੰਤਰਿ ਪਿਰੀ ਪਿਆਰੁ,
ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬ ਲਗ ਦਰਸੁ ਨ ਹੋਇ,
ਕਿਉ ਅੰਮ੍ਰਿਤੁ ਪੀਵੀਐ ਰਾਮ ॥ [ਪੰਨਾ ੧੧੧੩



# ਅੰਮ੍ਰਿਤ ਛਕਣ ਦੇ ਲਾਭ

ਅੰਮ੍ਰਿਤ ਛਕਣ ਦੇ ਅਨਗਿਣਤ ਲਾਭ ਹਨ ਜਿਨ੍ਹਾਂ ਦਾ ਪੂਰਨ ਵਿਸਥਾਰ ਦੇਣਾ ਮਨੁੱਖ ਦੀ ਸਮਰਥਾ ਤੋਂ ਪਰੇ ਹੈ। ਫਿਰ ਵੀ ਜੋ ਲਾਭ ਪਰਤੱਖ ਰੂਪ ਵਿਚ ਨਜ਼ਰੀ ਪੈਂਦੇ ਹਨ, ਉਨ੍ਹਾਂ ਦਾ ਵੇਰਵਾ ਪਾਠਕਾਂ ਦੀ ਦ੍ਰਿਸ਼ਟ ਗੋਚਰ ਕੀਤਾ ਜਾਂਦਾ ਹੈ:-

1. ਅੰਮ੍ਰਿਤ ਨਿਗੁਰੇ ਨੂੰ ਸਗੁਰਾ ਬਣਾ ਦਿੰਦਾ ਹੈ ਕਿਉਂਕਿ ਸਤਿਗੁਰੂ ਜੀ ਦੀ ਹਜੂਰੀ ਤੋਂ ਬਿਨਾਂ ਅੰਮ੍ਰਿਤ ਦਾਤਿ ਪ੍ਰਾਪਤ ਹੀ ਨਹੀਂ ਹੋ ਸਕਦੀ। ਗੁਰਵਾਕ ਹੈ ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ" (ਪੰਨਾ ੪੨੫)
2. ਅੰਮ੍ਰਿਤ ਛਕਣ ਕਰਕੇ ਹੀ ਗੁਰੂ ਨਾਲ ਸਾਂਝ ਬਣਦੀ ਹੈ ਕਿਉਂਕਿ ਗੁਰੂ ਸਿਖ ਨੂੰ ਜੀਵਨ ਸਿਖਿਆ ਨਾਲ ਨਿਹਾਲ ਕਰਦਾ ਹੈ:-

   ਅਪੁਨੇ ਗੁਰ ਮਿਲਿ ਰਹੀਐ, ਅੰਮ੍ਰਿਤੁ ਗਹੀਐ,
   ਦੁਬਿਧਾ ਮਾਰਿ ਨਿਵਾਰੇ ॥ [ਪੰਨਾ ੨੪੪

3. ਖ਼ਾਲਸੇ ਨਾਲ ਮੇਲ-ਮਿਲਾਪ ਦੀ ਇਕੋ ਜੁਗਤੀ ਹੈ-'ਅੰਮ੍ਰਿਤ'
4. ਖ਼ਾਲਸੇ ਦੇ ਦਰਗਾਹੀ ਜਹਾਜ਼ ਤੇ ਸਵਾਰ ਹੋਣ ਲਈ ਅੰਮ੍ਰਿਤ ਮਾਨੋ ਇਕ ਪਾਸਪੋਰਟ ਦੀ ਨਿਆਈਂ ਹੈ।
5. ਅੰਮ੍ਰਿਤ ਛਕਣ ਨਾਲ ਆਲਸ ਦੂਰ ਹੁੰਦਾ ਹੈ, ਉਦਮ ਪ੍ਰਗਟ ਹੁੰਦਾ ਹੈ ਇਸ ਦਾ ਸਦਕਾ ਅੰਮ੍ਰਿਤ ਵੇਲਾ, ਨਾਮਦਾਨ, ਇਸ਼ਨਾਨ, ਨਿਤਨੇਮ ਬਾਣੀਆਂ ਦਾ ਪਾਠ ਕਰਨਾ ਸੁਣਨਾ ਨਸੀਬ ਹੁੰਦਾ ਹੈ।
6. ਅੰਮ੍ਰਿਤ ਛਕਣ ਦਾ ਸਦਕਾ ਨਾਮ-ਅਭਿਆਸੀਆਂ ਦੀ ਸੰਗਤ ਵਿਚ ਮਿਲ ਬੈਠਣ ਦਾ ਸ਼ੁੱਭ ਅਵਸਰ ਅਤੇ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ:-

   ਜੇ ਲੋੜਹਿ ਸਦਾ ਸੁਖੁ ਭਾਈ ॥
   ਸਾਧੂ ਸੰਗਤਿ ਗੁਰਹਿ ਬਤਾਈ ॥ [ਪੰਨਾ ੧੧੮੨

7. ਅੰਮ੍ਰਿਤ ਦੀ ਬਰਕਤ ਨਾਲ ਜਿਥੇ ਗੁਰਸਿਖ ਦਾ ਚਿਹਰਾ ਕੰਵਲ ਫੁੱਲ ਵਾਂਗ ਖੇੜੇ ਵਿੱਚ ਰਹਿੰਦਾ ਹੈ, ਉਥੇ ਨਾਮ-ਜਪੰਦੜੀ ਲਾਲੀ

ਦਾ ਸੁਭਾਗ ਵੀ ਨਸੀਬ ਹੁੰਦਾ ਹੈ :-

ਗੁਰਮੁਖਿ ਲਾਲੋ ਲਾਲ ਹੈ, ਜਿਉ ਰੰਗਿ ਮਜੀਠ ਸਚੜਾਉ ॥
ਉਲਟੀ ਸਕਤਿ ਸਿਵੈ ਘਰਿ ਆਈ,
ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ [ਪੰਨਾ ੭੮੬

8. ਦਰਸਨ ਪਿਆਸਾ ਇਕ ਪ੍ਰਭੂ ਦੇ ਰੰਗ ਵਿਚ ਰੱਤਾ ਰਹਿੰਦਾ ਹੈ। ਉਹ ਸਾਰੇ ਦੁੱਖਾਂ ਦਰਦਾਂ ਦਾ ਅਭਾਵ ਕਰਕੇ ਕੇਵਲ ਅੰਮ੍ਰਿਤ ਨਾਮ ਨੂੰ ਭੁੰਚਦਾ ਹੈ:-

ਦਰਸਨ ਕੀ ਪਿਆਸ ਜਿਸੁ ਨਰ ਹੋਇ ॥
ਏਕਤੁ ਰਾਚੈ ਪਰਹਰਿ ਦੋਇ ॥
ਦੂਖ ਦਰਦੁ ਮਥਿ ਅੰਮ੍ਰਿਤੁ ਖਾਇ ॥
ਗੁਰਮੁਖਿ ਬੂਝੈ ਏਕ ਸਮਾਇ ॥ ੮ ॥ [ਪੰਨਾ ੧੧੮੮

9. ਅੰਮ੍ਰਿਤ ਦੇ ਅਧਾਰ ਨਾਲ ਨਿਰਾਸਤਾ ਨੇੜੇ ਨਹੀਂ ਲਗ ਸਕਦੀ ਕਿਉਂਕਿ ਹਿਰਦੇ ਅੰਦਰ ਹਰ ਵੇਲੇ ਸ਼ਕਤੀ ਤੇ ਭਗਤੀ ਦਾ ਭੰਡਾਰ ਭਰਿਆ ਰਹਿੰਦਾ ਹੈ।

10. ਅੰਮ੍ਰਿਤ ਰਸ ਦੀ ਪ੍ਰਾਪਤੀ ਨਾਲ ਫਿਕਾਪਨ ਦੂਰ ਹੋ ਜਾਂਦਾ ਹੈ। ਅੰਮ੍ਰਿਤਧਾਰੀ ਸਿਖ ਸਦਾ ਹੀ "ਮਿਠਾ ਬੋਲਣੁ ਨਿਵ ਚਲਣ, ਹਥਹੁ ਦੇ ਕੈ ਭਲਾ ਮੰਨਾਏ" (ਭਾ.ਗੁ.ਵਾ. ੨੮-੧੫) ਦਾ ਅਨੁਆਈ ਬਣਿਆ ਰਹਿੰਦਾ ਹੈ।

11. ਅੰਮ੍ਰਿਤੁ, ਮਨੁੱਖੀ ਕਿਰਦਾਰ (ਆਚਰਨ) ਨੂੰ ਉਚਾ ਸੁੱਚਾ ਬਣਾਉਣ ਵਿੱਚ ਸਹਾਈ ਹੁੰਦਾ ਹੈ।

12. ਅੰਮ੍ਰਿਤੁ, ਪਰਤਨ, ਪਰਧਨ, ਪਰ-ਨਾਰ-ਨਿੰਦਾ ਵਾਲੀ ਸੰਗਤ ਅਤੇ ਕੁਕਰਮਾਂ ਤੋਂ ਬਚਾਉਂਦਾ ਹੈ।

13. ਅੰਮ੍ਰਿਤ ਛਕਣ ਨਾਲ ਮਨੁੱਖ ਅਮਰ ਹੋ ਜਾਂਦਾ ਹੈ। ਗੁਰਵਾਕ ਹਨ:- ਅੰਮ੍ਰਿਤ ਪੀਵੈ ਅਮਰੁ ਸੁ ਹੋਇ ॥ [ਪੰਨਾ ੨੮੭

14. ਅੰਮ੍ਰਿਤ ਛਕਣ ਨਾਲ ਮਨੁੱਖ ਦੁਨਿਆ ਦੇ ਵਾਧੂ ਰੱਸਾਂ ਤੋਂ ਛੁਟਕਾਰਾ ਪਾ ਲੈਂਦਾ ਹੈ।

15. ਹਰੀ ਦੀ ਅੰਮ੍ਰਿਤਮਈ ਬਾਣੀ ਅੰਮ੍ਰਿਤ ਨਾਮ ਸਦਾ ਸੁਖ ਦੇਣ ਅਤੇ ਭੁੱਖਾਂ ਗਵਾਉਣ ਵਾਲਾ ਹੈ:-

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ਸਤਿਗੁਰ ਸੇਵਿਐ ਰਿਦੈ ਸਮਾਣੀ ॥
ਨਾਨਕ, ਅੰਮ੍ਰਿਤ ਨਾਮੁ ਸਦਾ ਸੁਖ ਦਾਤਾ,
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥ [ਪੰਨਾ ੧੧੯

16. ਗੁਰਬਾਣੀ ਅੰਮ੍ਰਿਤ ਦਾ ਸੋਮਾ ਹੈ ਅਤੇ ਅੰਮ੍ਰਿਤ ਦੀ ਇਕ ਬੂੰਦ ਦੇ ਲਾਭ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

੧. ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ,
ਤਾ ਅਟਲੁ ਅਮਰੁ ਨ ਮੁਆ ॥ [ਪੰਨਾ ੬੧੨

੨. ਅੰਮ੍ਰਿਤ ਬੂੰਦ ਸੁਹਾਨੀ ਹੀਅਰੈ,
ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥ [ਪੰਨਾ ੧੨੫੪

17. ਅੰਮ੍ਰਿਤ, ਮੈਂ-ਮੇਰੀ ਵਾਲੀ ਹੈਂਕੜ ਫੈਂਕੜ ਦੂਰ ਕਰਕੇ 'ਏਕੈ ਏਕੈ ਏਕ ਤੂਹੀ ਏਕੈ ਏਕੈ ਤੂੰ ਰਾਇਆ' (ਪੰਨਾ ੮੯੪) ਦਾ ਅਨੁਆਈ ਬਣਾ ਦਿੰਦਾ ਹੈ ਅਤੇ ਹਿਰਦੇ ਵਿੱਚ ਨਾਮ-ਵਿਗਾਸ ਪੈਦਾ ਕਰ ਦਿੰਦਾ ਹੈ।

18. ਅੰਮ੍ਰਿਤ ਸਦਾ ਸੱਚ ਨਾਲ ਜੋੜਦਾ ਹੈ, 'ਮਿਠਾ ਬੋਲਣ, ਨਿਵ ਚਲਣ ਹਥਹੁੰ ਦੇ ਕੇ ਭਲਾ ਮਨਾਏ' (ਭਾ.ਗੁ.) ਦਾ ਮਾਰਗ ਦਰਸ਼ਨ ਕਰਦਾ ਹੈ।

19. ਅੰਮ੍ਰਿਤ ਛਕਣ ਮਗਰੋਂ ਸ਼ਸਤਰਧਾਰੀ ਬਣਨ ਸਦਕਾ ਜੀਵਨ ਵਿੱਚ ਸੂਰਬੀਰਤਾ ਦਾ ਸੁਤੇ ਹੀ ਆਵੇਸ਼ ਹੋ ਜਾਂਦਾ ਹੈ।

20. ਜਿਹੜੇ ਜਗਿਆਸੂ ਗੁਰਬਾਣੀ ਦਾ ਪਾਠ ਲਗਨ ਨਾਲ ਮਗਨ ਹੋ ਕੇ ਕਰਦੇ ਹਨ, ਉਨ੍ਹਾਂ ਦੇ ਜੀਵਨ ਚੋਂ 'ਮਨ ਹਰਿ ਰਸੁ ਟੂਲਿ ਟੂਲਿ ਪਾਉਦਾ ਜੀਉ' (ਪੰਨਾ ੯੫) ਦੀ ਝਲਕ ਪਰਤੱਖ ਵਿਖਾਈ ਦਿੰਦੀ ਹੈ। ਅੰਮ੍ਰਿਤਧਾਰੀ ਸਦਾ ਗੁਰਬਾਣੀ ਦੇ ਮਿੱਠੇ ਬੋਲ ਬੋਲਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਅੰਮ੍ਰਿਤ ਫਲ ਲਗਦੇ ਹਨ:-

ਅੰਮ੍ਰਿਤੁ ਫਲ ਤਿਨ ਜਨ ਕਉ ਲਾਗੇ,
ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥ [ਪੰਨਾ ੧੦੫੧

21. ਗੁਰਬਾਣੀ ਦੇ ਸਿਖ ਕਦੇ ਵੀ ਬੈਕੁੰਠ ਜਾਂ ਮੁਕਤੀ ਦੇ ਮੰਗਤੇ ਨਹੀਂ ਬਣਦੇ, ਉਹ ਮਾਇਕ ਪਦਾਰਥਾਂ ਅਤੇ ਦੁਨਿਆਵੀ ਰੂਪਾਂ ਰੰਗਾਂ ਵਿਚ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ ਜਿਵੇਂ ਨਦੀ ਵਿਚ ਮੁਰਗ਼ਾਬੀ :-

ੳ) ਰਾਜ ਨ ਚਾਹਉ ਮੁਕਤਿ ਨ ਚਾਹਉ,
ਮਨ ਪ੍ਰੀਤਿ ਚਰਨ ਕਮਲਾਰੇ ॥ [ਪੰਨਾ ੫੩੪

ਅ) ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ,
ਜਿਉ ਮੁਰਗਾਈ ਪੰਕੁ ਨ ਭੀਜੈ ॥ [ਪੰਨਾ ੧੩੨੪

22. ਖੰਡ ਦਾ ਅੰਮ੍ਰਿਤ ਕਾਇਰਤਾ ਨੂੰ ਮਨੁੱਖ ਦੇ ਨੇੜੇ ਨਹੀਂ ਲਗਣ ਦਿੰਦਾ। ਅੰਮ੍ਰਿਤ ਸਦਾ ਪਰਉਪਕਾਰ ਤੇ ਬੀਰਤਾ ਪਰਦਾਨ ਕਰਦਾ ਹੈ, ਇਸ ਤੋਂ ਵੱਡਾ ਜੀਵਨ ਦਾ ਹੋਰ ਕੀ ਲਾਭ ਹੋ ਸਕਦਾ ਹੈ?

23. ਅੰਮ੍ਰਿਤ ਛਕ ਕੇ ਜੋ ਨਾਮ ਧਿਆਉਂਦੇ ਹਨ ਉਨ੍ਹਾਂ ਦੀ ਕਾਇਆ ਕਲਪ ਹੋ ਜਾਂਦੀ ਹੈ:-

ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ,
ਤਿਨੀ ਸਤਿਗੁਰ ਕੀ ਗਲ ਮੰਨੀ ॥
ਜੋ ਗੁਰਮੁਖਿ ਨਾਮੁ ਧਿਆਇਦੇ,
ਤਿਨੀ ਚੜੀ ਚਵਗਣਿ ਵੰਨੀ ॥ [ਪੰਨਾ ੫੯-੬੧

24. ਅੰਮ੍ਰਿਤਧਾਰੀ ਸਿੰਘਾਂ ਨੂੰ "ਚਲਤ ਬੈਸਤ ਸੋਵਤ ਜਾਗਤ, ਗੁਰ ਮੰਤ੍ਰ ਰਿਦੈ ਚਿਤਾਰਿ॥" (ਪੰਨਾ ੧੦੦੬) ਵਾਲਾ ਗੁਰ-ਉਪਦੇਸ਼ ਪ੍ਰਾਪਤ ਹੁੰਦਾ, ਜਿਸ ਲਾਭ ਵਿਚ ਕਦੇ ਤੋਟਾ ਆਉਂਦਾ ਹੀ ਨਹੀਂ।

25. ਕਈ ਗੁਰਸਿੱਖ ਮੰਦਰ ਦੇ ਪੁਜਾਰੀਆਂ ਪਾਸੋਂ ਵੀ ਪ੍ਰਸ਼ਾਦ ਲੈਂਦਿਆਂ ਸ਼ਰਮ ਨਹੀਂ ਕਰਦੇ, ਜੋ ਲਾਭ ਦੀ ਥਾਂ ਨੁਕਸਾਨਦੇਹ ਹੁੰਦਾ ਹੈ। ਇਕ ਤਾਂ ਪੂਜਾਰੀ ਬੀੜੀ ਸਿਗਰਟ ਦਾ ਸੇਵਨ ਕਰਦੇ ਹਨ, ਦੂਜਾ ਉਹ ਦੇਵੀ ਦੇਵਤਿਆਂ ਦੇ ਉਪਾਸ਼ਕ ਹੁੰਦੇ ਹਨ। ਉਸ ਪ੍ਰਸ਼ਾਦ ਦਾ ਪ੍ਰਭਾਵ ਜੀਵਨ ਤੇ ਅਵਸ਼ ਪੈਂਦਾ ਹੈ। ਇਸ ਲਈ ਅੰਮ੍ਰਿਤਧਾਰੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਭੇਟ ਕੀਤਾ ਪ੍ਰਸ਼ਾਦ ਲੈਣਾ ਹੀ ਲਾਭਦਾਇਕ ਸਮਝਦਾ ਹੈ।

26. ਜਿਥੇ ਨਾਚ, ਡਾਂਸ ਅਤੇ ਹੋਰ ਅਨੁਚਿਤ ਪ੍ਰੋਗਰਾਮ ਹੋਵੇ, ਗੁਰਸਿਖ ਉਥੇ ਨਹੀਂ ਜਾਂਦਾ, ਇਹ ਅੰਮ੍ਰਿਤ ਦੀ ਹੀ ਦੇਣ ਹੈ।

27. ਅੰਮ੍ਰਿਤਧਾਰੀ ਸਿੱਖ ਆਪਣੇ ਧਰਮ ਵਿਚ ਪੱਕਾ ਰਹਿੰਦਾ ਹੈ ਅਤੇ ਦੂਜੇ ਧਰਮ ਵਾਲਿਆਂ ਨਾਲ ਨਫ਼ਰਤ ਨਹੀਂ ਕਰਦਾ।



# ਅੰਮ੍ਰਿਤ ਕਲਾ

ਪਰਮੇਸ਼ਰ ਨੇ ਭਾਵੇਂ ਹਰੇਕ ਮਨੁੱਖ ਦੇ ਹਿਰਦੇ ਵਿਚ ਅੰਮ੍ਰਿਤ-ਨਾਮ ਪਾਇਆ ਹੋਇਆ ਹੈ ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਇਸ ਤੱਤ ਦੀ ਸੋਝੀ ਨਹੀਂ ਆ ਸਕਦੀ। ਹਾਂ, ਜਿਨ੍ਹਾਂ ਉਤੇ ਧੁਰੋਂ ਕਿਰਪਾ ਹੋਈ, ਉਨ੍ਹਾਂ ਨੂੰ ਗੁਰੂ ਦਾ ਮਿਲਾਪ ਹੋਇਆ, ਫਿਰ ਉਨ੍ਹਾਂ ਨੇ ਪਿਆਰਾ ਪਿਆਰਾ ਨਾਮ ਅੰਮ੍ਰਿਤ ਪੀਤਾ ਅਤੇ ਅੰਮ੍ਰਿਤ ਕਲਾ ਦਾ ਰੰਗ ਮਾਣਿਆ।

ਕਮਜ਼ੋਰ (ਨੀਵੇ) ਵਰਗਾਂ ਦੇ ਲੋਗ ਜੋ ਨੀਚ ਤੇ ਹੀਣ ਸਮਝੇ ਜਾਂਦੇ ਸਨ, ਉਨ੍ਹਾਂ ਨੂੰ ਅੰਮ੍ਰਿਤ ਨੇ ਬਹੁਤ ਬਲਵਾਨ ਬਣਾ ਦਿਤਾ। ਉਨ੍ਹਾਂ ਦੇ ਜੀਵਨ ਵਿਚ ਜੋ ਪਰਿਵਰਤਨ ਆਇਆ, ਉਹ ਜਗਤ ਤੋਂ ਭੁਲਿਆ ਹੋਇਆ ਨਹੀਂ। ਉਨ੍ਹਾਂ ਅੰਦਰ "ਏਕੁ ਪਿਤਾ ਏਕਸ ਕੇ ਹਮ ਬਾਰਿਕ" (ਪੰਨਾ ੬੧੧) ਵਾਲੀ ਭਾਵਨਾ ਦੀ ਪਰਵੇਸ਼ਕਾ ਕੋਈ ਛੋਟਾ ਜਿਹੀ ਗਲ ਨਹੀਂ। ਗਰੀਬਾਂ ਤੇ ਅਮੀਰਾਂ ਵਿਚ ਪਏ ਪਾੜ ਨੂੰ ਪੂਰਨਾ 'ਅੰਮ੍ਰਿਤ-ਕਲਾ' ਦਾ ਵਿਸ਼ੇਸ਼ ਅੰਗ ਸੀ, ਜਿਸ ਨੇ ਸਾਰੇ ਸੰਸਾਰ ਵਿੱਚ ਸਾਂਝੀਵਾਲਤਾ ਦੀ ਰੌ ਚਲਾ ਦਿਤੀ। ਇਥੇ ਹੀ ਬਸ ਨਹੀਂ, ਇਸ ਗੁਰ-ਫੁਰਮਾਨ ਦੀ ਸਾਰੇ ਸੰਸਾਰ ਵਿੱਚ ਧਾਕ ਪੈ ਗਈ :-

> ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ ॥
> ਨਾਨਕ ਤਿਨ ਕੇ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥
> ਜਿਥੈ ਨੀਚ ਸਮਾਲੀਅਨਿ,
> ਤਿਥੈ ਨਦਰਿ ਤੇਰੀ ਬਖਸੀਸ ॥ [ਪੰਨਾ ੧੫

ਦਸਮੇਸ਼ ਜੀ ਦੇ ਬਚਨ ਜੋ ਇਤਿਹਾਸ ਵਿਚ ਦਰਜ ਹਨ:-

> ਇਨ ਗਰੀਬ ਸਿਖਨ ਕਉ ਦੇਉ ਪਾਤਸ਼ਾਹੀ ॥
> ਯਾਦ ਕਰਹਿ ਹਮਰੀ ਗੁਰਿਆਈ ॥

ਇਹ ਬਚਨ ਅੰਮ੍ਰਿਤ ਕਲਾ ਦੇ ਹੀ ਪ੍ਰਤੀਕ ਹਨ ਕਿ ਜਗਤ ਵਿਚ ਜਿਨ੍ਹਾਂ ਦਾ ਕੋਈ ਨਾਂ ਨਹੀਂ ਸੀ ਜਾਣਦਾ, ਸਤਿਗੁਰੂ ਸਚੇ ਪਾਤਿਸ਼ਾਹ ਜੀ ਨੇ ਉਨ੍ਹਾਂ ਨੂੰ ਜਥੇਦਾਰੀਆਂ ਤੇ ਸਰਦਾਰੀਆਂ ਬਖਸ਼ ਕੇ ਨਿਹਾਲ ਕਰ ਦਿਤਾ। ਜਿਹੜੇ ਲੋਕ ਕੀੜੀਆਂ ਤੋਂ ਵੀ ਡਰਦੇ ਸਨ, ਉਹ ਗੁਰੂ ਦੀਆਂ ਫੌਜਾਂ ਵਿਚ ਆ ਸ਼ਾਮਲ ਹੋਏ। ਖ਼ਾਲਸੇ ਨੇ ਅਨੰਦਪੁਰ ਦੇ ਜੁੱਧ ਵਿੱਚ

ਪਹਾੜੀਆਂ ਅਤੇ ਤੁਰਕਾਂ ਦੇ ਦੁਸ਼ਮਨਾਂ ਦੇ ਦੰਦ ਖਟੇ ਕਰ ਦਿਤੇ। ਦਸਮੇਸ਼ ਪਿਤਾ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਵਿੱਚ ਵੈਰੀਆਂ ਨਾਲ ਲੜਦੇ ਹੋਏ ਸ਼ਹੀਦੀ ਪਾ ਗਏ, ਦੋ ਛੋਟੇ ਸਾਹਿਬਜ਼ਾਦਿਆਂ ਨੇ ਧਾਰਮਿਕ ਅਣਖ ਨੂੰ ਕਾਇਮ ਰਖਿਆ। ਓਹ ਭਾਵੇਂ ਸਰਹੰਦ ਦੀਆਂ ਨੀਹਾਂ ਵਿਚ ਚਿਣੇ ਗਏ ਪਰ ਖ਼ਾਲਸੇ ਨੇ ਦਿਲ ਨਹੀਂ ਹਾਰਿਆ। ਭਾ. ਬਚਿਤ੍ਰ ਸਿੰਘ ਜੀ ਦਾ ਮਸਤ ਹਾਥੀ ਨਾਲ ਲੜਨਾ ਤੇ ਹਾਥੀ ਨੂੰ ਮੈਦਾਨ ਚੋਂ ਭਜਾਅ ਦੇਣਾ ਕੋਈ ਸਾਧਾਰਨ ਗਲ ਨਹੀਂ, ਇਹ ਅੰਮ੍ਰਿਤ ਸ਼ਕਤੀ ਦਾ ਇਕ ਪ੍ਰਸਿਧ ਕ੍ਰਿਸ਼ਮਾ ਸੀ। ਚਾਲੀ ਮੁਕਤਿਆਂ ਦਾ ਖਿਧਰਾਣੇ ਵਾਲੀ ਢਾਲ ਮੁਕਤਸਰ ਦੇ ਮੈਦਾਨ ਵਿੱਚ ਲੜਨਾ ਆਦਿ ਇਹ ਅਮਰ ਯਾਦਾਂ ਅੰਮ੍ਰਿਤ-ਕਲਾ ਦੀਆਂ ਪਰਦਰਸ਼ਕ ਹਨ।

ਗੁਰਦੇਵ ਪਿਤਾ ਜੀ ਨੇ ਆਪਣੇ ਜੀਵਨ ਵਿਚ ਧਰਮ ਨਿਰਪੇਖਤਾ ਨੂੰ ਚਮਕਾਇਆ, ਕਿਸੇ ਜ਼ਾਲਮ ਤੇ ਪਹਿਲਾ ਵਾਰ ਨਹੀਂ ਕੀਤਾ, ਸਗੋਂ ਉਸ ਨੂੰ ਪਿਆਰ ਨਾਲ ਸਮਝਾਇਆ। ਜਿਹੜਾ ਜ਼ੁਲਮ ਕਰਨ ਤੋਂ ਬਾਅਜ਼ ਨਹੀਂ ਆਇਆ, ਜਾਂ ਜਿਸ ਨੇ ਹੈਂਕੜ ਵਿਚ ਆ ਕੇ ਵੰਗਾਰਿਆ, ਉਸ ਨਾਲ ਆਹਮੋ ਸਾਹਮਣੇ ਹੋ ਕੇ ਦੋ ਹੱਥ ਕੀਤੇ। ਪਹਾੜੀ ਰਾਜਿਆਂ, ਪਹਾੜੀ ਫੌਜਾਂ ਅਤੇ ਤੁਰਕਾਣੀ ਫੌਜਾਂ ਦੇ ਜਿਵੇਂ ਆਹੂ ਲਾਹੇ, ਇਤਿਹਾਸ ਦੇ ਪੰਨੇ ਉਸ ਦੇ ਗਵਾਹ ਹਨ।

ਕਲਗੀਧਰ ਜੀ ਨੇ ਬੰਦੇ ਬਹਾਦਰ ਨੂੰ ਅੰਮ੍ਰਿਤ ਛਕਾਇਆ, ਗੁਰਬਖ਼ਸ਼ ਸਿੰਘ ਨਾਮ ਰਖਿਆ। ਦੁਸ਼ਟਾਂ ਪਾਪੀਆਂ ਨੂੰ ਨੀਚ ਕਰਮਾਂ ਦਾ ਫਲ ਭੁਗਾਉਣ ਲਈ ਪੰਜ ਤੀਰ ਬਖ਼ਸ਼ੇ, ਪੰਜਾਬ ਵਲ ਤੋਰਿਆ, ਵਜੀਰ ਖਾਂ ਨੂੰ ਮਾਰਿਆ, ਵੈਰੀਆਂ ਦਾ ਸਫ਼ਾਇਆ ਕਰਕੇ ਸਰਹਿੰਦ ਫ਼ਤਹ ਕੀਤੀ। ਬੁਜ਼ਦਿਲਾਂ ਵਾਂਗੂੰ ਲੁਕ ਛਿਪ ਕੇ ਕਿਸੇ ਤੇ ਹਮਲਾ ਨਹੀਂ ਕੀਤਾ। ਗੁਰਵਾਕ ਹਨ:-

ਜਬੈ ਬਾਣ ਲਾਗਿਓ ॥ ਤਬੈ ਰੋਸ ਜਾਗਿਓ ॥

ਇਸ ਭਾਵਨਾ ਨੇ ਖ਼ਾਲਸਾ ਫੌਜਾਂ ਵਿਚ ਜੋ ਭਾਵਨਾ ਭਰੀ, ਸਹਿਨਸ਼ੀਲਤਾ ਵਾਲੀ ਕਲਾ ਵੀ ਨਾਲੋ ਨਾਲ ਆਪਣਾ ਪੂਰਾ ਕੰਮ ਕਰਦੀ ਰਹੀ। ਜਦੋਂ ਹਾਰੇ ਹੋਏ ਵੈਰੀ ਆਪ ਜੀ ਦੀ ਸ਼ਰਣ ਵਿਚ ਰਹਿਣ ਦੀ ਜਾਚਨਾ ਕਰਦੇ ਸਨ ਤਾਂ ਆਪ ਜੀ ਬੜੀ ਉਦਾਰਤਾ ਸਹਿਤ ਆਖਦੇ ਸਨ:-

ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ॥ [ਪੰਨਾ ੪੦੦

ਆਪ ਜੀ ਨੇ ਪ੍ਰੇਮ ਭਾਵਨਾ ਦੁਆਰਾ ਸਦਾਚਾਰਕ ਕੀਮਤਾਂ ਕਦਰਾਂ ਨੂੰ ਸਦਾ ਹੀ ਕਾਇਮ ਰਖਿਆ। ਪਰਾਏ ਤਨ ਤੇ ਪਰਾਏ ਧਨ ਨੂੰ ਕਦੇ ਵੀ ਮਤਿਮੰਦ ਦ੍ਰਿਸ਼ਟੀ ਨਾਲ ਨਹੀਂ ਵੇਖਿਆ। ਆਪ ਜੀ ਨੇ ਜ਼ੁਲਮ ਤੇ ਜ਼ਾਲਮਾਂ ਨੂੰ ਮੇਟਣ ਦਾ ਜੋ ਬੀੜਾ ਚੁਕਿਆ, ਉਸ ਨੂੰ ਬਿਨਾ ਕਿਸੇ ਲਾਗ ਲਪੇਟ ਦੇ ਨਿਪਟਾਉਣ ਲਈ ਵਚਨ-ਬੱਧ ਰਹੇ। ਖ਼ਾਲਸੇ ਅੰਦਰ ਇਹ ਸਾਹਸ ਭਰ ਦਿਤਾ :-

ਸਵਾ ਲਾਖ ਸੇ ਏਕ ਲੜਾਊ ॥
ਚਿੜੀਆ ਤੋ ਮੈਂ ਬਾਜ ਤੁੜਾਉ ॥
ਤਬਹਿ ਗੋਬਿੰਦ ਸਿੰਘ ਨਾਮ ਕਹਾਊਂ ॥

ਇਹ ਸਭ ਅੰਮ੍ਰਿਤ-ਕਲਾ ਦੀ ਆਭਾ ਹੈ।

ਅੰਗਰੇਜ਼ਾਂ ਨੇ ਵੀ ਸਿਖਾਂ ਨੂੰ ਮਾਰ ਮੁਕਾਉਣ ਦੀਆਂ ਕਈ ਗੋਂਦਾ ਗੁੰਦੀਆਂ ਪਰ ਉਨ੍ਹਾਂ ਦੇ ਸੁਪਨੇ ਅਧੂਰੇ ਹੀ ਰਹੇ। ਇਸ ਦਾ ਕਾਰਨ ਸਿਖਾਂ ਵਿਚ ਅੰਮ੍ਰਿਤ ਲਈ ਅਮੁੱਕ ਵਿਸ਼ਵਾਸ ਦੀ ਹੋਂਦ ਸੀ। ਸਮਾਜ ਸੁਧਾਰ ਲਹਿਰਾਂ, ਗੁਰਦੁਆਰਾ ਸੁਧਾਰ ਲਹਿਰਾਂ, ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਲਈ ਮੋਰਚੇ, ਕਿਰਪਾਨ ਆਜ਼ਾਦ ਕਰਵਾਉਣ ਲਈ, ਗੁਰੂ ਦੇ ਬਾਗ ਦਾ ਮੋਰਚਾ, ਜੀਂਦ ਦਾ ਮੋਰਚਾ ਆਦਿ ਜਿਨ੍ਹਾਂ ਨੇ ਆਪਣੀ ਅੱਖੀਂ ਵੇਖਿਆ, ਉਨ੍ਹਾਂ ਪਾਸੋਂ ਅੰਮ੍ਰਿਤ-ਕਲਾ ਬਾਰੇ ਪੁਛੋ ਕਿ ਕਿਵੇਂ ਜ਼ਾਲਮਾਂ ਦਾ ਮੂੰਹ ਤੋੜਨ ਲਈ ਸਿੱਖ ਮਰਜੀਵੜੇ ਆਪਾ ਵਾਰਨ ਲਈ ਤਿਆਰ ਹੁੰਦੇ ਸਨ। ਭਾਰਤ ਦੀ ਸੁਤੰਤਰਤਾ ਲਈ ਕੁਰਬਾਨੀਆਂ ਦੀ ਗਿਣਤੀ ਦਾ ਅਨੁਪਾਤ ਕਢਿਆ ਜਾਏ ਤਾਂ ਬਾਕੀ ਕੌਮਾਂ ਨਾਲੋਂ ਸਿੱਖ ਸੂਰਮਿਆਂ ਦੀ ਗਿਣਤੀ ਕਿਤੇ ਜ਼ਿਆਦਾ ਹੈ।

ਆਤਮਿਕ ਵਿਸ਼ਵਾਸ ਪੈਦਾ ਕਰਨ ਲਈ, ਅੰਮ੍ਰਿਤ ਕਲਾ ਵਾਲੇ ਸੰਕਲਪ ਨੇ ਜੋ ਦੇਣ ਦਿਤੀ, ਵਾਸਤਵ ਵਿਚ ਓਹੀ ਸਿਖਾਂ ਦੀ ਪ੍ਰਫੁਲਤਾ ਦਾ ਮੂਲ ਕਾਰਨ ਬਣੀ।

'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਵਾਲੇ ਆਦਰਸ਼ਕ ਟੀਚੇ ਨੂੰ ਪ੍ਰਚਾਰਨ ਅਤੇ ਪ੍ਰਾਪਤੀ ਵਿਚ ਅੰਮ੍ਰਿਤ-ਕਲਾ ਦਾ ਸਭ ਤੋਂ ਵੱਡਾ ਯੋਗ ਦਾਨ ਹੈ ਜਿਸ ਦੇ ਫਲਸਰੂਪ ਖ਼ਾਲਸਾ ਸਦਾ ਹੀ ਚੜ੍ਹਦੀ ਕਲਾ ਵਿਚ ਰਹਿੰਦਾ ਹੈ।

'ਸ਼ਸਤਰਨਾਮ ਮਾਲਾ' ਪੜ੍ਹ ਕੇ ਜੋਧਿਆਂ ਨੂੰ ਜੋ ਬੀਰ-ਰੱਸੀ ਉਤਸ਼ਾਹ ਮਿਲਦਾ ਹੈ, ਉਹ ਵੀ ਅੰਮ੍ਰਿਤ-ਕਲਾ ਦੀ ਪਰਦਰਸ਼ਨੀ ਦਾ ਇਕ ਅਹਿਮ ਅੰਗ ਹੈ। ਸ੍ਰੀ ਅਨੰਦਪੁਰ ਸਾਹਿਬ ਅਤੇ ਚਮਕੌਰ ਸਾਹਿਬ ਦੀ ਗੜ੍ਹੀ

ਵਾਲਾ ਯੁੱਧ ਕਿਸੇ ਤੋਂ ਲੁਕਿਆ ਛਿਪਿਆ ਨਹੀਂ। ਇਕ ਪਾਸੇ ਗਿਣਤੀ ਦੇ ਕੁਝ ਸਿੰਘ ਹੋਣ ਅਤੇ ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿਚ ਦੁਸਮਨ ਦੀਆਂ ਫੌਜਾਂ ਹੋਣ, ਫਿਰ ਇਤਨੀ ਦਲੇਰੀ ਨਾਲ ਮੁਕਾਬਲਾ ਕਰਨਾ ਕੋਈ ਸਾਧਾਰਨ ਗਲ ਨਹੀਂ। ਇਸ ਫ਼ਤਿਹ ਦਾ ਸਿਹਰਾ ਵੀ ਅੰਮ੍ਰਿਤ-ਕਲਾ ਦੀ ਬਰਕਤ ਨਾਲ ਹੀ ਸਿੱਖ ਕੌਮ ਦੇ ਸਿਰ ਉਤੇ ਸੁਭਾਇਮਾਨ ਹੋਇਆ।

ਦੁਨਿਆਵੀ ਬਾਦਸ਼ਾਹੀਆਂ, ਫ਼ੌਜਾਂ, ਖ਼ਜ਼ਾਨੇ, ਰਾਜ ਭਾਗ 'ਜਿਉ ਟਿਕੈ ਨ ਬਿਰਖ ਕੀ ਛਾਉ' ਸਮਾਨ ਹੁੰਦੇ ਹਨ, ਸਦਾ ਲਈ ਸਥਿਰ ਨਹੀਂ ਹੁੰਦੇ "ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰ" ਪਰ ਅੰਮ੍ਰਿਤ ਕਲਾ ਦੀ ਬਰਕਤ ਨਾਲ ਸਚੀ ਪਾਤਿਸ਼ਾਹੀ, ਪ੍ਰਾਪਤ ਹੁੰਦਾ ਹੈ ਜੋ ਸਦਾ ਲਈ ਸਥਿਰ ਹੈ:-

ਸਚਾ ਅਮਰੁ ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ,
ਜਿਸ ਕੇ ਸੇ ਤਿਨਿ ਜਾਤੇ ॥ [ਪੰਨਾ ੭੪੯



# ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ

ਭਾ. ਗੁਰਦਾਸ ਸਿੰਘ ਜੀ ਕਵੀ ੪੧ਵੀਂ ਵਾਰ ਵਿਚ ਲਿਖਦੇ ਹਨ:-

ਓਹ ਗੁਰੁ ਗੋਬਿੰਦ ਹੁਇ ਪ੍ਰਗਟਿਆ, ਦਸਵੇਂ ਅਵਤਾਰਾ ।
ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।
ਨਿਜ ਪੰਥ ਰਚਾਇਓ ਖ਼ਾਲਸਾ ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸਟ ਪਛਾਰਾ।
ਸੀਲ ਜਤ ਕੀ ਕਛ ਪਹਿਰਿ ਪਕੜਿਓ ਹਥਿਆਰਾ।
ਸਚ ਫ਼ਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ। [ਪਉੜੀ ੧੫

ਭਾਰਤ ਵਿਚ ਪਹਿਲਾਂ ਦੋ ਧਰਮ ਸਨ- ਹਿੰਦੂ ਤੇ ਮੁਸਲਮਾਨ (ਇਸਲਾਮ)। ਜਦੋਂ ਅਕਾਲ ਪੁਰਖ ਜੀ ਨੂੰ ਭਾਇਆ, ਓਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸ਼੍ਰੋਮਣੀ ਖ਼ਾਲਸਾ ਪੰਥ ਦੀ ਸਾਜਨਾ ਕੀਤੀ, ਓਦੋਂ ਹੀ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ:-

ਗੁਰੂ ਬਰ ਅਕਾਲ ਕੇ ਹੁਕਮ ਸਿਉ, ਉਪਜਿਓ ਬਿਗਿਆਨਾ ॥
ਤਬ ਸਹਜੇ ਰਚਿਓ ਖ਼ਾਲਸਾ, ਸਾਬਤ ਮਰਦਾਨਾ॥
[ਭਾ. ਗੁ. ਸਿੰਘ ੪੧ਵੀਂ ਵਾਰ, ਪਉੜੀ ੧੬

ਖ਼ਾਲਸਾ ਰਚਣ ਸਮੇਂ ਜੋ ਕੌਤਕ ਵਰਤਿਆ, ਅਸਚਰਜ ਸੀ। ਪੰਜ ਅੰਮ੍ਰਿਤ ਦੇ ਚੁਲੇ ਮੂੰਹ ਵਿਚ, ਪੰਜ ਕੇਸਾਂ ਵਿਚ, ਪੰਜ ਅੱਖਾਂ ਤੇ ਛੱਟੇ ਮਾਰਨ ਸਮੇਂ ਪਹਿਲਾਂ ਆਪਣੇ ਪਾਵਨ ਮੁਖਾਰਬਿੰਦ ਤੋਂ ਆਦੇਸ਼ ਦਿਤਾ। ਬੋਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ' ਫਿਰ ਅੰਮ੍ਰਿਤ ਛਕਣ ਵਾਲੇ ਨੇ ਉਸ ਆਦੇਸ਼ ਦੀ ਪਾਲਨਾ ਕੀਤੀ ਤੇ ਆਖਿਆ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ'। ਇਸ ਤਰ੍ਹਾਂ ਦੀ ਲੇਵਾ ਦੇਵੀ ਦੁਆਰਾ ਇਸ ਅੰਮ੍ਰਿਤ-ਬੋਲ ਦਾ ਨਿਰਮਾਣ ਹੋਇਆ। ਸੋ, ਅੰਮ੍ਰਿਤ ਛਕਾਉਣ ਸਮੇਂ ਜਿਥੇ ਖ਼ਾਲਸੇ ਨੂੰ 'ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ' ਦਾ ਉਪਦੇਸ਼ ਬਖ਼ਸ਼ਿਸ਼ ਕੀਤਾ ਉਥੇ ਘਰ ਤੇ ਬਾਹਰ ਖ਼ਾਲਸੇ ਦੇ ਪਰਸਪਰ ਮਿਲਾਪ ਅਤੇ ਗੁਰੂ ਸਾਹਿਬ ਦੀ ਸਭਾ ਵਿਚ

ਇਕੱਤਰ ਹੋਏ ਖ਼ਾਲਸਾ ਜੀ ਦਾ ਸੁਆਗਤ ਕਰਨ ਲਈ ਇਸ 'ਫ਼ਤਿਹ' ਦਾ ਪ੍ਰਯੋਗ ਕਰਨ ਲਈ ਵਿਸ਼ੇਸ਼ ਹੁਕਮ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਹੋਏ ਬੋਲਾਂ ਵਿਚ ਅਗੰਮੀ ਕਲਾ ਹੈ। ਫ਼ਤਿਹ ਵਿਚ ਦਸਮੇਸ਼ ਪਿਤਾ ਜੀ ਦੀ ਜੋਤਿ ਹੁਣ ਵੀ ਵਿਆਪਕ ਹੈ। ਇਸ ਦਾ ਮੁਖ ਉਦੇਸ਼ ਹਰੇਕ ਖ਼ਾਲਸੇ ਦਾ ਆਪ ਚੜ੍ਹਦੀ ਕਲਾ ਵਿਚ ਰਹਿਣਾ ਤੇ ਦੂਜਿਆਂ ਅੰਦਰ ਚੜ੍ਹਦੀ ਕਲਾ ਵਾਲ਼ੀ ਸਪਿਰਟ ਭਰਨੀ ਹੈ। ਇਥੇ ਹੀ ਬਸ ਨਹੀਂ, ਇਹ 'ਅੰਮ੍ਰਿਤ ਬੋਲ' ਪ੍ਰੇਮ ਨਾਲ ਬੋਲ ਕੇ ਵੇਖੋ "ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ" (ਪੰਨਾ 914) ਦੇ ਪ੍ਰਤੀਕ ਹੋ ਨਿਬੜਦੇ ਹਨ।

ਭਾ. ਮਨੀ ਸਿੰਘ ਜੀ 'ਗਿਆਨ ਰਤਨਾਵਲੀ' ਟੀਕਾ ਤੀਜੀ ਪੌੜੀ ਵਿਚ ਲਿਖਦੇ ਹਨ:-

'ਸਾਹਿਬ ਦਸਵੇਂ ਬਾਦਸ਼ਾਹ ਬਚਨ ਕੀਤਾ, ਜੋ ਕੋਈ ਸਿਖਾਂ ਨੂੰ ਅਗੋਂ ਵਾਹਿਗੁਰੂ ਜੀ ਕੀ ਫਤੇ ਬੁਲਾਂਵਦਾ ਹੈ ਉਸ ਵਲ ਮੇਰਾ ਮੁਖ ਹੁੰਦਾ ਹੈ, ਜੋ ਪਿਛੋਂ ਬੁਲਾਉਂਦਾ ਹੈ ਉਸ ਵਲ ਮੇਰਾ ਸਜਾ ਮੋਢਾ ਹੁੰਦਾ ਹੈ, ਜੋ ਪਿਛੋਂ ਹੌਲੀ ਬੁਲਾਉਂਦਾ ਹੈ, ਉਸ ਵਲ ਮੇਰਾ ਬਾਵਾਂ ਮੋਢਾ ਹੁੰਦਾ ਹੈ ਪਰ ਜੋ ਪਿਛੋਂ ਭੀ ਨਹੀਂ ਬੁਲਾਂਵਦਾ, ਉਸ ਵਲ ਮੇਰੀ ਪਿੱਠ ਹੁੰਦੀ ਹੈ।'

ਰਹਤਨਾਮਾ ਭਾਈ ਦੇਸਾ ਸਿੰਘ ਵਿਚ ਅੰਕਿਤ ਹੈ:-

ਵਾਹਗੁਰੂ ਨਿਤ ਬਚਨ ਉਚਾਰੇ । ਵਾਹਗੁਰੂ ਕੋ ਹਿਰਦੇ ਧਾਰੇ ।
ਆਗੇ ਆਵਤ ਸਿੰਘ ਜੁ ਪਾਵੈ। ਵਾਹਗੁਰੂ ਕੀ ਫਤੇ ਬੁਲਾਵੇ।

ਇਸ ਫ਼ਤਿਹ ਦਾ ਵਰਨਣ ਰਹਤਨਾਮਾ ਭਾਈ ਚੌਪਾ ਸਿੰਘ ਜੀ ਵਿਚ ਵੀ ਹੈ:-

'ਗੁਰੂ ਕੀ ਫ਼ਤੇ ਮਿਲਣੇ ਵਖਤ ਬੁਲਾਵੇ, ਸਿੱਖ ਕੋ ਦੇਖ ਕੇ ਪਹਿਲੇ ਫਤੇ ਬੁਲਾਏ, ਜੋ ਫਤੇ ਨਾ ਮੰਨੇ ਸੋ ਤਨਖਾਹੀਆ।'

ਗੁਰੂ ਪਿਆਰਿਓ !

ਖ਼ਾਲਸੇ ਨੂੰ ਇਹ ਸੁਆਗਤੀ-ਸ਼ਬਦ ਸੀਸ ਭੇਟਾ ਚੜ੍ਹਾਉਣ ਮਗਰੋਂ ਮਿਲੇ ਹਨ, ਇਸ ਲਈ ਹਰੇਕ ਅੰਮ੍ਰਿਤਧਾਰੀ ਨੂੰ ਸਚੇ ਦਿਲੋਂ ਫਤਿਹ ਦਾ ਆਦਰ ਕਰਨਾ ਚਾਹੀਦਾ ਹੈ। ਇਹ ਰਸਮ ਨਹੀਂ, ਗੁਰਮਤਿ ਰਹੁਰੀਤਿ ਹੈ। ਪੰਜਾਂ ਪਿਆਰਿਆਂ ਨੇ ਜਦੋਂ ਆਪਣੀ ਖ਼ੁਦੀ ਮਿਟਾਈ ਤਾਂ ਉਸ ਬੇਖ਼ੁਦੀ ਦੇ ਆਲਮ ਵਿਚ ਗਏ ਜਿਥੇ 'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ' (ਪੰਨਾ ੮੨੭) ਵਾਲੀ ਬਿਵਸਥਾ ਹੈ:-

ਕਬੀਰ ਮੇਰਾ ਮੁਝ ਮੈ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ॥ [ਪੰਨਾ ੧੩੭੫

ਪੰਜਾਂ ਨੂੰ ਗੁਰਦੇਵ ਜੀ ਨੇ ਪਰਖਿਆ ਅਤੇ ਕੁੰਦਨ ਬਣਾ ਕੇ ਅੰਮ੍ਰਿਤ

ਛਕਾਇਆ। ਫਿਰ ਇਕ ਇਕ ਸਿਖ ਨੂੰ ਗਜ ਕੇ ਆਖਿਆ-

ਬੋਲ- ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।

ਅੰਮ੍ਰਿਤ ਗੁੜਤੀ ਦਿੰਦਿਆਂ ਇਹ ਸਬਕ ਪੰਜ ਵਾਰੀ ਚੇਤੇ ਕਰਾਇਆ, ਕਾਇਆ ਪਲਟਾਅ ਦਿਤੀ। ਭਾਰਤੀ ਫ਼ਲਸਫਾ ਜੋ ਹਿੰਦੂਆਂ ਨੂੰ ਸ਼ਿਕਸਤ (ਹਾਰ) ਵਲ ਝੁਕਾਈ ਰਖਦਾ ਸੀ, ਗੁਰੂ ਮਹਾਰਾਜ ਨੇ ਐਸੀ ਨਵੀਂ ਰੂਹ ਫੂਕ ਦਿਤੀ ਕਿ ਹਰ ਪਾਸੇ ਖ਼ਾਲਸੇ ਦਾ ਬੋਲ ਬਾਲਾ ਹੋਣ ਲਗ ਪਿਆ।

ਜਿਸ ਗੁਰਸਿਖ ਨੇ ਸੰਸਾਰਕ, ਵਿਵਹਾਰਕ, ਸਮਾਜਕ, ਅਧਿਆਤਮਕ ਅਤੇ ਰਣਭੂਮੀ ਦੇ ਖੇਤਰ ਵਿਚ ਗੁਰੂ ਕਿਰਪਾ ਸਦਕਾ 'ਫ਼ਤਿਹ' ਵਾਲੇ ਬੋਲ ਨੂੰ ਹਿਰਦੇ ਅੰਦਰ ਚੜ੍ਹਦੀ ਕਲਾ ਵਿਚ ਦ੍ਰਿੜਤਾ ਨਾਲ ਧਾਰਨ ਕਰ ਲਿਆ, ਉਸ ਨੇ 'ਹਾਰੇ' ਤੇ 'ਹਾਏ' ਆਦਿ ਸ਼ਬਦਾਂ ਨੂੰ ਹਿਰਦੇ ਚੋਂ ਬਾਹਰ ਕਢ ਮਾਰਿਆ। ਗੁਰੂ ਪਿਆਰਿਓ! ਧਿਆਨ ਦਿਓ ਵਾਹਿਗੁਰੂ ਭੀ ਕਦੇ ਹਾਰ ਸਕਦਾ ਹੈ? ਕਦੇ ਨਹੀਂ। ਫਿਰ, ਵਾਹਿਗੁਰੂ ਜੀ ਦੀ ਫਤਿਹ ਨੇ ਵੀ ਸਾਥੋਂ ਕਿਵੇਂ ਦੂਰ ਹੋਣਾ ਹੈ? ਹਰ ਵੇਲੇ ਸਾਡੇ ਨਾਲ ਹੀ ਰਹਿਣਾ ਹੈ। 'ਵਾਹਿਗੁਰੂ ਜੀ ਕੀ ਫਤਿਹ' ਦਾ ਬੋਲਾ ਸਦੀਵੀ ਖੇੜਾ ਵੰਡਦਾ ਹੈ। 'ਵਾਹਿਗੁਰੂ' ਸ਼ਬਦ ਦੀ ਗੂੰਜ ਜੋ ਖ਼ਾਲਸੇ ਦੀ ਰਗ ਰਗ ਵਿਚੋਂ ਗੂੰਜਦੀ ਹੈ, ਉਹ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' (ਪੰਨਾ ੩੯੪) ਵਾਲੀ ਦ੍ਰਿੜ-ਭਾਵਨਾ ਨੂੰ ਮੂਰਤੀਮਾਨ ਕਰਦੀ ਹੈ। ਕਵੀ ਭਾਈ ਅੱਡਾ ਜੀ ਨੇ ਇਸ ਭਾਵਨਾ ਨੂੰ ਪਿਆਰ ਭਰੇ ਸ਼ਬਦਾਂ ਵਿਚ ਇਉਂ ਵਰਣਨ ਕੀਤਾ ਹੈ:-

ਗੁਰੂ ਗੋਬਿੰਦ ਜਿਨਾਂ ਦੇ ਸਿਰ ਤੇ,
ਤਿਨ੍ਹਾਂ ਨੂੰ ਕਮੀ ਨ ਕਾਈ ।
ਖ਼ਾਵਨ ਪੀਵਨ ਤੇ ਭੋਗਨ ਭੁੰਚਨ,
ਭਾਗ ਉਨ੍ਹਾਂ ਦੇ ਆਈ ।
ਕਰਨ ਅਰਦਾਸ ਸਤਿਗੁਰ ਦੇ ਅਗੇ,
ਸਤਿਗੁਰ ਹੋਗ ਸਹਾਈ ।
ਅੱਡਾ 'ਮੈ' ਕੁਰਬਾਨ ਤਿਨਾ ਤੋਂ,
ਜਿਨ੍ਹਾਂ ਮਨ ਪ੍ਰਤੀਤ ਸਚਾਈ।
ਮਨ ਪ੍ਰਤੀਤ ਜਿਨ੍ਹਾਂ ਦੇ ਵਡੀ,
ਰਾਜ ਉਨ੍ਹਾਂ ਦੇ ਹੋਏ ।
ਗੁਰ ਗੋਬਿੰਦ ਦਾ ਦਰਸ਼ਨ ਕੀਤਾ,
ਮੁਕਤ ਪ੍ਰਾਪਤ ਹੋਏ ।

ਖ਼ਾਲਸਾ ਪੰਥ ਦੀ ਨਿਰਾਲੀ ਚਾਲ ਹੋਣ ਕਰਕੇ ਇਸ ਦੇ ਅਸੂਲ,

ਬਾਣੀ, ਬਾਣਾ, ਰਹਿਣੀ ਬਹਿਣੀ ਵੀ ਅਨੂਪਮ ਤੇ ਨਿਰਾਲੀ ਹੈ। ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ 'ਗਉੜੀ ਬਾਵਨ ਅਖਰੀ' ਵਿਚ 'ਫਤਿਹ' ਸ਼ਬਦ ਚੜਦੀ ਕਲਾ ਵਾਲੇ ਰੂਪ ਵਿਚ ਹੀ ਵਰਤਿਆ ਗਿਆ ਹੈ:-

ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨਿ ਜੀਤ ॥
ਨਾਨਕ, ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ॥

[ਪੰਨਾ ੨੫੮

ਬੜੇ ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਪੰਥਕ ਆਗੂ 'ਫਤਿਹ' ਸ਼ਬਦ ਦਾ ਜੋ ਪ੍ਰਮਾਣੀਕ ਸਰੂਪ ਧੁਰ ਕੀ ਬਾਣੀ ਵਿਚ ਅੰਕਿਤ ਹੈ, ਨੂੰ ਲਿਖਤੀ ਰੂਪ ਵਿਚ ਪ੍ਰਚਾਰਨ ਤੋਂ ਅਵੇਸਲੇ ਰਹਿ ਰਹੇ ਹਨ। ਭਾਵੇਂ ਸ੍ਰੀ ਦਸਮ ਗ੍ਰੰਥ ਵਿਚ ਫਤੇ, ਫਤਹ, ਫਤੈ, ਫਤਹਿ ਕਈ ਰੂਪਾਂ ਵਿੱਚ ਮੌਜੂਦ ਹਨ, ਪਰ ਉਨ੍ਹਾਂ ਵਖ ਵਖ ਸਰੂਪਾਂ ਨੂੰ ਅਪਨਾਉਣ ਦੀ ਬਜਾਏ ਇਕੋ ਟਕਸਾਲੀ ਰੂਪ 'ਫਤਿਹ' ਜੋ ਗੁਰਬਾਣੀ ਵਿਚ ਉਪਲਬਧ ਹੈ, ਲਿਖਣਾ ਤੇ ਪ੍ਰਚਾਰਨਾ ਚਾਹੀਦਾ ਹੈ।

ਪੁਰਾਤਨ ਸਮੇਂ ਵਿਚ ਵਿਦਿਆ ਦਾ ਪ੍ਰਸਾਰ ਨਾਂ ਮਾਤਰ ਸੀ, ਬਾਣੀ ਦਾ ਉਤਾਰਾ ਕਰਨ ਸਮੇਂ ਇਸ ਦੇ ਸ਼ਬਦ ਸਰੂਪਾਂ ਦੀ ਸੁਧਾਈ ਵਲ ਲਿਖਾਰੀਆਂ ਵਲੋਂ ਵਿਸ਼ੇਸ਼ ਧਿਆਨ ਨਹੀਂ ਦਿਤਾ ਗਿਆ ਜਿਸ ਦੇ ਫਲਸਰੂਪ ਹਰੇਕ ਹਥ ਲਿਖਤ ਤੇ ਛਾਪੇ ਵਾਲੇ ਸਰੂਪ ਵਿਚ ਵਖ ਵਖ ਪਾਠ ਭੇਦ ਨਜ਼ਰੀ ਪੈਂਦੇ ਹਨ। ਵਰਤਮਾਨ ਵਿਦਿਅਕ ਯੁੱਗ ਵਿੱਚ ਵੀ ਬਹੁਤੇ ਵਿਦਵਾਨਾਂ ਤੇ ਪ੍ਰਚਾਰਕਾਂ ਦਾ ਧਿਆਨ ਇਸ ਪਾਸੇ ਨਹੀਂ ਜਾ ਰਿਹਾ। ਸੋ, ਧਰਮ ਪ੍ਰਚਾਰ ਕਮੇਟੀ ਨੂੰ ਚਾਹੀਦਾ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਦਫ਼ਤਰ ਤੋਂ ਇਕ ਸਰਕੁਲਰ (ਫਿਰਤੂ ਪੱਤਰ) ਜਾਰੀ ਕਰੇ। ਆਪਣੇ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਲੈਟਰ ਪੈਡਾਂ ਤੇ 'ਫਤਿਹ' ਸ਼ਬਦ ਸ਼ੁੱਧ ਰੂਪ ਵਿੱਚ ਪ੍ਰਕਾਸ਼ਤ ਕਰਵਾ ਕੇ ਪਰਚਾਰਿਆ ਜਾਵੇ ਤਾਂ ਜੋ ਪੰਥ ਵਿਚ ਜਾਗ੍ਰਤੀ ਆਵੇ।



# ਖ਼ਾਲਸੇ ਦਾ ਨਿਆਰਾਪਨ

ਕੇਸ, ਕੜਾ, ਖੁਲਾ ਦਾਹੜਾ, ਗਲ ਵਿਚ ਗਾਤਰੇ ਵਾਲੀ ਕਿਰਪਾਨ, ਸਿਰ ਤੇ ਦਸਤਾਰ, ਇਹ ਚਿੰਨ ਖਾਲਸੇ ਦੇ ਬਾਹਰਮੁਖੀ ਨਿਆਰਾਪਨ ਨੂੰ ਦਰਸਾਉਂਦੇ ਹਨ। ਇਹ ਸਰੂਪ ਲਖਾਂ ਦੀ ਗਿਣਤੀ ਵਿਚ ਬੈਠਾ ਹੋਇਆ ਕਿਸੇ ਨਾਲ ਰਲਦਾ ਨਹੀਂ, ਝਟ ਪਛਾਣਿਆ ਜਾਂਦਾ ਹੈ। ਖ਼ਾਲਸਾ-ਪੰਥ ਜਿਥੇ ਆਪ ਨਿਰਾਲਾ ਹੈ ਉਥੇ ਇਸ ਦੇ ਸਿਧਾਂਤਾਂ ਵਿਚ ਵੀ ਨਿਆਰਾਪਨ ਹੈ। ਹਿੰਦੂ ਧਰਮ ਵਿਚ ਏਕਤ੍ਵ ਦੀ ਘਾਟ ਹੈ, ਆਸ਼ਾ ਇਕ ਨਹੀਂ, ਇਸ਼ਟ ਇਕ ਨਹੀਂ ਅਤੇ ਉਪਾਸ਼ਨਾ ਵਿਚ ਵੀ ਅੰਤਰ ਹੈ। ਮੁਸਲਮਾਨਾਂ ਈਸਾਈਆਂ, ਯਹੂਦੀਆਂ ਵਿਚ ਆਸ਼ੇ ਤੇ ਇਸ਼ਟ ਦੀ ਏਕਤਾ ਦੇ ਬਾਵਜੂਦ ਕਟੜਪੁਣੇ ਤੇ ਕਠੋਰਤਾ ਦੀ ਹੋਂਦ ਹੈ। ਆਸ਼ਾ, ਇਸ਼ਟ, ਉਪਾਸ਼ਨਾ ਦਾ ਭੇਦ ਹੀ ਜੀਵ ਨੂੰ ੧ਓ ਦੇ ਦਰਸ਼ਨ-ਮਿਲਾਪ ਵਿਚ ਉਦਾਰਤਾ ਤੋਂ ਦੂਰ ਰਖਦਾ ਹੈ। ਖ਼ਾਲਸੇ ਵਿਚ ਇਹ ਭਾਵਨਾ ਹੁੰਦੀ ਹੈ?

ੳ) ਏਕਹਿ ਆਸਾ ਦਰਸ ਪਿਆਸਾ, ਆਨ ਨ ਭਾਵੈ॥ [ਪੰਨਾ ੪੦੭

ਅ) ਇਸਟੁ ਮੀਤੁ ਨਾਮੁ ਨਾਨਕ ਕੌ, ਹਰਿ ਨਾਮੁ ਮੇਰੈ ਭੰਡਾਰੈ॥ [ਪੰ. ੭੧੩

ਖ਼ਾਲਸਾ ਜਿਵੇਂ ਨਾਮ-ਭੋਜਨ ਅਤੇ ਨਾਮ-ਰਸ ਖਾਣ ਦਾ ਆਦੀ ਹੈ ਤਿਵੇਂ "ਪੈਨਣਾ ਰਖੁ ਪਤਿ ਪਰਮੇਸੁਰ, ਫਿਰਿ ਨਾਗੇ ਨਹੀ ਥੀਵਨਾ" (ਪੰਨਾ ੧੦੧੯) ਵਾਲੇ ਆਦੇਸ਼ ਦਾ ਅਨੁਆਈ ਹੈ। ਆਨ ਮਤਾਂ ਵਿਚ ਪਰਵੇਸ਼ ਕਰਨ ਦੇ ਵਖ ਵਖ ਤਰੀਕੇ, ਵਖ ਵਖ ਰਸਮਾਂ ਤੇ ਰਿਵਾਜ ਹਨ। ਕਰਮ ਕਾਂਡੀਆਂ ਦਾ ਇਕ ਦੂਜੇ ਧਰਮ ਵਿਚ ਸਮਾਉਣਾ ਅਥਵਾ ਉਨ੍ਹਾਂ ਨਾਲ ਸੁਮੇਲ ਰਖਣਾ ਸੰਭਵ ਨਹੀਂ।

ਖ਼ਾਲਸਾ ਇਕ ਆਸ਼ਾ, ਇਕ ਇਸ਼ਟ ਅਤੇ ਇਕ ਉਪਾਸ਼ਨਾ ਅਥਵਾ ਇਕ ਸੁਤੰਤਰ ਵਿਧਾਨ ਅਤੇ ਇਕ ਨਿਸ਼ਾਨ ਦਾ ਅਲੰਬਰਦਾਰ ਹੈ। ਗੁਰੂ ਜੀ ਨੇ ਵਰਤ ਨੇਮ ਕਰਨ ਵਾਲੇ ਹਿੰਦੂਆਂ ਅਤੇ ਨਿਮਾਜ਼ ਰੋਜ਼ੇ ਰਖਣ ਵਾਲੇ ਮੁਸਲਮਾਨਾਂ ਤੋਂ ਅਡਰਾ ਦਸ ਕੇ ਇਕ ਨਿਰੰਕਾਰ ਦੇ ਪੁਜਾਰੀ ਹੋਣ ਦਾ ਨਵਾਂ ਮਾਰਗ ਦਰਸਾਇਆ ਹੈ। ਹਿੰਦੂ ਜੰਞੂ, ਬੋਦੀ, ਟਿਕਾ ਅਤੇ ਇਸਲਾਮ ਮਤ ਵਾਲੇ ਸੁੰਨਤ (ਖਤਨਾ) ਕਰਾਉਣਾ ਸਵੀਕਾਰ ਕਰਦੇ ਹਨ। ਕੇਸ ਕਟਾਉਣ ਵਾਲੇ ਕੁਦਰਤੀ ਨੇਮਾਂ ਦੀ ਉਲੰਘਣਾ ਕਰਦੇ ਹਨ ਜਿਸ ਕਰਕੇ ਸਿਖ ਮਤਿ ਨਾਲ ਇਨ੍ਹਾਂ ਦਾ ਕੋਈ ਮੇਲ ਨਹੀਂ। ਪੰਚਮ

ਗੁਰਦੇਵ ਜੀ ਨੇ ਗੁਰਮਤਿ ਸਿਧਾਂਤ ਸਪਸ਼ਟ ਕਰ ਦਿਤਾ ਹੈ:-

ਨਾ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡੁ ਪਰਾਨ ॥੪॥ [ਪੰਨਾ ੧੧੩੬

ਗੁਰਸਿਖ ਖ਼ਾਲਸੇ ਦੀ ਰਹਿਣੀ ਰਹਤ ਬਾਕੀ ਧਰਮਾਂ ਨਾਲੋਂ ਨਿਆਰੀ ਤੇ ਪਿਆਰੀ ਹੈ। ਖ਼ਾਲਸੇ ਨੂੰ ਨਿਆਰਾ ਰਹਿਣ ਦੀ ਗੁੜ੍ਹਤੀ ਵਿਰਸੇ ਵਿਚ ਮਿਲੀ ਹੋਈ ਹੈ। ਸਰਬ ਲੋਹ ਗ੍ਰੰਥ ਵਿੱਚ ਖ਼ਾਲਸੇ ਦੀ ਉਪਮਾ ਨੂੰ ਇਉਂ ਵਰਨਣ ਕੀਤਾ ਗਿਆ ਹੈ:-

ਜਬ ਲਗ ਖਾਲਸਾ ਰਹੈ ਨਿਆਰਾ ॥
ਤਬ ਲਗ ਤੇਜ ਦੀਓ ਮੈ ਸਾਰਾ ॥
ਜਬ ਇਹ ਗਹੇ ਬਿਪ੍ਰਨ ਕੀ ਰੀਤਿ ॥
ਮੈ ਨਾ ਕਰੋਂ ਇਨ ਕੀ ਪ੍ਰਤੀਤ ॥

ਪੰਜਾਬੀ ਦੀ ਆਮ ਕਹਾਵਤ ਹੈ:-

ਮਾਤਾ ਪਰ ਧੀ, ਪਿਤਾ ਪਰ ਘੋੜਾ ॥
ਬਹੁਤਾ ਨਹੀ ਪਰ ਥੋੜਾ ਥੋੜਾ ॥

ਗਲ ਕੀ, ਹਰੇਕ ਬਚੇ ਉਪਰ ਆਪਣੇ ਮਾਤਾ ਪਿਤਾ ਦੇ ਜੀਵਨ ਦਾ ਮੁਢਲਾ ਅਸਰ ਜ਼ਰੂਰ ਪੈਂਦਾ ਹੈ। ਇਕ ਅੱਧੇ ਨੂੰ ਛੱਡ ਕੇ ਇਹ ਮੰਨਣਾ ਪੈਂਦਾ ਹੈ ਕਿ ਚੰਗੇ ਮਾਤਾ ਪਿਤਾ ਦੀ ਸੰਤਾਨ ਹਮੇਸ਼ਾ ਚੰਗੀ ਹੁੰਦੀ ਹੈ। ਉਹ ਦੈਵੀ ਗੁਣਾਂ ਦੀ ਧਾਰਨੀ, ਸ਼ਾਂਤ-ਚਿਤ, ਗਹਿਰ-ਗੰਭੀਰ ਅਤੇ ਵਿਸ਼ੇ-ਵਿਕਾਰਾਂ ਤੋਂ ਬੇ-ਲਾਗ ਤੇ ਬੇ-ਦਾਗ਼ ਰਹਿੰਦੀ ਹੈ।

'ਪੰਥ ਪ੍ਰਕਾਸ਼' ਦੇ ਕਰਤਾ ਨੇ ਖ਼ਾਲਸਾ ਜੀ ਦੇ ਨਿਆਰਾਪਨ ਨੂੰ ਇਉਂ ਵਰਨਣ ਕੀਤਾ ਹੈ:-

ਹਿੰਦੂ ਤੁਰਕ ਤੇ ਰਹਹਿ ਨਿਆਰਾ ॥
ਸਿੰਘ ਮਜ਼੍ਹਬ ਅਬ ਤੁਮ ਨੇ ਧਾਰਾ ॥
ਰਾਖੋ ਕੱਛ ਕੇਸ ਕਿਰਪਾਨ ॥
ਸਿੰਘ ਨਾਮ ਕੇ ਇਹ ਨਿਸ਼ਾਨ ॥
ਕੱਛ ਕਿਰਪਾਨ ਕੇਸ ਤ੍ਰੈ ਮੁਦਰੀ ॥
ਜੋ ਪਹਿਰੇ ਸੋ ਗੁਰ ਸਿੰਘ ਸੁੰਦਰੀ ॥
ਕੰਘਾ ਕੇਸਾਂ ਕੇ ਸੰਗ ਰਹੈ ਹੈ ॥
ਇਹੁ ਪਾਂਚ ਕਕਾਰ ਧਰੈ ਹੈ ॥ [ਪੰਥ ਪ੍ਰਕਾਸ਼

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੀ ਫੌਜ ਖ਼ਾਲਸੇ ਨੂੰ ਬੀਰ-ਬਹਾਦਰਾਂ ਵਾਲਾ ਨਿਸ਼ਾਨਾ 'ਸ਼ੁਭ ਕਰਮਨ ਤੇ ਕਬਹੂ ਨ ਟਰੋਂ' ਬਖ਼ਸ਼ਿਆ, ਜਿਸ ਕਰਕੇ ਖ਼ਾਲਸਾ ਇਸ ਨਿਸ਼ਾਨ ਦਾ ਧਾਰਨੀ ਬਣਿਆ ਰਹਿੰਦਾ ਹੈ।

ਸਾਰਾ ਸੰਸਾਰ ਇਸ ਸਚਾਈ ਤੋਂ ਜਾਣੂੰ ਹੈ ਕਿ ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਉਸ ਦੇ ਗਲੇ ਨੂੰ ਸਾਫ਼ ਰਖਣ ਲਈ ਉਸ ਦੇ ਮੂੰਹ ਵਿਚ ਗੁੜਤੀ (ਘੁੱਟੀ) ਪਾਈ ਜਾਂਦੀ ਹੈ। ਵਿਸ਼ੇਸ਼ ਕਰਕੇ ਸ਼ਹਿਤ, ਖੰਡ, ਪਤਾਸੇ (ਭਾਵ ਸ੍ਰੱਛ ਮਿੱਠਾ) ਠੀਕ ਸਮਝਿਆ ਜਾਂਦਾ ਹੈ। ਪਰ ਖ਼ਾਲਸਾ ਸੰਸਾਰੀਆਂ ਵਾਲੇ ਸੰਸਕਾਰ ਨਹੀਂ ਅਪਨਾਉਂਦਾ, ਇਹ 'ਬਿਪਰਨ ਕੀ ਰੀਤਿ' ਨਾਲੋਂ ਨਿਆਰਾ ਰਹਿੰਦਾ ਹੈ। ਮੂਲ ਮੰਤ੍ਰ ਜਾਂ ਗੁਰਮੰਤ੍ਰ ਦਾ ਜਾਪ ਕਰਕੇ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ' ਬੁਲਾ ਕੇ ਬਚੇ ਦੇ ਮੂੰਹ ਵਿਚ ਇਹ ਅੰਮ੍ਰਿਤ-ਜਲ ਪਾਇਆ ਜਾਂਦਾ ਹੈ, ਉਸੇ ਅੰਮ੍ਰਿਤ ਜਲ ਦੇ ਅੱਖਾਂ ਤੇ ਸੀਸ ਤੇ ਵੀ ਛੱਟੇ ਮਾਰੇ ਜਾਂਦੇ ਹਨ। ਇਸ ਦੇ ਸੁਆਦ ਬਾਰੇ ਕੀ ਦਸੀਏ-"ਜਿਨਿ ਚਾਖਿਆ, ਤਿਸੁ ਆਇਆ ਸਾਦ॥ ਜਿਉ ਗੁੰਗਾ ਮਨ ਮਹਿ ਬਿਸਮਾਦੁ॥" (ਪੰਨਾ ੮੦੧)। ਇਸ ਸੰਸਕਾਰ ਸਦਕਾ ਬਚਾ ਜਦੋਂ ਜੁਆਨ ਹੁੰਦਾ ਹੈ, ਜੀਵਨ, ਸੂਰਤ ਅਤੇ ਸੀਰਤ 'ਸਾਬਤ ਸੂਰਤਿ ਦਸਤਾਰ ਸਿਰਾ॥ (ਪੰਨਾ ੧੦੮੪) ਵਾਲੇ ਗੁਣਾ ਸਦਕਾ ਇਸ ਦਾ ਨਿਆਰਾਪਨ ਪਰਤੱਖ ਦਿਖਾਈ ਦਿੰਦਾ ਹੈ, ਆਨ-ਮਤੀਆ ਦੇ ਢਹੇ ਚੜ੍ਹਨ ਤੋਂ ਬਚਿਆ ਰਹਿੰਦਾ ਹੈ। ਗੁਰਸਿਖ ਵਿਦਿਆ ਪ੍ਰਾਪਤ ਕਰਕੇ ਧਰਮ ਦੀ ਕਿਰਤ-ਵਿਰਤ ਕਰਦਾ ਹੋਇਆ, ਮਾਤਾ ਪਿਤਾ ਅਤੇ ਪੰਥ ਦਾ ਨਿਮਾਣਾ ਜਿਹਾ ਸੇਵਕ ਬਣਿਆ ਰਹਿੰਦਾ ਹੈ ਉਹ ਕਿਸੇ ਮਨੁੱਖ ਨਾਲ ਰੋਸ ਨਹੀਂ ਕਰਦਾ ਕਿਉਂਕਿ ਸਤਿਗੁਰੂ ਜੀ ਦਾ ਆਦੇਸ਼ ਹੈ:-

ਹੋਇ ਨਿਮਾਨਾ ਜਗਿ ਰਹਹੁ, ਨਾਨਕ, ਨਦਰੀ ਪਾਰਿ॥ [ਪੰਨਾ ੨੫੯

ਵਾਲਾ ਨਮੂੰਨਾ ਬਣ ਕੇ ਖ਼ਾਲਸਾ ਪੰਥ ਦਾ ਨਾਮ ਰੋਸ਼ਨ ਕਰਦਾ ਹੈ।

ਸਿੱਖਾਂ ਦੇ ਨਿਆਰਾਪਨ ਬਾਰੇ ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ ਲਿਖਦੇ ਹਨ:-

ਮਰੇ ਸਿੱਖ ਤੇ ਕਰੇ ਕੜਾਹ ॥
ਤਿਸ ਕੁਟੰਬ ਰੁਦਨੈ ਬਹੁ ਨਾਹ ॥
ਤਜੈਂ ਸ਼ੋਕ ਸਭ ਅਨਦ ਬਢਾਇ ॥
ਨਹਿ ਪੀਟਹਿੰ ਤ੍ਰਿਯ ਮਿਲ ਸਮੁਦਾਇ ॥
ਪਢੈ ਸਬਦ ਕੀਰਤਨ ਕੋ ਕਰੈ ॥
ਸੁਨੈ ਬੈਠ ਵੈਰਾਗ ਸੁ ਧਰੈ ॥

ਕਲਗੀਧਰ ਪਿਤਾ ਜੀ ਦਾ ਸ਼ਸਤਰਾਂ ਨਾਲ ਬਹੁਤ ਪ੍ਰੇਮ ਸੀ। ਇਸ ਪਖ ਤੋਂ ਵੀ ਨਿਆਰਾਪਨ ਦੇ ਦਰਸ਼ਨ ਹੁੰਦੇ ਹਨ :-

ਸ਼ਸਤ੍ਰਨ ਕੇ ਅਧੀਨ ਹੈ ਰਾਜ ॥
ਜੋ ਨ ਧਰਹਿ ਤਿਸ ਬਿਗਰਹਿ ਕਾਜ ॥

ਯਾਂ ਤੇ ਸਰਬ ਖ਼ਾਲਸਾ ਸੁਨੀਅਹਿ ॥
ਆਯੁਧ ਸਰਬੇ ਉਤਮ ਗੁਨੀਅਹਿ ॥
ਜਬ ਹਮਰੇ ਦਰਸ਼ਨ ਕੋ ਆਵਹੁ ॥
ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ ॥
ਕਮਰ ਕਸਾ ਕਰ ਦੇਹੁ ਦਿਖਾਈ ॥
ਹਮਰੀ ਖੁਸ਼ੀ ਹੋਇ ਅਧਿਕਾਈ ॥ [ਰੁਤ ੩, ਅਧਯਾਇ ੨੩

ਜੋਗਮਤਿ ਵਾਲੇ ਤੇ ਹੋਰ ਕਈ ਅਖਉਤੀ ਧਰਮਾਂ ਦੇ ਅਨੁਆਈ ਨਸ਼ਿਆਂ ਦੀ ਖੁਲ੍ਹ ਕੇ ਵਰਤੋਂ ਕਰਦੇ ਹਨ, ਜਿਵੇਂ ਭਾ. ਗੁਰਦਾਸ ਜੀ ਦੀ ਰਚਿਤ ੩੯ਵੀਂ ਵਾਰ ਦੀ ੧੯ਵੀਂ ਪਉੜੀ ਵਿੱਚ ਅੰਕਿਤ ਹੈ:-

ਪੋਸਤ ਭੰਗ ਸ਼ਰਾਬ ਦਾ,
ਚਲੈ ਪਿਆਲਾ ਭੁਗਤ ਭੁੰਚਾਯਾ ॥
ਵਜਨ ਬੁਰਗੁ ਸਿੰਙੀਆ, ਸੰਖ ਨਾਦ ਰਹਿਰਾਸ ਕਰਾਯਾ ॥

ਪਰ ਗੁਰਸਿੱਖ ਨਾਮ ਦੀ ਮਸਤੀ ਦਾ ਅਨੰਦ ਮਾਣਦਾ ਹੈ। ਖ਼ਾਲਸਾ ਗੁਰਬਾਣੀ ਦੇ ਹੇਠ ਲਿਖੇ ਆਦੇਸ਼ ਤੇ ਅਮਲ ਕਰਦਾ ਹੋਇਆ ਸਚਾ ਅਮਲੀ ਬਣਦਾ ਹੈ:-

ਦੁਰਮਤਿ ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ, ਨਾਨਕ, ਸਚ ਅਮਲੀ॥ [ਪੰ. ੩੯੯

ਖ਼ਾਲਸਾ ਬਾਣੇ ਕਰਕੇ ਹੀ ਨਹੀਂ, ਗੁਣਾਂ ਦੇ ਪਖੋਂ ਵੀ ਨਿਆਰਾ ਹੈ। ਮਿਥਿਆ ਨਹੀਂ ਬੋਲਦਾ, ਪਰ ਨਾਰੀ ਦੇ ਸੰਗ ਤੋਂ ਬਚਿਆ ਰਹਿੰਦਾ ਹੈ। ਕਿਸੇ ਨਾਲ ਝਗੜਾ ਨਹੀਂ ਕਰਦਾ, ਮੇਲ-ਮਿਲਾਪ ਦਾ ਹਾਮੀ ਹੈ। ਖ਼ਾਲਸੇ ਦੇ ਬੋਲ ਹੀ ਨਿਆਰੇ ਹਨ। ਜਿਵੇਂ:-

ਅੜੰਗ ਬੰਗ ਹੋਣਾ-ਲੇਟਣਾ, ਸੌਂ ਜਾਣਾ
ਅਮ੍ਰਿਤੀ - ਕੜ੍ਹੀ
ਇਕ ਰੰਗੀ ਬਟੇਰਾ- ਬੈਂਗਣ
ਗਹਿਰਾ ਗੜ੍ਹਾ- ਖੁਲ੍ਹਾ ਕੜਾਹ ਪ੍ਰਸ਼ਾਦ
ਸਵਾ ਲਖ- ਇਕ ਸਿੰਘ
ਬਦਾਮ-ਭੁਜੇ ਹੋਏ ਛੋਲੇ, ਆਦਿ ਆਦਿ।

ਇਸ ਤਰ੍ਹਾਂ ਖ਼ਾਲਸੇ ਦੇ ਅਨੇਕਾਂ ਨਿਆਰੇ ਬੋਲੇ ਹਨ ਜੋ ਹੋਰ ਕਿਸੇ ਧਰਮ ਵਿਚ ਨਹੀਂ। ਸੋ, ਸਿੱਖ ਧਰਮ ਦੀਆਂ ਰਹੁਰੀਤਾਂ ਸਭ ਧਰਮਾਂ ਨਾਲੋਂ ਨਿਆਰੀਆਂ ਹਨ।



# ਅੰਮ੍ਰਿਤ ਬਾਰੇ ਪ੍ਰਸ਼ਨੋਤਰੀ

## ਚਰਨਾਮ੍ਰਿਤ ਤੋਂ ਖੰਡੇ ਦਾ ਅੰਮ੍ਰਿਤ ਕਿਉਂ?

ਉਤਰ : ਵਰਤਮਾਨ ਵਿਦਿਅਕ ਯੁੱਗ ਵਿਚ ਬੁਧੀ-ਜੀਵਿਆਂ ਦੇ ਮਨਾਂ ਵਿਚ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਸਿਖ-ਧਰਮ ਵਿਚ ਦਾਖ਼ਲ ਹੋਣ ਵਾਲੇ ਨੂੰ ਚਰਨਾਮ੍ਰਿਤ ਪਿਲਾਇਆ ਜਾਂਦਾ ਸੀ, ਇਸ ਰਹੁਰੀਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਿਉਂ ਬੰਦ ਕੀਤਾ? ਪਹਿਲੇ ਗੁਰੂਆਂ ਦੀ ਚਲਾਈ ਰਹੁਰੀਤ ਵਿਚ ਕਿਹੜੀ ਕਮੀ ਸੀ ਜਿਸ ਨੂੰ ਮੁਖ ਰਖ ਕੇ ਐਨਾ ਵੱਡਾ ਪਰਿਵਰਤਨ ਲਿਆਂਦਾ ਗਿਆ? ਇਸ ਤਬਦੀਲੀ ਦਾ ਕਾਰਨ ਅਜ ਦਾ ਪੜ੍ਹਿਆ ਲਿਖਿਆ ਹਰੇਕ ਨੌਜਵਾਨ ਪੁਛਦਾ ਹੈ। ਆਮ ਤੌਰ ਤੇ ਸਾਧਾਰਨ ਸਿਖ ਕਿਸੇ ਕਿੰਤੂ ਪ੍ਰੰਤੂ ਵਿਚ ਨਹੀਂ ਪੈਂਦੇ, ਸਭ ਕੁਝ ਅੰਤਰਜਾਮੀ ਗੁਰੂ ਸਾਹਿਬ ਜਾਣਦੇ ਹਨ, ਕਹਿ ਕੇ ਆਪਣਾ ਖਹਿੜਾ ਛੁੜਾ ਲੈਂਦੇ ਹਨ। ਅਜਿਹੇ ਪ੍ਰਸ਼ਨ ਦਾ ਉਤਰ ਦੇਣ ਲਈ ਪਾਠਕਾਂ ਨੂੰ ਆਪਣੇ ਪਿਉ ਦਾਦੇ ਦਾ ਖ਼ਜ਼ਾਨਾ ਖੋਲ੍ਹ ਕੇ ਵੇਖਣਾ ਅਤੇ ਢੁਕਵਾਂ ਉਤਰ ਦੇਣਾ ਹੀ ਸੋਭਦਾ ਹੈ।

ਸਾਰਾ ਜਗਤ ਇਸ ਸਚਾਈ ਤੋਂ ਜਾਣੂੰ ਹੈ ਕਿ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਵਿਚ ਆਉਣ ਦੇ ਪ੍ਰਯੋਜਨ ਨੂੰ ਆਪਣੀ ਜੀਵਨ-ਕਥਾ ਅੰਦਰ ਸੰਖੇਪ ਸ਼ਬਦਾਂ ਵਿਚ ਇਉਂ ਦਰਸਾਇਆ ਹੈ:

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥41॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸ਼ਟ ਦੋਖੀਯਨ ਪਕਰਿ ਪਛਾਰੋ ॥42॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝਿ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥

ਦੁਸਟ ਸਭਨ ਕੋ ਮੂਲ ਉਪਾਰਨਿ ॥43॥

ਪਾਠਕ ਇਸ ਸਚਾਈ ਨਾਲ ਸਹਿਮਤ ਹੋਣਗੇ ਕਿ ਅਨੁਸਾਸ਼ਨ ਤੋਂ ਬਿਨਾਂ ਸ੍ਰੇਸ਼ਟ ਧਰਮ ਅਤੇ ਸਮਾਜ ਦਾ ਸ਼ਕਤੀਸ਼ਾਲੀ ਹੋਣਾ ਸੰਭਵ ਨਹੀਂ। ਅਕਾਲ ਪੁਰਖ ਜੀ ਦਾ ਹੁਕਮ ਹੈ:-

ਜਹਾ ਤਹਾ ਤੁਮ ਧਰਮ ਚਲਾਏ ॥
ਕੁਬੁਧਿ ਕਰਨ ਤੇ ਲੋਕ ਹਟਾਏ ॥

ਖ਼ਾਲਸੇ ਦੀ ਪਰਿਭਾਸ਼ਾ 'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨਿ ਨੈਕ ਨ ਆਨੈ' ਵਾਲੇ ਸਵਈਏ ਰਾਹੀਂ ਲੋਕਾਂ ਨੂੰ ਅਵਗਤਿ ਕਰਾਇਆ ਗਿਆ ਹੈ।

ਖ਼ਾਲਸਾ ਉਹ ਹੈ ਜੋ ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਵਿਅਕਤੀ ਨੂੰ ਗੁਰ-ਪਰਮੇਸ਼ਰ ਰੂਪ ਜਾਣ ਕੇ ਆਪਣੇ ਹਿਰਦੇ ਵਿਚ ਨਹੀਂ ਲਿਆਉਂਦਾ। ਗੋਰ, ਮੜੀ ਮਠ ਆਦਿ ਨੂੰ ਬਿਲਕੁਲ ਨਹੀਂ ਮੰਨਦਾ। ਤੀਰਥਾਂ ਤੇ ਜਾਣਾ, ਇਸ਼ਨਾਨ, ਦਾਨ, ਦਯਾ, ਸੰਜਮੁ ਆਦਿ ਕਰਮਾਂ ਨੂੰ ਉਕਾ ਹੀ ਨਹੀਂ ਪਛਾਣਦਾ। ਖ਼ਾਲਸਾ ਕੇਵਲ ਨਿਰੰਕਾਰੀ ਜੋਤਿ ਦਾ ਪੁਜਾਰੀ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਹਿੰਦੂ, ਤੁਰਕ ਦੋਹਾਂ ਤੋਂ ਨਿਰਾਲਾ 'ਸਾਬਤ ਸੂਰਤ ਦਸਤਾਰ ਸਿਰਾ' ਵਾਲਾ ਸਰੂਪ ਸੰਸਾਰ ਵਿਚ ਪ੍ਰਗਟ ਕੀਤਾ ਜਿਸ ਦੀ ਸਭ ਨੇ ਬਹੁਤ ਪ੍ਰਸੰਸਾ ਕੀਤੀ।

'ਪੰਥ ਪ੍ਰਕਾਸ਼' ਦੇ ਕਰਤਾ ਗਿ. ਗਿਆਨ ਸਿੰਘ ਨੇ ਖ਼ਾਲਸੇ ਦਾ ਲਕਸ਼ ਬੜੀ ਸੁੰਦਰ ਸ਼ਬਦਾਵਲੀ ਵਿਚ ਪ੍ਰਗਟ ਕੀਤਾ ਹੈ। ਜਦੋਂ ਨਾਦਰ ਸ਼ਾਹ ਹਿੰਦੁਸਤਾਨ ਦੇ ਵਡੇ ਵਡੇ ਧਾਰਮਿਕ ਮੰਦਰਾਂ ਨੂੰ ਲੁਟ ਕੇ ਆਪਣੇ ਦੇਸ਼ ਨੂੰ ਵਾਪਸ ਹੋਣ ਸਮੇਂ ਬਿਆਸ ਦਰਿਆ ਤੇ ਪਤਣ ਤੋਂ ਪਾਰ ਲੰਘਣ ਲੱਗਾ ਤਾਂ ਖ਼ਾਲਸਾ ਜੋ ਕਾਹਨੂੰਵਾਨ ਦੇ ਛੰਭ ਵਿਚ ਲੁਕਿਆ ਹੋਇਆ ਸੀ, ਝਟ ਪਟ ਬਾਹਰ ਨਿਕਲਿਆ ਤੇ ਉਸ ਨੂੰ ਲੁਟ ਲਿਆ। ਜਦੋਂ ਨਾਦਰਸ਼ਾਹ ਲਾਹੌਰ ਪਹੁੰਚਿਆ ਤਾਂ ਲਾਹੌਰ ਦੇ ਸੂਬੇ ਨੂੰ ਆਖਣ ਲਗਾ "ਮੈਂ ਇਕ ਸੂਬਾ ਨਹੀਂ ਸਾਰਾ ਹਿੰਦੁਸਤਾਨ ਫਤ੍ਹੇ ਕੀਤਾ ਹੈ, ਮੇਰੇ ਸਾਹਮਣੇ ਕੋਈ ਨਹੀਂ ਆਇਆ। ਪਰ ਅਜ ਮੈਨੂੰ ਇਹ ਸਮਝ ਨਹੀਂ ਆਈ ਕਿ ਇਹ ਕਿਹੜੇ ਬਲਵਾਨ ਸਨ ਜਿਨ੍ਹਾਂ ਮੈਨੂੰ ਲੁਟ ਲਿਆ ਹੈ।' ਉਸ ਵੇਲੇ ਲਾਹੌਰ ਦੇ ਸੂਬੇ ਨੇ ਇਸ ਪ੍ਰਕਾਰ ਉਤਰ ਦਿਤਾ ਸੀ :-

ਹਿੰਦੂ ਤੁਰਕਨ ਤੇ ਹੈ ਨਿਯਾਰਾ ॥
ਫਿਰਕਾ ਇਨਕਾ ਅਪਰ ਅਪਾਰਾ ॥
ਬਯਾਹ ਨਕਾਹ ਨ ਏਹ ਕਰੈ ਹੈਂ ॥
ਭੁਗਤ ਅਨੰਦ 'ਆਨੰਦ' ਪੜ੍ਹੈ ਹੈਂ ॥

ਸਿੰਘ ਸਿੰਘਣੀ ਜੋ ਮਰ ਜੈ ਹੈਂ ॥
ਬਾਂਟਤ ਹਲੁਵਾ ਤੁਰਤ ਬਨੈ ਹੈਂ ॥
ਕਿਰਿਆ ਕਰਮ ਕਰਾਵਤ ਨਾਹੀ ॥
ਹੱਡੀ ਪਾਂਯ ਨ ਗੰਗਾ ਮਾਹੀ ॥
ਕਰਤ ਦਸਹਿਰਾ ਗ੍ਰੰਥ ਪੜ੍ਹਾਵਤ ॥
ਅਸਨ ਬਸਨ ਗਰੀਬਨ ਕੋ ਦਯਾਵਤ ॥
ਕੰਠੀ ਜੰਞੂ ਤਿਲਕ ਨ ਧਰਹੈਂ ॥
ਬੁਤ ਪਰਸਤੀ ਕਦੇ ਨ ਕਰਹੈਂ ॥
ਏਕ ਰੱਬ ਕੀ ਕਰਤ ਬੰਦਗੀ ॥
ਰਖਤ ਨ ਔਰਨ ਕੀ ਮੁਛੰਦਗੀ ॥
ਵੇਦ ਪੁਰਾਨ ਕਤੇਬ ਕੁਰਾਨ ॥
ਪੜਤ ਸੁਨਤ, ਨਹਿ ਮਾਨਤ ਕਾਨ ॥
ਗੁਰੁ ਨਾਨਕ ਜੋ ਕਥੀ ਕਲਾਮ ॥
ਤਾਂ ਪਰ ਰਖਤ ਇਮਾਨ ਤਮਾਮ ॥.....
ਇਕ ਹੀ ਬਰਤਨ ਮੇਂ ਸਭ ਕਾਹੂੰ ॥
ਆਬਹਯਾਤ ਪਿਲਾਵਤ ਤਾਹੂੰ ॥
ਖਾਣਾ ਭੀ ਇਕਠੇ ਸਭ ਖੈ ਹੈਂ ॥
ਸਕੇ ਬੀਰ ਆਪਸ ਮੇਂ ਵੈ ਹੈਂ ॥
ਜਾਤਿ ਗੋਤ ਕੁਲ ਕਿਰਿਆ ਨਾਮ ॥
ਕਰਮ ਧਰਮ ਪਿਤਾ ਮਾਤਾ ਕਾਮ ॥
ਪਿਛਲੇ ਜੋ ਤਜ ਦੇਤ ਤਮਾਮ ॥..... (ਪੰਥ ਪ੍ਰਕਾਸ਼ ਚੋਂ)

ਸ੍ਰੀ ਗੁਰ ਸੋਭਾ (ਕ੍ਰਿਤ ਕਵਿ ਸੈਨਾਪਤਿ) ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੀ, ਨੇ ਪੰਥ ਸਾਜਨਾ ਬਾਰੇ ਜੋ ਜਾਣਕਾਰੀ ਦਿਤੀ ਹੈ, ਉਹ ਇਸ ਤਰ੍ਹਾਂ ਹੈ:-

ਉ- ਕਲ ਮੈ ਕਰਨਹਾਰ ਨਿਰੰਕਾਰ ਕਲਾ ਧਾਰ,
ਜਗਤ ਕੇ ਉਧਾਰਬੇ ਕੋ ਗੋਬਿੰਦ ਸਿੰਘ ਆਯੋ ਹੈ।
ਅਸੁਰ ਸੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ,
ਸੰਕਟ ਨਿਵਾਰਬੇ ਕੋ ਖ਼ਾਲਸਾ ਬਨਾਯੋ ਹੈ।
ਨਿੰਦਕ ਕੋ ਨਿੰਦ ਦਈ ਸਿੱਖ ਦਈ ਸਿਖਨ ਕੋ,
ਤਾ ਕੇ ਮਹਾਤਮ ਤੇ ਰੈਨ ਦਿਵਸ ਧਯਾਯੋ ਹੈ।
ਖ਼ਾਲਸੇ ਕੇ ਸਿਖਨ ਕੀ ਨਿੰਦਕ ਜੋ ਨਿੰਦ ਕਰੈ,
ਜਾਨਿ ਬੂਝਿ ਨਰਕ ਪਰੈ ਐਸੇ ਸੋ ਬਤਾਯੋ ਹੈ।੧੪।੧੩੦।

ਅ- ਕਰਨਹਾਰ ਕਰਤਾਰ ਨਾਜ਼ਿਲ ਹੁਕਮ ਕਰਤੇ ਕੀਆ ॥
ਕਰ ਮਸੰਦ ਸਭਿ ਦੂਰਿ ਖ਼ਾਲਸਾ ਕਰਿ ਲੀਆ ॥
ਮਾਨਹਿ ਸੇ ਪਰਵਾਨ ਸੁਫਲ ਤਿਨ ਕਾ ਜੀਆ ॥
ਉਨ ਤੋਰੀ ਜਮ ਕੀ ਫਾਸ ਨਾਮ ਅੰਮ੍ਰਿਤ ਪੀਆ ॥
ਜੀ ਜੋ ਤੂ ਕਰਹਿ ਸੁ ਹੋਇ ਕੀਆ ਸੋਈ ਥੀਆ॥੩੨।੧੪੮॥

ਦੋਹਰਾ

ਖਾਂਡੇ ਕੀ ਪਾਹੁਲ ਦਈ ਕਰਨਹਾਰ ਪ੍ਰਭੁ ਸੋਇ॥
ਕਿਯੋ ਦਸੋ ਦਿਸ ਖ਼ਾਲਸਾ,
ਤਾ ਬਿਨ ਅਵਰ ਨ ਕੋਇ॥੩੩॥੧੪੯॥

ਵੈਸਾਖੀ ਵਾਲੇ ਦਿਨ ਜੋ ਕੌਤਕ ਵਰਤਾਇਆ, ਜਿਸ ਦੀ ਫਿਜ਼ਾ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਨਾਲ ਗੂੰਜ ਉਠੀ, ਇਹ ਅੰਮ੍ਰਿਤ-ਦਰਸ਼ਨ ਪੰਜਾਂ ਪਿਆਰਿਆਂ ਦੀ ਅਨੋਖੀ ਚੋਣ ਵਾਲੀ ਵਿਆਖਿਆ ਰਾਹੀਂ ਹੁੰਦੇ ਹਨ।

ਗੁਰੂ ਪਾਤਿਸ਼ਾਹ ਜੀ ਨੇ ਕਾਇਰਤਾ, ਪਤਿਤਪੁਣਾ ਅਤੇ ਮਸੰਦਾਂ ਦੇ ਗੁਰੂ-ਡੰਮ ਨੂੰ ਮੇਟਣ ਲਈ ਚਰਨ ਪਾਹੁਲ ਵਾਲੀ ਰੀਤਿ ਨੂੰ ਸਮਾਪਤ ਕਰਨਾ ਹੀ ਉਚਿਤ ਸਮਝਿਆ। ਸਿੱਖਾਂ ਵਿੱਚ ਸੂਰਬੀਰਤਾ ਦਾ ਸਾਹਸ ਭਰਿਆ ਅਤੇ ਨਾਲ ਆਦੇਸ਼ ਦਿੱਤਾ:-

ਜਬ ਲਗ ਖਾਲਸਾ ਰਹੈ ਨਿਆਰਾ ।
ਤਬ ਲਗ ਤੇਜ ਦੀਓ ਮੈ ਸਾਰਾ ।
ਜਬ ਇਹ ਗਹੈ ਬਿਪ੍ਰਨ ਕੀ ਰੀਤਿ ।
ਮੈਂ ਨ ਕਰਉ ਇਨ ਕੀ ਪ੍ਰਤੀਤਿ ।

ਸੋ, ਆਖ਼ਰੀ ਤੱਤ ਇਹ ਹੈ ਕਿ ੧੬੯੯ ਦੀ ਵਿਸਾਖੀ ਨੂੰ ਗੁਰੂ ਜੋਤਿ ਇਕ ਵਿਅਕਤੀ ਦੀ ਥਾਂ ਪੰਜ ਪਿਆਰਿਆਂ ਵਿਚ ਸਮੋਅ ਦਿੱਤੀ ਗਈ। ਇਕ ਵਿਅਕਤੀ ਭਾਵੇਂ ਕਿਤਨਾ ਹੀ ਵੱਡਾ ਆਗੂ ਬਲਵਾਨ ਤੇ ਬ੍ਰਹਮ-ਗਿਆਨੀ ਜਾਂ ਉਚਕਰਣੀ ਵਾਲਾ ਮਹਾਂ ਪੁਰਸ਼ ਵੀ ਕਿਉਂ ਨਾ ਹੋਵੇ, ਉਹ ਗੁਰੂ ਨਹੀਂ ਬਣ ਸਕਦਾ ਅਤੇ ਨਾ ਹੀ ਉਸ ਨੂੰ ਨਿਜੀ ਤੌਰ ਤੇ ਕਿਸੇ ਨੂੰ ਖੰਡ ਦਾ ਅੰਮ੍ਰਿਤ ਛਕਾਉਣ ਦਾ ਅਧਿਕਾਰ ਹੈ ਕਿਉਂਕਿ ਗੁਰੂ ਪਾਤਿਸ਼ਾਹ ਜੀ ਨੇ ਐਲਾਨ ਕਰ ਦਿਤਾ ਸੀ ਕਿ ਜਿਸਨੇ ਗੁਰੂ ਜੋਤਿ ਦੇ ਦਰਸ਼ਨ ਕਰਨੇ ਹੋਣ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੇ ਅਤੇ ਜਿਸ ਨੇ ਮੇਰੇ ਸਰੀਰ ਦੇ ਦਰਸ਼ਨ ਕਰਨੇ ਹੋਣ ਉਹ ਖ਼ਾਲਸਾ ਪੰਥ ਵਿਚੋਂ ਕਰੇ:-

ਜੋਤਿ ਗ੍ਰੰਥ ਵਿਚ
ਤੇ
ਸਰੀਰ ਪੰਥ ਵਿੱਚ

## ਪ੍ਰਸ਼ਨ : ਪੰਜਾਂ ਪਿਆਰਿਆਂ ਵਿਚ ਬੀਬੀਆਂ?

ਉਤਰ : ਵਰਤਮਾਨ ਵਿਗਿਆਨਕ ਯੁਗ ਵਿਚ ਵਿਦਿਅਕ ਪਰਚਾਰ ਆਪਣੀਆਂ ਸਿਖਰਾਂ ਛੁਹ ਰਿਹਾ ਹੈ ਪਰ ਧਾਰਮਿਕ ਪਰਚਾਰ ਵਿਚ ਸਭ ਪਾਸੇ ਖੜੋਤ ਹੀ ਖੜੋਤ ਹੈ।

ਸੂਰਮਗਤੀ ਦੇ ਖੇਤਰ ਵਿਚ ਸਿੰਘਣੀਆਂ ਸਿੰਘਾਂ ਤੋਂ ਪਿਛੇ ਨਹੀਂ ਕਿਉਂਕਿ ਪੁਰਾਤਨ ਸਮੇਂ ਵਿਚ ਸਿਖੀ ਲਈ ਜੋ ਤਸੀਹੇ ਬੀਬੀਆਂ ਨੇ ਝਲੇ, ਮੀਰ ਮੰਨੂੰ ਦੇ ਸਮੇਂ ਜੇਹਲਾਂ ਵਿਚ ਸਵਾ ਸਵਾ ਮਣ ਦੇ ਪੀਸਣੇ ਪੀਸੇ, ਖੰਨੀ ਖੰਨ ਰੋਟੀ ਤੇ ਗੁਜਾਰਾ ਕੀਤਾ ਪਰ ਮੁਸਲਮਾਨ ਬਣਨਾ ਨਹੀਂ ਕਬੂਲਿਆ, ਆਪਣੇ ਧਰਮ ਵਿਚ ਦ੍ਰਿੜ ਰਹੀਆਂ। ਗੁਰੂ ਸਾਹਿਬ ਵਲੋਂ 'ਮਾਈਆਂ ਰਬ ਰਜਾਈਆਂ' ਵਾਲੀ ਵਡਿਆਈ ਵੀ ਭਰੀ ਸੰਗਤ ਵਿੱਚ ਇਹਨਾਂ ਨੂੰ ਹੀ ਪਰਦਾਨ ਕੀਤੀ ਗਈ। ਸਿੰਘਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਜ਼ਾਲਮਾਂ ਦਾ ਮੁਕਾਬਲਾ ਕਰਨ ਵਿਚ ਜੋ ਯੋਗਦਾਨ ਇਹਨਾਂ ਨੇ ਪਾਇਆ, ਉਹ ਇਕ ਇਤਿਹਾਸਕ ਅਭੁੱਲ ਯਾਦ ਹੈ।

ਅਜ ਸਿਖ ਮਿਸ਼ਨਰੀ ਵਲੋਂ ਪਰਚਾਰ ਬੜੇ ਜ਼ੋਰ ਸ਼ੋਰ ਨਾਲ ਕੀਤਾ ਜਾ ਰਿਹਾ ਹੈ ਕਿ ਅੰਮ੍ਰਿਤ ਸਿੰਚਾਰ ਸਮੇਂ ਪੰਜਾਂ ਪਿਆਰਿਆਂ ਵਿਚ ਸਿੰਘਣੀਆਂ ਨੂੰ ਸ਼ਾਮਲ ਨਾ ਕਰਨਾ, ਪੰਜਾਂ ਪਿਆਰਿਆਂ ਦਾ ਕੜਾਹ ਪ੍ਰਸ਼ਾਦ ਉਨ੍ਹਾਂ ਨੂੰ ਨਾ ਦੇਣਾ ਵੱਡੀ ਬੇ-ਇਨਸਾਫੀ ਹੈ। ਗਾਹੇ ਬਗਾਹੇ ਅਜਿਹੀ ਭਾਵਨਾ ਵਾਲੇ ਲੇਖ ਵੀ ਰਸਾਲਿਆਂ ਵਿਚ ਪ੍ਰਕਾਸ਼ਤ ਹੁੰਦੇ ਰਹਿੰਦੇ ਹਨ।

ਸਮਝ ਨਹੀਂ ਆਉਂਦੀ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ 'ਸਿਖ ਰਹਿਤ ਮਰਯਾਦਾ' ਵਿਚ 'ਅੰਮ੍ਰਿਤ ਸੰਸਕਾਰ' ਦੇ 'ੳ'-'ਅ' ਵਿਚ ਅੰਕਿਤ ਕੀਤਾ ਹੋਇਆ ਹੈ ਕਿ:-

(ੳ) ਅੰਮ੍ਰਿਤ ਛਕਣ ਲਈ ਇਕ ਖ਼ਾਸ ਅਸਥਾਨ ਤੇ ਪ੍ਰਬੰਧ ਹੋਵੇ। ਉਥੇ ਆਮ ਲੋਕਾਂ ਦਾ ਲਾਂਘਾ ਨਾ ਹੋਵੇ।

(ਅ) ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੋਵੇ। ਘਟ ਤੋਂ ਘੱਟ ਛੇ ਤਿਆਰ ਬਰ-ਤਿਆਰ ਸਿੰਘ ਹਾਜ਼ਰ ਹੋਣ, ਜਿਨ੍ਹਾਂ ਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਾਣ ਲਈ ਹੋਣ। ਇਨ੍ਹਾਂ ਵਿਚ ਸਿੰਘਣੀਆਂ ਭੀ ਹੋ ਸਕਦੀਆਂ ਹਨ। ਇਨ੍ਹਾਂ ਸਾਰਿਆਂ ਨੇ ਕੇਸੀ ਇਸ਼ਨਾਨ ਕੀਤਾ ਹੋਵੇ।

### *ਫਿਰ ਕਿਥੇ ਕਮੀ ਹੈ?*

ਮਿਸ਼ਨਰੀ ਸੇਧਾਂ (ਅਪ੍ਰੈਲ 1991) ਵਿਚ 'ਸਿੱਖ ਬੀਬੀਆਂ ਨੂੰ ਅੰਮ੍ਰਿਤ ਸੰਚਾਰ ਸਮੇਂ ਪੰਜ ਪਿਆਰਿਆਂ ਵਿਚ ਸ਼ਾਮਲ ਕੀਤਾ ਜਾਵੇ' ਦੇ

ਸਿਰਲੇਖ ਹੇਠਾਂ 'ਅਜੀਤ' ਚ' ਇਕ ਆਰਟੀਕਲ ਛਪਿਆ ਸੀ ਜਿਸ ਵਿਚ ਦਰਬਾਰ ਸਾਹਿਬ ਅੰਦਰ ਬੀਬੀਆਂ ਨੂੰ ਕੀਰਤਨ ਕਰਨ ਦਾ ਹੱਕ ਹੋਣਾ ਚਾਹੀਦਾ ਹੈ। ਚੌਕੀ ਸਾਹਿਬ ਅਤੇ ਪਾਲਕੀ ਸਾਹਿਬ ਦੀ ਸੇਵਾ ਵਿਚ ਵੀ ਬੀਬੀਆਂ ਦਾ ਯੋਗਦਾਨ ਹੋਣਾ ਚਾਹੀਦਾ ਹੈ। ਅੰਮ੍ਰਿਤ ਸੰਚਾਰ ਵੇਲੇ ਰਹਤ ਮਰਯਾਦਾ ਚ' ਪੂਰਨ ਬੀਬੀਆਂ ਨੂੰ ਪੰਜ ਪਿਆਰਿਆਂ ਵਿਚ ਸਥਾਨ ਦੇਣਾ ਚਾਹੀਦਾ ਹੈ, ਘਰਾਂ ਵਿਚ ਬੀਬੀਆਂ ਨਾਲ ਕੀਤੇ ਜਾ ਰਹੇ ਭੈੜੇ ਸਲੂਕ ਦੀ ਨਿਖੇਧੀ ਕਰਦਿਆਂ ਉਨ੍ਹਾਂ (ਭਾਵ ਡਾ. ਇੰਦਰਜੀਤ ਕੌਰ ਯੋਗੀ) ਨੇ ਆਖਿਆ ਕਿ "ਸ਼ਰਾਬ ਤੇ ਹੋਰ ਨਸ਼ੇ ਕਰਕੇ ਬੀਬੀਆਂ ਨਾਲ ਕੀਤੇ ਜਾਣ ਵਾਲੇ ਦੁਰਵਿਹਾਰ ਕਰਨ ਵਾਲੇ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ, ਇਸ ਅਮਾਨਵੀ ਵਿਹਾਰ ਦੀ ਸਿਖ ਜਗਤ ਵਿਚ ਕੋਈ ਥਾਂ ਨਹੀਂ ਹੈ।" ਆਦਿ ਆਦਿ

ਇਸੇ ਤਰ੍ਹਾਂ, ਨਾਹਰ ਸਿੰਘ ਗਰੇਵਾਲ, ਐਮ. ਏ., ਪੀ. ਈ. ਐਸ., ਪ੍ਰਿੰਸੀਪਲ (ਰਿਟਾਇਰਡ) ਭਾਰਤ ਸਰਕਾਰ ਨੈਸ਼ਨਲ ਐਵਾਰਡ ਤਿਆਗੀ, ਸਿੱਖ ਨੈਸ਼ਨਲ ਐਵਾਰਡ ਸਨਮਾਨਿਤ ਕ੍ਰਿਸ਼ਨ ਨਗਰ, ਸਿਵਲ ਲਾਈਨ, ਲੁਧਿਆਣਾ ਨੇ ਵੀ ਇਸ ਵਿਸ਼ੇ ਤੇ ਇਕ ਟ੍ਰੈਕਟ ਲਿਖ ਕੇ ਸਿੰਘਣੀਆਂ ਦਾ ਪਖ ਚੰਗੀ ਤਰ੍ਹਾਂ ਪੂਰਿਆ ਸੀ। ਪਹਿਲੀ ਗਲ ਇਹ ਹੈ ਕਿ ਬੀਬੀਆਂ ਦਾ ਪਖ ਪੂਰਨ ਵਾਲੇ ਵੀਰ ਕੇਵਲ ਸਟੇਜਾਂ ਤੇ ਭਾਸ਼ਨ ਝਾੜ ਕੇ ਚਲਦੇ ਬਣਦੇ ਹਨ, ਉਨ੍ਹਾਂ ਨੇ ਕਦੀ ਵੀ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਜਥੇਦਾਰ ਨਾਲ ਗਲਬਾਤ ਨਹੀਂ ਕੀਤੀ। ਕੀ ਕਦੇ ਕਿਸੇ 'ਸਿੰਘਣੀ' ਨੂੰ ਸਿੰਘ ਸਾਹਿਬ ਬੁਲਾਉਂਦਿਆਂ ਸੁਣਿਆ ਜੇ !

ਦੂਜੀ ਗਲ ਇਹ ਕਿ ਇਤਿਹਾਸਕ ਤੌਰ ਤੇ ਪੰਜਾਂ ਪਿਆਰਿਆਂ ਵਿਚ ਬੀਬੀਆਂ ਦੀ ਸ਼ਮੂਲੀਅਤ ਬਾਰੇ ਕੋਈ ਇਤਿਹਾਸਕ ਪ੍ਰਮਾਣ ਨਹੀਂ ਦਿਤਾ।

ਸੰਪ੍ਰਦਾਈ ਸਿੰਘ ਆਖਦੇ ਹਨ ਕਿ 'ਖ਼ਾਲਸਾ ਜੀ ! ਗੁਰੂ ਕਾਲ ਵਿਚ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੰਘਣੀਆਂ ਦੀ ਕੋਈ ਕਮੀ ਨਹੀਂ ਸੀ, ਪ੍ਰੰਤੂ ਉਨ੍ਹਾਂ ਨੂੰ ਨਾ ਕਦੇ ਅੰਮ੍ਰਿਤ ਸਿੰਚਾਰ ਵਿਚ ਸ਼ਾਮਲ ਕੀਤਾ ਜਾਂਦਾ ਸੀ, ਨਾ ਪੰਜਾਂ ਪਿਆਰਿਆਂ ਦਾ ਕੜਾਹ ਪ੍ਰਸ਼ਾਦ ਦਿਤਾ ਜਾਂਦਾ ਸੀ। ਅਜ ਵੀ ਤਖਤਾਂ ਉਤੇ ਅਜਿਹੀ ਕ੍ਰਿਆ ਹੀ ਵੇਖਣ ਵਿਚ ਆ ਰਹੀ ਹੈ। ਉਹ ਇਹ ਵੀ ਆਖਦੇ ਹਨ ਕਿ ਕਾਦਰ ਨੇ ਕੁਦਰਤ ਵਿਚ ਜੋ ਰਚਿਆ ਹੈ, ਸਭ ਭਾਂਤ ਭਾਂਤ ਰੂਪ ਵਿਚ ਹੈ। ਇਕ ਜੀਵ ਦੀ ਸ਼ਕਲ ਤੇ ਅਕਲ ਦੂਜੇ ਜੀਵ ਨਾਲ ਨਹੀਂ ਮਿਲਦੀ। ਲਿੰਗ-ਭੇਦ ਜੋ ਪਰਮੇਸ਼ਰ ਨੇ ਪਾਇਆ ਉਹ ਅਮਿਟ ਹੈ। ਇਸ ਲਈ ਸਮਾਜ ਵਿਚ ਇਕਸਾਰਤਾ ਹੋਣੀ ਅਸੰਭਵ ਹੈ।

ਲੇਖਕ ਨੇ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ' ਪੁਸਤਕ ਵਿਚ ਇਕ ਨੌਜਵਾਨ ਦੇ ਅਨੰਦ ਕਾਰਜ ਦਾ ਜ਼ਿਕਰ ਕੀਤਾ ਹੈ ਜਿਸ ਵਿਚ ਉਹ ਕਹਿੰਦਾ ਸੀ 'ਦੋ ਲਾਵਾਂ ਸਮੇਂ ਉਹ ਅਗੇ ਚਲੇਗਾ ਤੇ ਦੋ ਲਾਵਾਂ ਵਿਚ ਉਸ ਦੀ ਬਣਨ ਵਾਲੀ ਸਿੰਘਣੀ ਅਗੇ ਚਲੇਗੀ ਕਿਉਂਕਿ ਸਿਖ ਧਰਮ ਵਿਚ ਮਰਦ ਤੇ ਇਸਤਰੀ ਨੂੰ ਇਕੋ ਜਿਹੇ ਹਕ ਪ੍ਰਾਪਤ ਹਨ।" ਜਦੋਂ ਉਹ ਆਪਣੀ ਜ਼ਿਦ ਤੇ ਅੜਿਆ ਰਿਹਾ ਤਾਂ (ਸਵਰਗੀ) ਸੰਤ ਬਲਵੰਤ ਸਿੰਘ ਜੀ ਪਟਿਆਲਾ ਵਾਸੀ ਨੇ ਉਸ ਨੌਜਵਾਨ ਨੂੰ ਬੜਾ ਸਮਝਾਇਆ ਪਰ ਫਿਰ ਵੀ ਉਹ ਨਾ ਮੰਨਿਆ। ਆਖਰ ਸੰਤਾਂ ਨੇ ਆਖਿਆ 'ਬੇਟਾ ! ਅਸੀਂ ਤੇਰੀ ਗਲ ਮੰਨ ਲੈਂਦੇ ਹਾਂ ਪਰ ਸਮਾਨਤਾ ਵਾਲੀ ਸ਼ਰਤ ਤੈਨੂੰ ਵੀ ਮੰਨਣੀ ਪਵੇਗੀ।' ਉਸ ਨੇ ਕਿਹਾ ਸਤ ਬਚਨ। ਸੰਤਾਂ ਨੇ ਕਿਹਾ ਵੇਖੋ ਬੇਟਾ! ਇਹ ਬੀਬੀ ਆਪਣੇ ਪੇਟ ਵਿਚੋਂ ਦੋ ਬਚੇ ਜੰਮੇਗੀ, ਤੈਨੂੰ ਵੀ ਦੋ ਬਚੇ ਜੰਮਣੇ ਪੈਣਗੇ ਤਾਂ ਸਮਾਨਤਾ ਵਾਲੀ ਸ਼ਰਤ ਪੂਰੀ ਹੋਵੇਗੀ।' ਇਹ ਗਲ ਸੁਣ ਕੇ ਉਸ ਨੂੰ ਕੋਈ ਉਤਰ ਨਾ ਔੜ੍ਹਿਆ, ਉਹ ਚੁਪ ਕਰ ਰਿਹਾ। ਇਸ ਤਰ੍ਹਾਂ ਗੁਰੂ ਕਿਰਪਾ ਸਦਕਾ ਅਨੰਦ ਕਾਰਜ ਨਿਰਵਿਘਨਤਾ ਸਹਿਤ ਸੰਪੂਰਨ ਹੋ ਗਿਆ।

ਸਮਾਨਤਾ ਵਾਲੀ ਗਲ ਕੇਵਲ 'ਸਿਖ ਰਹਿਤ ਮਰਯਾਦਾ' ਵਿਚ ਅੰਕਿਤ ਕਰਨ ਦੀ ਨਹੀਂ, ਪਾਵਨ ਤਖਤਾਂ ਅਤੇ ਗੁਰ ਅਸਥਾਨਾਂ ਤੇ ਜਿਥੇ ਅੰਮ੍ਰਿਤ ਸਿੰਚਾਰ ਸਮਾਗਮ ਹੁੰਦੇ ਹਨ, ਉਥੇ ਅਮਲੀ ਤੌਰ ਤੇ ਲਾਗੂ ਕਰਨੀ ਚਾਹੀਦੀ ਹੈ। ਇਹ ਮਾਮਲਾ ਸਰਬਤ ਖ਼ਾਲਸੇ ਪਾਸੋਂ ਪਰਵਾਨਗੀ ਲਏ ਬਿਨਾ ਸਿਰੇ ਚੜ੍ਹਨ ਦੀ ਸੰਭਾਵਨਾ ਘਟ ਹੀ ਵਿਖਾਈ ਦਿੰਦੀ ਹੈ। ਮਾਤਾ ਗੁਜਰ (ਕੌਰ) ਜੀ, ਜੀਤ (ਕੌਰ) ਜੀ, ਸਾਹਿਬ (ਕੌਰ) ਜੀ, ਸੁੰਦਰ (ਕੌਰ) ਜੀ ਆਦਿ ਹੋਰ ਸਿੰਘਣੀਆਂ ਜੋ ਸਿਖੀ ਜੀਵਨ ਵਿਚ ਨਿਪੁੰਨ ਸਨ, ਨੂੰ ਕਲਗੀਧਰ ਪਿਤਾ ਜੀ ਨੇ ਪੰਜਾਂ ਪਿਆਰਿਆਂ ਵਿਚ ਕਦੇ ਸ਼ਾਮਲ ਨਹੀਂ ਸੀ ਕੀਤਾ, ਹੁਣ ਤਕ ਹਜ਼ਾਰਾਂ ਵਡੇ ਵਡੇ ਅੰਮ੍ਰਿਤ ਸਮਾਗਮ ਹੋ ਚੁਕੇ ਹਨ, ਕਦੇ ਕਿਸੇ ਸਿੰਘਣੀ ਨੂੰ ਪੰਜ ਪਿਆਰਿਆਂ ਵਿਚ ਸ਼ਾਮਲ ਨਹੀਂ ਕੀਤਾ ਜਾਂਦਾ।ਸੋ, ਹੁਣ ਸਿਖ ਮਿਸ਼ਨਰੀ ਵੀਰਾਂ ਨੂੰ ਇਹੋ ਜਿਹਾ ਪ੍ਰਸ਼ਨ ਉਠਾਉਣ ਦੀ ਕੀ ਲੋੜ ਪਈ ਹੈ? ਇਸ ਵਿਸ਼ੇ ਤੇ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨਾਲ ਗਲ ਕਰਨ।

## ਅੰਮ੍ਰਿਤ ਤਿਆਰ ਕਰਨ ਸਮੇਂ ਪਤਾਸੇ ਕੌਣ ਲਿਆਇਆ?

ਉਤਰ : ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਅਮ੍ਰਿਤ ਸੰਸਕਾਰ' ਬਾਰੇ ਲਿਖਦੇ ਹਨ ਕਿ "ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਦੀਵਾਨ ਦੇ ਪੰਜ ਚੁਣੇ ਹੋਏ ਖੜਗ ਧਾਰੀ ਸਿੰਘ ਕਰਣੀ ਦੇ ਪੂਰੇ ਸਰਬ ਲੋਹ ਦੇ ਬਰਤਨ ਵਿੱਚ ਜਲ ਅਤੇ ਪਤਾਸੇ* ਮਿਲਾ ਕੇ ਯਥਾ ਕਰਮ 'ਵੀਰਾਸਨ' ਲਗਾ ਕੇ ਖੰਡਾ ਫੇਰਦੇ ਹੋਏ ਇਕ ਮਨ ਹੋ ਕੇ ਜਪੁ, ਜਾਪੁ, ਸਵੈਯੇ, ਚੌਪਈ ਅਤੇ ਅਨੰਦ ਦਾ ਪਾਠ ਕਰਨ। ਬਾਣੀ ਦਾ ਭੋਗ ਪਾ ਕੇ ਅਰਦਾਸ ਸੋਧ ਕੇ ਅੰਮ੍ਰਿਤ ਛਕਾਇਆ ਜਾਵੇ।"

ਇਤਿਹਾਸ ਫਰੋਲੇ ਬਿਨਾ ਹੀ ਕਈ ਸਜਣ ਇਹ ਆਖਦੇ ਹਨ ਕਿ ਅੰਮ੍ਰਿਤ ਤਿਆਰ ਕਰਨ ਸਮੇਂ 'ਪਤਾਸੇ' ਮਾਤਾ ਸਾਹਿਬ ਕੌਰ ਜੀ ਨੇ ਪਾਏ ਸਨ ਪਰ ਉਹ ਇਹ ਨਹੀਂ ਸੋਚਦੇ ਕਿ ਸੰਮਤ 1756 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਤਾ ਸਾਹਿਬ ਕੌਰ ਨਾਲ ਅਨੰਦ ਕਾਰਜ ਹੀ ਨਹੀਂ ਸੀ ਹੋਇਆ। ਮਾਤਾ ਸਾਹਿਬ ਕੌਰ ਜੀ ਦਾ ਅਨੰਦ ਕਾਰਜ 18 ਵੈਸਾਖ ਸੰਮਤ 1757 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ ਅਤੇ ਖ਼ਾਲਸਾ ਪੰਥ ਕਲਗੀਧਰ ਜੀ ਨੇ ਇਸ ਦੀ ਗੋਦੀ ਵਿਚ ਪਾਇਆ। (ਵੇਖੋ ਮਹਾਨ ਕੋਸ਼)

'ਪ੍ਰੇਮ ਸੁਮਾਰਗ' (ਸੰਮਤ 1755-65) ਗ੍ਰੰਥ ਵਿੱਚ ਇਉਂ ਜ਼ਿਕਰ ਕੀਤਾ ਗਿਆ ਹੈ ਕਿ 'ਚਰਨਾਮ੍ਰਿਤ' ਤਿਆਰ ਕਰਨ ਦੀ ਵਿਧ ਛੇਵੇਂ ਸਤਿਗੁਰੂ ਜੀ ਨੇ ਸੰਮਤ 1679 (ਸੰਨ 1622 ਈ:) ਵਾਲੀ ਵੈਸਾਖੀ ਉਤੇ ਸਿਖਾਂ ਨੂੰ ਜੋ ਸਿਖਿਆ ਦਿਤੀ ਸੀ ਉਸ ਨੂੰ ਦਸਵੇਂ ਪਾਤਸ਼ਾਹ ਨੇ ਸੀਸ-ਭੇਟ ਵੈਸਾਖੀ ਪੁਰ "ਖੰਡੇਧਾਰ ਅੰਮ੍ਰਿਤ" ਵਿਚ ਬਦਲਿਆ:-

ਸੰਮਤ ਸਤਾਰਾ ਸੈ ਚਉਰੰਜਾ ਗਏ ।
ਦਿਨ ਤ੍ਰੈ ਗੁਜਰੇ ਚੌਪਾ ਸਿੰਘ ਬੁਲਾਇਆ।
ਦਰਬਾਰ ਲਗਾ ਹੋਇਆ, ਦੀਵਾਨ ਦੋਨੋ ਪਾਸ ਬਹਾਇਆ।316।

ਹੁਕਮ ਕੀਤਾ:-

ਕਟੋਰਾ ਜਲ ਦਾ ਸੁਚੇਤ ਕਰਿ ਲੈ ਆਉ।
ਲੈ ਆਇਆ, ਦਿਤੀ ਕਰਦ, ਕਹਿਆ ਹਿਲਾਉ।
"ਜਪੁ ਅਤੇ ਅਨੰਦ ਰਸਨੀ ਕਰਿ ਉਚਾਰੁ"
ਤਾਂ ਦੀਵਾਨ ਸਾਹਿਬ ਚੰਦ ਹਥ ਜੋੜਿ
ਖਲੋਤਾ ਵਿਚ ਦਰਬਾਰ ।317।

---

*ਪਤਾਸੇ ਪਾਣ ਬਾਰੇ ਦਿਤੇ ਫੁਟ ਨੋਟ ਨੰਬਰ 2 ਵਿਚ ਭਾ. ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਵ੍ਰਿਧ ਬਾਬਾ ਨਿਹਾਲ ਸਿੰਘ ਜੀ ਅਤੇ ਬਿਬੇਕਾ ਸਿੰਘ ਜੀ ਆਦਿਕਾਂ ਤੋਂ ਸੁਣਿਆ ਹੈ ਕਿ ਕੇਸਗੜ੍ਹ 1 ਵੈਸਾਖ 1756 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪਤਾਸੇ ਜਲ ਵਿਚ ਨਹੀਂ ਮਿਲਾਏ ਅਤੇ ਮਾਤਾ ਜੀ ਦੇ ਪਤਾਸੇ ਮਿਲਾਉਣ ਵਾਲੀ ਕਥਾ ਕੇਵਲ ਕਲਪਨਾ ਹੈ। ਮਾਤਾ ਸੁੰਦਰੀ ਜੀ ਨੇ ਦਿੱਲੀ ਵਿਚ ਭਾਈ ਮਨੀ ਸਿੰਘ ਜੀ ਨੂੰ ਪਤਾਸੇ ਮਿਲਾਉਣ ਦਾ ਹੁਕਮ ਦਿੱਤਾ, ਤਦ ਤੋਂ ਪਤਾਸੇ ਪਾਉਣ ਦੀ ਰੀਤੀ ਚਲੀ।

ਬਚਨ ਕੀਤਾ :-

ਲੈ ਆਉ ਧਰਮ ਚੰਦਾ ਪਤਾਸੈ ਪਰਸਾਦ'।
ਪਤਾਸੇ ਪਵਾਏ ਅਤੇ ਕਰਦ ਹਿਲਾਈ ।
'ਨਾਉ ਧਰਿਆ ਪਾਹੁਲ'।
ਇਹ ਪਾਹੁਲ ਲਗਾਈ ।

'ਸੁਧਰਮ ਮਾਰਗ ਗ੍ਰੰਥ' ਜੋ ਸੰਤ ਸੰਪੂਰਨ ਸਿੰਘ ਨੇ ਸੰਨ 1923 ਈ: ਵਿਚ ਪ੍ਰਕਾਸ਼ਤ ਕਰਵਾਇਆ, ਉਸ ਵਿੱਚ ਦੇਵੀ ਅਤੇ ਸੀਸ ਭੇਟ ਕਉਤਕ ਤੋਂ ਬਾਅਦ ਖੰਡੇ ਦਾ ਅੰਮ੍ਰਿਤ ਛਕਾਉਣਾ ਲਿਖਿਆ ਹੈ:-

"ਤਬ ਸ੍ਰੀ ਸਤਿਗੁਰੂ ਜੀ ਕਰਦ ਕੋ ਹਲਵਾਯ ਅਪਨੀ ਓਰ, ਜਪੁਜੀ ਆਦਿਕ ਮੰਤ੍ਰ ਪੜਹਿ। ਓਸ ਸਮੈ ਰਾਮ ਕੋਇਰ ਖ਼ਿਤਾਬ ਗੁਰਬਖ਼ਸ਼ ਸਿੰਘ ਸਿਤਾਬੀ ਤਿਨੋ ਨੇ ਮਾਤਾ ਜੀ ਕੋ ਜਾਇ ਕਹਾ ਜੋ ਸਾਹਿਬ ਪੰਥ ਰਚਨੇ ਲਾਗੇ ਹੈਂ। ਕੇਵਲ ਜਲ ਮੈ ਸ਼ਸਤ੍ਰ ਫੇਰਤੇ ਹੈਂ। ਪੰਥ ਤਮੋ ਗੁਣੀ ਹੋਇਗਾ ਹਜ਼ੂਰ ਕੋ ਕੋਈ ਕਹਤਾ ਨਾਹੀ, ਤੁਮ ਬੀਚ ਰਸ ਪਾਵੋ" ਤਾਂ ਮਾਤਾ ਜੀ ਨੇ ਆਯ ਪਤਾਸੇ ਗਾਗਰ ਮੈ ਡਾਰੇ। ਤਬ ਸਾਹਿਬ ਪ੍ਰਸੰਨ ਭਏ। ਮਾਤਾ ਜੀ ਭਲਾ ਕੀਆ, ਰਸ ਪਾਇਆ। ਅੰਮ੍ਰਿਤ ਤਿਆਰ ਕਰ ਕਰਿ, ਕਰਦ ਜੁਗਤ ਪਾਂਦੇ ਸ਼ਸਤਰ ਆਪਨੇ ਮੁਖ ਮੈ ਨਚੋੜੇ। ਉਚਾਰਾ -

ਵਾਹਿਗੁਰੂ ਜੀ ਕਾ ਖ਼ਾਲਸਾ   ਵਾਹਿਗੁਰੂ ਜੀ ਕੀ ਫ਼ਤਹ।

ਖ਼ਾਲਸਾ ਰਾਜ ਦੇ ਅੰਤਲੇ ਸਮੇਂ ਵਿਚ ਮੀਰਾਂ ਕੋਟੀਏ ਸ. ਮਤਾਬ ਸਿੰਘ 'ਸ਼ਹੀਦ' ਦੇ ਪੋਤਰੇ ਤੇ ਸ. ਸ਼ਾਮ ਸਿੰਘ ਜਥੇਦਾਰ ਮਿਸਲ ਕਰੋੜੀਆਂ ਦੇ ਦੋਹਤਰੇ ਸ. ਰਤਨ ਸਿੰਘ 'ਭੰਗੂ' ਹੋਏ ਹਨ ਜਿਨ੍ਹਾਂ 1898 ਬਿ. (1841 ਈ.) ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਜ਼ਿਕਰ ਹੈ :-

ਪਾਹੁਲ ਖੰਡੈ ਤਿਆਰ ਕਰਵਾਈ ॥
ਜਲ ਮੱਧ ਆਨ ਮਿਠਾਈ ਪਾਈ ॥
ਤਿਹ ਮੱਧ ਰਾਖੀ ਕਰਦ ਗਡਾਇ ॥
ਸਤਿਗੁਰ ਰਾਖੀ ਕਰਦ ਧਾਰੇ ਦਾਇ ॥੬॥

ਫੇਰ ਵੈਸਾਖੀ ਦੇ ਦਿਨ 1756 ਬਿਕ. ਨੂੰ ਕੇਸਗੜ੍ਹ ਸਭਾ ਲਾ ਕੇ ਉਨ੍ਹਾਂ ਪੰਜਾਂ ਸਿੰਘਾਂ ਨੂੰ ਕੱਛ ਕ੍ਰਿਪਾਨ ਪਵਾਇ ਕੇ (ਤੇ) ਸੁਫੇਦ ਬਸਤ੍ਰ ਪਹਿਨਾ, ਸਭਾ ਦੇ ਅਗੇ ਖੜੇ ਕਰਿ, 'ਵਾਹਿਗੁਰੂ ਵਾਹਿਗੁਰੂ' ਜਪਣ ਦਾ ਹੁਕਮ ਦਿੱਤਾ ਤੇ ਆਪ ਇਕ ਬਰਤਨ ਵਿਚ ਦਰਿਆ ਦਾ ਜਲ ਤੇ ਪਤਾਸੇ ਪਾ ਕੇ ਖੰਡਾ ਫੇਰਦੇ ਹੋਏ ਜਪੁ, ਜਾਪ, ਸਵਯੇ ੧੦, ਚੌਪਈ ਅਨੰਦ ਪੜ੍ਹ ਕੇ ਅੰਮ੍ਰਿਤ ਤੈਯਾਰ ਕੀਆ।

ਪੁਰਾਣੀਆਂ ਪੁਸਤਕਾਂ ਚੋਂ ਸਭ ਤੋਂ ਆਖ਼ਰੀ ਜੀਵਨ ਚਰਿਤ੍ਰ ਬਾਬਾ

ਬੁਢਾ ਜੀ ਦੇ, ਜੋ ਉਨ੍ਹਾਂ ਦੇ ਘਰ ਦੇ ਸੇਵਕ ਮੰਗਲ ਸਿੰਘ ਨੇ ਸੰਮਤ 1972-73 ਵਿਚ ਲਿਖਿਆ ਹੈ। ਭਾਈ ਰਾਮ ਕੋਇਰ (ਗੁਰਬਖ਼ਸ਼ ਸਿੰਘ) ਦਾ ਜੀਵਨ ਚਰਿਤ੍ਰ ਦਸਦਿਆਂ ਇਉਂ ਲਿਖਦੇ ਹਨ :-

ਫੇਰ ਸਤਿਗੁਰਾਂ ਵਾਕ ਉਚਾਰਿ ॥
ਰਾਮ ਕੌਰ ਨੂੰ ਲਿਆ ਹਕਾਰ ॥
ਬੋਲੇ ਸਤਿਗੁਰ ਹੇ ਸਿਖ ਪਯਾਰੇ ॥
ਬਾਟਾ ਜਲ ਭੀ ਕਰੋ ਤਿਆਰੇ ॥42॥
ਰੀਤਿ ਪੁਰਾਨੀ ਕਰਦੇ ਆਏ॥
ਇਸ ਕਰਕੇ ਤੋ ਪਾਸ ਬੁਲਾਏ॥
ਹੁਕਮ ਮੰਨਿ ਉਠਿ ਕਾਰ ਕਮਾਈ ॥
ਜਿਵੇਂ ਜਿਵੇਂ ਸਤਿਗੁਰ ਨੇ ਫੁਰਮਾਈ ॥43॥
ਜਲ ਦਾ ਬਾਟਾ ਭਰ ਕੇ ਆਂਦਾ ॥
ਸਤਿਗੁਰ ਦੇ ਆਣ ਪਾਸ ਟਿਕਾਂਦਾ ॥
ਫਿਰ ਸਤਿਗੁਰ ਜੀ ਕਿਹਾ ਅਲਾਈ ॥
ਰਾਮ ਕੋਰ ਤੂ ਛੇਤੀ ਜਾਈ ॥ 44 ॥
ਜੀਤੋ ਜੀ ਨੂੰ ਸਦਿ ਲਿਆਈ ॥
ਪਤਾਸੇ ਇਸ ਵਿਚ ਪਵਾਏ ॥
ਮਾਤਾ ਪਤਾਸੇ ਲੈ ਤਤ ਕਾਲੇ ॥
ਆ ਕਰਿ ਬਾਟੇ ਦੇ ਵਿਚ ਡਾਲੇ ॥45॥

ਕਵੀ ਭਾ. ਸੰਤੋਖ ਸਿੰਘ ਜੀ ਲਿਖਦੇ ਹਨ:-

ਜੀਤੋ ਸੁਭ ਮਤਿ ਕੀਨ ਬਿਚਾਰਨ ॥
ਪੰਥ ਖਾਲਸਾ ਸੁਤ ਇਹੁ ਕਾਰਨ ॥
ਪਹੁੰਚਨ ਬਨੇ ਕੰਤ ਕੇ ਪਾਸੇ ॥
ਇਸ ਵਿਚਾਰ ਬਹੁ ਲੀਨ ਪਤਾਸੇ ॥
ਘਰ ਤੇ ਚਲ ਆਈ ਤਤ ਕਾਲਾ ॥
ਅੰਮ੍ਰਿਤ ਜਗ ਬਨਾਏ ਕ੍ਰਿਪਾਲਾ ॥ [ਗੁਰਪ੍ਰਤਾਪ ਸੂਰਯ ਰੁਤ ੩

ਅਬੂਉਲਾ ਤਰਾਨੀ ਔਰੰਗਜ਼ੇਬ ਦਾ ਖ਼ੁਫੀਆ ਰੀਪੋਟਰ ਜੋ ਅੰਮ੍ਰਿਤ ਸੰਚਾਰ ਵੇਲੇ ਅਨੰਦਪੁਰ ਹਾਜ਼ਰ ਸੀ, ਦੀ ਰਿਪੋਰਟ ਵਿਚ ਵੀ ਇਉਂ ਦਰਜ ਹੈ:-

"ਏਸੇ ਸਮੇਂ ਕਾਫ਼ਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਕੜਾਹੀ ਵਿੱਚ ਕੁਝ ਲਿਆ ਕੇ ਪਾ ਦਿਤਾ।

ਭਾ.ਸ. ਵੀਰ ਸਿੰਘ ਜੀ ਦਾ 'ਅੰਮ੍ਰਿਤ' ਦੇ ਸਿਰਲੇਖ ਹੇਠ ਇਕ ਲੇਖ ਖ਼ਾਲਸਾ ਸਮਾਚਾਰ ਅੰਕ 21-22 ਜਿਲਦ 101, 6-13 ਅਪ੍ਰੈਲ

2000, 24 ਚੇਤਰ, 1 ਵੈਸਾਖ 2056 ਨੂੰ ਪ੍ਰਕਾਸ਼ਤ ਹੋਇਆ। ਉਸ ਵਿਚ ਆਪ ਜੀ ਲਿਖਦੇ ਹਨ:-

"ਆ ਗਏ ਸ੍ਰੀ ਪਰਮ ਪਵਿਤ੍ਰ ਯੋਗੀ ਰਾਜ ਮਾਤਾ ਜੀਤੋ ਜੀ, ਸਾਰੀ ਸੰਗਤ ਨੇ ਅਦਬ ਨਾਲ ਰਸਤਾ ਦਿਤਾ, ਸਭ ਸਿਰ ਡਾਢੇ ਸਤਿਕਾਰ ਨਾਲ ਝੁਕ ਗਏ। ਪਵਿੱਤ੍ਰਤਾ ਦੀ ਦੇਵੀ ਮੌਕੇ ਪਰ ਸੁਬਕ ਕਦਮਾਂ ਨਾਲ ਅੱਗੇ ਵਧੀ, ਜਿਸ ਤਰ੍ਹਾਂ ਸਵੇਰ ਦੀ ਪਵਿਤ੍ਰ ਤੇ ਮੱਧਮ ਸਵੇਰ, ਫੁਲਾਂ ਦੀ ਖ਼ੁਸ਼ਬੋ ਨਾਲ ਲੱਦੀ ਸਰੂਆਂ ਦੇ ਬਾਗ਼ ਦੇ ਵਿਚ ਦੀ ਲੰਘਦੀ ਹੈ। ਦੇਵੀ ਐਨ ਸਿੰਘਾਸਨ ਦੇ ਪਾਸ ਆਈ, ਹਸਮੁਖ ਚਿਹਰੇ ਤੋਂ ਖਿੜੇ ਮੱਥੇ ਨੇ ਮੁਸਕ੍ਰਾਂਦੇ ਬੁਲ ਖੁਹਲੇ ਤੇ ਕਿਹਾ 'ਮੇਰਾ ਹਿੱਸਾ ਜੀ'। ਇਹ ਕਹਿ ਕੇ ਝੋਲੀ ਵਿਚੋਂ ਅਕਾਸ਼ ਦੇ ਤਾਰਿਆਂ ਵਰਗੇ ਚਿੱਟੇ ਚਮਕਦੇ ਪਤਾਸੇ ਉਸ ਬਾਟੇ ਵਿਚ ਪਾ ਦਿੱਤੇ ਜਿਸ ਵਿੱਚ 'ਦਿਲਸ਼ਾਦ' ਜੀ, ਖੰਡਾ ਫੇਰ ਰਹੇ ਸਨ। ਮੇਰਾ ਹਿੱਸਾ 'ਪਿਆਰ' ਸ਼ਾਂਤੀ ਵਿਚ 'ਪਿਆਰ' ਵੈਰਾਗ ਤੇ ਉਤਸ਼ਾਹ ਵਿਚ ਪਿਆਰ ਮੇਰਾ 'ਪਿਆਰ' ਆਪ ਦਾ 'ਪਿਆਰ' ਸੱਚੇ ਵਾਹਿਗੁਰੂ ਦਾ 'ਪਿਆਰ', ਜੀਓ ਜੀ। 'ਪਿਆਰ' ਬੀਰਤਾ, ਸ਼ਾਂਤੀ"

ਇਹ ਤੱਕ ਕੇ ਸਤਿਗੁਰ ਦੇ ਨੈਣ ਕਟੋਰੇ ਉਠੇ ਕ੍ਰਿਪਾ ਨਾਲ ਤੱਕੇ।

"ਤੇਰਾ ਹਿੱਸਾ ਪਹਿਲਾਂ ਪਿਆ ਕਰੇਗਾ।" ਦੇਵੀ-ਮਾਤਾ, ਸੱਚੀ ਮਾਤਾ ਪਿਆਰ ਤੇ ਪਵਿੱਤ੍ਰਤਾ ਦਾ ਅਵਤਾਰ ਮਾਤਾ, ਜੀਤੋ ਜੀ। ਇਹ ਹਿੱਸਾ ਪਾ ਕੇ ਪਾਸ ਬੈਠ ਗਈ ਤੇ ਸਾਰੇ ਦੂਲਣਾ ਵੱਲ ਕ੍ਰਿਪਾ ਨਾਲ ਤੱਕਿਆ।"

ਉਪਰੋਕਤ ਇਤਿਹਾਸਕ ਹਵਾਲਿਆਂ ਤੋਂ ਇਹ ਨਿਰਣਾ ਹੁੰਦਾ ਹੈ ਕਿ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਬਾਟੇ ਵਿਚ ਜਲ ਪਾਉਣ ਮਗਰੋਂ 'ਪਾਤਾਸੇ' ਮਾਤਾ ਜੀਤੋ ਜੀ ਨੇ ਪਾਏ। ਪਾਤਾਸੇ ਪਾਣ ਵਾਲੀ ਗਾਥਾ ਮਨੋ-ਕਲਪਿਤ ਨਹੀਂ, ਨਿਰੋਲ ਇਤਿਹਾਸਕ ਸਚਾਈ ਉਤੇ ਅਧਾਰਤ ਹੈ। ਸੋ, ਇਸ ਰਹੁਰੀਤੀ ਦਾ ਵਿਰੋਧ ਕਰਨ ਵਾਲੇ ਪੰਥਕ ਹਿਤੈਸ਼ੀ ਨਹੀਂ ਹੋ ਸਕਦੇ ਭਾਵੇਂ ਕੋਈ ਹੋਵੇ।

## ਅੰਮ੍ਰਿਤ ਛਕਣ ਮਗਰੋਂ ਵੀ ਜਗਿਆਸੂ ਅਸੰਤੁਸ਼ਟ ਕਿਉਂ?

ਉਤਰ : ਇਸ ਵਿਚ ਸੰਦੇਹ ਨਹੀਂ ਕਿ ਅੰਮ੍ਰਿਤ ਛਕਣ ਮਗਰੋਂ ਜਗਿਆਸੂਆਂ ਵਿਚ ਪਰਸਪਰ ਪਿਆਰ; ਸ਼ਾਂਤੀ ਅਤੇ ਮਿਲਵਰਤਣ ਵਾਲਾ ਮਾਹੌਲ ਹੋਣਾ ਚਾਹੀਦਾ ਹੈ ਪਰ ਸਹੀ ਅਰਥਾਂ ਵਿਚ ਅਜਿਹਾ ਵਾਤਾਵਰਨ ਯਕਦਮ ਨਹੀਂ ਬਣਦਾ। ਜਿਉਂ ਜਿਉਂ ਨਾਮ-ਅਭਿਆਸ ਦ੍ਰਿੜ ਹੁੰਦਾ ਹੈ ਤਿਉਂ ਤਿਉਂ ਅਸਲੀ ਤੱਥਾਂ ਦੀ ਜਾਣਕਾਰੀ ਮਿਲਦੀ ਹੈ।

ਜਦੋਂ ਤੱਕ ਅੰਮ੍ਰਿਤ ਛਕਣ ਵਾਲਿਆਂ ਵਿਚ ਅੰਮ੍ਰਿਤ ਲਈ ਪਿਆਰ, ਸਿਖੀ ਰਹਿਤ-ਬਹਿਤ ਤੇ ਪਹਿਰਾ, "ਤੂ ਸਤਿਗੁਰ ਹਉ ਨਉਤਨੁ ਚੇਲਾ" (ਪੰਨਾ ੩੨੪) ਵਾਲੀ ਦ੍ਰਿੜਤਾ, ਗੁਰਮਤਿ ਵਾਲੀ ਉਦਾਰਤਾ ਹਿਰਦੇ ਅੰਦਰ ਪ੍ਰਵੇਸ਼ ਨਹੀਂ ਕਰਦੀ ਓਦੋਂ ਤਕ ਰਬੀ ਸਿਫਤਿ ਸਾਲਾਹ ਵਾਲਾ ਰਸਦਾਇਕ ਭੋਜਨ ਪ੍ਰਾਪਤ ਨਹੀਂ ਹੁੰਦਾ। ਅੰਮ੍ਰਿਤ ਅਖਾੜਾ ਕੋਈ ਮਦਾਰੀ ਦਾ ਤਮਾਸ਼ਾ ਨਹੀਂ, ਇਥੇ ਤਾਂ 'ਇਤਿ ਮਾਰਗ ਪੈਰ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥' (ਪੰਨਾ ੧੪੧੨) ਵਾਲੀ ਭੇਟ ਦੇਣੀ ਪੈਂਦੀ ਹੈ।

ਆਮ ਲੋਕਾਂ ਦੀ ਹਾਲਤ ਇਹ ਹੁੰਦੀ ਹੈ ਜਿਵੇਂ ਕਿ ਭਗਤ ਕਬੀਰ ਜੀ ਦੇ ਬਚਨ ਹਨ:-

ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨ ਹਠ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗ ਧਰਿ, ਭੂਲੇ ਭਟਕਾ ਖਾਹਿ ॥ [ਪੰਨਾ ੧੩੭੧

ਇਸਦੇ ਫਲਸਰੂਪ, ਕਈ ਜਗਿਆਸੂ ਅਸਤੁੰਸ਼ਟ ਹੋ ਕੇ ਅਖੌਤੀ ਸਾਧਾਂ ਸੰਤਾਂ ਦੇ ਡੇਰਿਆਂ ਵਲ ਮੁਹਾਰਾ ਮੋੜ ਲੈਂਦੇ ਹਨ। ਉਨ੍ਹਾਂ ਪਾਸ ਜਾ ਕੇ ਆਪਣੇ ਦੁਖੜੇ ਦਸਦੇ ਹਨ। 'ਮਹਾਰਾਜ ! ਅੰਮ੍ਰਿਤ ਤਾਂ ਇਕ ਵਾਰੀ ਛਕਿਆ ਹੈ ਪਰ ਮਨ ਦੀ ਤਸਲੀ ਨਹੀਂ ਹੋਈ, ਮਨ ਪਹਿਲਾਂ ਵਾਂਗ ਹੀ ਭਟਕਦਾ ਫਿਰਦਾ ਹੈ। ਰਹਿਤ ਦੀ ਕਰੜਾਈ ਵੀ ਕਿਸੇ ਪਾਸੋਂ ਨਹੀਂ ਨਿਭਾਈ ਜਾ ਸਕਦੀ। ਆਪ ਮਿਹਰ ਕਰੋ, ਦਾਸ ਨੂੰ ਸਿਧੇ ਮਾਰਗ ਤੇ ਪਾਉ ਜੀ !।'

ਉਤਰ : ਬਸ ! ਅਖੌਤੀ ਸਾਧ ਵੀ ਸ਼ੁਕਰ ਕਰਦੇ ਹਨ ਕਿ ਕੋਈ ਜਗਿਆਸੂ ਗੁਰਮਤਿ ਵਲੋਂ ਟੁੱਟ ਕੇ ਉਨ੍ਹਾਂ ਦੀ ਸ਼ਰਣ ਵਿਚ ਆਇਆ ਹੈ। ਓਹ ਬੜੀਆਂ ਮਿੱਠੀਆਂ ਮਿੱਠੀਆਂ ਗਲਾਂ ਕਰਕੇ ਉਸ ਨੂੰ ਦਿਲਾਸਾ ਦਿੰਦੇ, ਧੀਰਜ ਬੰਨ੍ਹਾਉਂਦੇ ਹਨ। ਬੇਟਾ! ਗੁਰੂ ਮਹਾਰਾਜ ਨੇ ਲਿਖਿਆ ਹੈ:-

ਖਾਣਾ ਪੀਣਾ ਪਵਿਤ੍ਰ ਹੈ, ਦਿਤੋਨੇ ਰਿਜਕੁ ਸੰਬਾਹਿ॥ [ਪੰਨਾ ੪੭੨

ਜੋ ਮਰਜ਼ੀ ਖਾਓ ਪੀਓ, ਕੋਈ ਪਾਬੰਦੀ ਨਹੀਂ। ਖਾਣ ਪੀਣ ਦਾ ਸਰੀਰ ਨਾਲ ਸਬੰਧ ਹੈ, ਮਨ ਨਾਲ ਨਹੀਂ। ਫਿਰ ਅਸਿਧੇ ਤੌਰ ਤੇ ਆਪਣੀ ਪੂਜਾ ਕਰਾਉਣ ਲਈ ਸੁਖਮਨੀ ਸਾਹਿਬ ਦੀ ਪੰਗਤੀ ਬੋਲਦੇ ਹਨ:-

ਚਰਨ ਸਾਧ ਕੇ ਧੋਇ ਧੋਇ ਪੀਉ ॥
ਅਰਪਿ ਸਾਧ ਕਉ ਅਪਨਾ ਜੀਉ ॥ [ਪੰਨਾ ੨੮੩

ਬਸ, ਫ਼ਿਕਰ ਨਾ ਕਰੋ, ਤੁਹਾਡੇ ਸਾਰੇ ਮਨੋਰਥ ਪੂਰੇ ਹੋ ਜਾਣਗੇ।

ਹਰੇਕ ਮਨੁੱਖ ਵਿਚ ਕੋਈ ਨਾ ਕੋਈ ਕਮਜ਼ੋਰੀ ਹੁੰਦੀ ਹੈ ਜਿਸ ਕਰਕੇ ਨਾ ਉਹ ਆਪਣੇ ਅੰਦਰ ਝਾਤ ਮਾਰਦਾ ਹੈ, ਨਾ ਹੀ ਗੁਰਬਾਣੀ ਦੀ ਪਾਵਨ ਸਿਖਿਆ ਉਤੇ ਵਿਸ਼ਵਾਸ ਕਰਦਾ ਹੈ। ਉਸ ਨੂੰ ਸਤਿਗੁਰੂ ਜੀ ਦੇ ਅੰਮ੍ਰਿਤ

ਬਚਨਾ ਨਾਲੋਂ ਕਿਸੇ ਕੱਚੇ ਮਨੁੱਖ ਭਾਵ ਅਖੌਤੀ ਸਾਧ ਦੀ ਕਹੀ ਹੋਈ ਗਲ ਸੁਖਾਉਂਦੀ ਹੈ। ਜਿਸ ਵਿਅਕਤੀ ਨਾਲ ਉਸ ਮਨੁੱਖ ਦੀ ਆਪਣੀ ਵੀਚਾਰਧਾਰਾ ਮਿਲਦੀ-ਜੁਲਦੀ ਹੋਵੇ, ਉਸ ਨੂੰ ਉਹ ਆਪਣਾ ਗੁਰੂ ਬਣਾਉਣ ਵਿਚ ਦੇਰੀ ਨਹੀਂ ਲਾਉਂਦਾ। ਮਨੁੱਖ ਮਾਇਆ ਦਾ ਪੁਤਲਾ ਹੋਣ ਕਾਰਨ ਛੇਤੀ ਹੀ ਅਜਿਹੇ ਵੀਚਾਰਾਂ ਦੇ ਅਧੀਨ ਹੋ ਜਾਂਦਾ ਹੈ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਅੰਮ੍ਰਿਤ ਛਕਣ ਮਗਰੋਂ ਵੀ ਨੌਜਵਾਨਾਂ ਅੰਦਰ ਅਸੰਤੁਸ਼ਟਤਾ ਦਾ ਬੀਜ ਉਗਿਆ ਰਹਿੰਦਾ ਹੈ। ਅਸੰਤੁਸ਼ਟਤਾ ਪੈਦਾ ਕਰਨ ਦੇ ਮੋਟੇ ਮੋਟੇ ਇਹ ਕਾਰਨ ਹਨ:-

1. ਅੰਮ੍ਰਿਤ ਵੇਲੇ ਨਾ ਜਾਗਣਾ
2. ਇਸ਼ਨਾਨ ਕਰਕੇ ਗੁਰਦੁਆਰੇ ਨਾ ਜਾਣਾ
3. ਅੰਮ੍ਰਿਤ ਬਾਣੀਆਂ ਦਾ ਨਿਤਨੇਮੀ ਨਾ ਬਣਨਾ। ਕੁਝ ਦਿਨ ਪਾਠ ਕਰਕੇ ਫਿਰ ਛੁਟੀ ਕਰ ਦੇਣੀ। ਖਾਣ, ਪੀਣ, ਸੌਣ ਵਿਚ ਮਸਤ ਰਹਿਣਾ ਅਤੇ
   ਸਾਕਤਾਂ ਦੀ ਸੰਗਤ ਕਰਨੀ।
4. ਸਤਿਸੰਗਤ ਵਿਚ ਬੈਠ ਕੇ ਕੀਰਤਨ ਸੁਣਨ ਅਤੇ ਗੁਰਬਾਣੀ ਵੀਚਾਰ ਸੁਣਨ ਤੋਂ ਸਖਣੇ ਰਹਿਣਾ।
5. ਗੁਰਮੰਤਰ ਦਾ ਜਾਪ ਕਰਨੋਂ ਅਵੇਸਲਾਪਨ।
6. ਰਹਿਣੀ ਰਹਿਤ ਕਮਾਉਣ ਵਿਚ ਆਲਸ ਤੇ ਢਿਲੜਪੁਣਾ।

ਸੁਘੜ ਪਾਠਕ ਆਪ ਹੀ ਅਨੁਮਾਨ ਲਾ ਲੈਣ ਕਿ ਗੁਰੂ ਹਜ਼ੂਰੀ ਵਿਚ ਕੀਤੇ ਪ੍ਰਣ ਤੇ ਅਮਲ ਕੀਤੇ ਬਿਨਾ ਮਨ ਕਿਵੇਂ ਸ਼ਾਂਤ ਰਹਿ ਸਕਦਾ ਹੈ? ਗੁਰਬਾਣੀ ਸਾਨੂੰ ਸੁਖ ਸ਼ਾਂਤੀ ਦਾ ਇਉਂ ਸੰਦੇਸ਼ ਦਿੰਦੀ ਹੈ:-

1. ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
   ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥ [ਪੰਨਾ ੧੧੮੨
2. ਜਉ ਸੁਖ ਕਉ ਚਾਹੈ ਸਦਾ, ਸਰਨ ਰਾਮ ਕੀ ਲੇਹ ॥
   ਕਹੁ ਨਾਨਕ ਸੁਨਿ ਰੇ ਮਨਾ, ਦੁਰਲਭ ਮਾਨੁਖ ਦੇਹ॥ [ਪੰਨਾ ੧੪੨੭

ਸੋ, ਸੁੱਖਾਂ ਦੇ ਇਛਾਧਾਰੀ ਮਨੁੱਖ ਨੂੰ ਉਸ ਦੇ ਆਪਣੇ ਸੰਕਲਪ ਵਿਕਲਪ ਹੀ ਸਤਿਸੰਗਤ ਵਿਚ ਨਹੀਂ ਬੈਠਣ ਦਿੰਦੇ। ਜੇ ਮਨੁੱਖ ਸਾਰੇ ਆਸਰੇ ਪਰਣੇ ਛਡ ਕੇ ਕੇਵਲ ਗੁਰੂ ਦੀ ਸ਼ਰਨ ਵਿਚ ਢਹਿ ਪਵੇ ਤਾਂ ਇਸ ਦੇ ਜੀਵਨ ਵਿਚ ਸੁਭਾਵਿਕ ਹੀ ਤਬਦੀਲੀ ਆ ਸਕਦੀ ਹੈ। ਗੁਰਬਾਣੀ ਨਾਲ ਜੀਵਨ-ਸਾਂਝ ਪਾਇਆਂ ਇਉਂ ਸੋਝੀ ਪ੍ਰਾਪਤ ਹੋ ਜਾਂਦੀ ਹੈ:-

ਸੂਹੀ ਮਹਲਾ ੫ ॥
ਗੁਰ ਪਰਮੇਸਰੁ ਕਰਣੈਹਾਰ ॥

ਸਗਲ ਸ੍ਰਿਸਟਿ ਕਉ ਦੇ ਆਧਾਰੁ ॥ ੧ ॥
ਗੁਰ ਕੇ ਚਰਣ ਕਮਲ ਮਨ ਧਿਆਇ ॥
ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥
ਭਵਜਲਿ ਡੂਬਤ ਸਤਿਗੁਰੁ ਕਾਢੈ ॥
ਜਨਮ ਜਨਮ ਕਾ ਟੂਟਾ ਗਾਢੈ ॥ ੨ ॥
ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥
ਸੂਖ ਸਹਜ ਮਨਿ ਆਵੈ ਸਾਂਤਿ ॥ ੩ ॥
ਸਤਿਗੁਰ ਕੀ ਰੇਣ ਵਡਭਾਗੀ ਪਾਵੈ ॥
ਨਾਨਕ, ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

[ਪੰਨਾ ੭੪੧

ਇਹ ਅਟਲ ਸਚਾਈ ਹੈ ਕਿ ਪਿਆਰ ਨਾਲ ਗੁਰੂ ਦੀ ਕਾਰ ਕਮਾਇਆਂ ਜੀਵਨ ਵਿਚ ਪਲਟਾ ਆ ਜਾਂਦਾ ਹੈ। ਫਿਰ ਮਨ ਵਿਸ਼ੇ ਵਿਕਾਰਾਂ ਵਲ ਨਹੀਂ ਦੌੜਦਾ, ਆਪ ਮੁਹਾਰੇ ਨਾਮ ਬਾਣੀ ਵਿਚ ਟਿਕ ਜਾਂਦਾ ਹੈ। ਗੁਰਦੇਵ ਪਿਤਾ ਜੀ ਦੇ ਵਾਕ ਹਨ:-

ਡੀਗਨ ਡੋਲਾ ਤਉ ਲਉ ਜਉ ਮਨ ਕੇ ਭਰਮਾ ॥
ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥੧॥ [ਪੰਨਾ ੪੦੦

ਗੁਰੂ ਪਿਆਰਿਓ ! ਗੁਰਬਾਣੀ ਤੇ ਪੂਰਨ ਵਿਸ਼ਵਾਸ ਕਰੋ, 'ਗੁਰੁ ਕਹੈ ਸੁ ਕਾਰ ਕਮਾਇ ਜੀਉ' ਵਾਲੇ ਵਾਕ ਤੇ ਅਮਲ ਕਰੋ, ਫਿਰ ਸਹਜ ਸੁਭਾਵਿਕ ਹੀ ਸੁਖਾਂ ਦਾ ਪ੍ਰਵੇਸ਼ ਹੋ ਜਾਵੇਗਾ:-

ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ, ਨਾਨਕੁ ਉਧਰਸਿ ਨਾਇ ॥ [ਪੰਨਾ ੬੬੨

## ਅਜੋਕੇ ਨੌਜਵਾਨ ਤਰਕਸ਼ੀਲ ਕਿਉਂ?

ਉਤਰ : ਅਸੀਂ ਵਰਤਮਾਨ ਸਮਾਜ ਦੀ ਪੁਰਾਤਨ ਸਿਖ ਸਮਾਜ ਨਾਲ ਤੁਲਨਾ ਕਰਦੇ ਹਾਂ ਜਿਸ ਕਰਕੇ ਇਸ ਦਾ ਕੋਈ ਲਾਭਦਾਇਕ ਫਲ ਨਹੀਂ ਨਿਕਲ ਸਕਦਾ। ਸਮੇਂ ਦੇ ਪਰਿਵਰਤਨ ਨਾਲ ਮਨੁੱਖ ਦੀ ਪੁਰਾਣੀ ਸੋਚ ਤੇ ਰੁਚੀ ਨਹੀਂ ਰਹੀ, ਉਸ ਵਿਚ ਬਦਲਾਉ ਆ ਗਿਆ ਹੈ। ਹੁਣ ਜ਼ਿੰਦਗੀ ਦੇ ਤੌਰ ਤਰੀਕੇ ਹੀ ਬਦਲ ਚੁਕੇ ਹਨ। ਇਸ ਲਈ, ਹਰੇਕ ਨੌਜਵਾਨ ਉਪਰ ਸਮਾਜ ਦੀ ਅਜੋਕੀ ਰਹਿਣੀ ਬਹਿਣੀ ਦਾ ਪ੍ਰਭਾਵ ਹਰ ਹਾਲਤ ਪੈਣਾ ਹੀ ਪੈਣਾ ਹੈ। ਨੌਜਵਾਨਾਂ ਦੀ ਸੋਚ ਤਰਕਵਾਦੀ ਅੰਸ਼ ਤੋਂ ਰਹਿਤ ਹੋਣੀ ਅਤਿ ਕਠਿਨ ਹੈ। ਹਾਂ, ਮਾਤਾ ਪਿਤਾ, ਅਧਿਆਪਕਾਂ ਤੇ ਧਾਰਮਿਕ ਆਗੂਆਂ ਦਾ ਫਰਜ਼ ਬਣਦਾ ਹੈ ਕਿ ਉਹ ਸਾਵੀਂ ਤੇ ਪਧਰੀ

ਜ਼ਿੰਦਗੀ ਬਿਤਾਉਣ ਲਈ ਪਿਉ ਦਾਦੇ ਦੇ ਅਮੋਲਕ ਖ਼ਜ਼ਾਨੇ ਨੂੰ ਆਪ ਚੰਗੀ ਤਰ੍ਹਾਂ ਵੇਖਣ, ਫਿਰ ਉਸ ਤੋਂ ਨਵੀਂ ਪਨੀਰੀ ਨੂੰ ਗਿਆਤ ਕਰਾਉਣ।

ਵਿਗਿਆਨਕ ਯੁਗ ਵਿਚ ਧਾਰਮਿਕ ਕਟੜਪੁਣੇ ਨੂੰ ਕੋਈ ਨਹੀਂ ਪਸੰਦ ਕਰਦਾ। ਜਿਨ੍ਹਾਂ ਬਚਿਆਂ ਨੇ ਮਾਡਰਨ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਵਿਦਿਆ ਪ੍ਰਾਪਤ ਕੀਤੀ ਹੈ, ਉਨ੍ਹਾਂ ਦਾ ਆਪਣੇ ਆਲੇ-ਦੁਆਲੇ ਦੇ ਪ੍ਰਭਾਵ ਤੋਂ ਮੁਕਤ ਹੋਣਾ ਸੌਖਾ ਨਹੀਂ। ਅਸਲ ਵਿਚ ਨੌਜਵਾਨਾਂ ਦੀ ਸੰਗਤ ਮਾਤਾ ਪਿਤਾ ਨਾਲ ਨਾਂ ਮਾਤਰ ਹੀ ਹੁੰਦੀ ਹੈ, ਬਹੁਤਾ ਸਮਾਂ ਉਹ ਸੰਗੀਆਂ ਸਾਥੀਆਂ ਨਾਲ ਸਕੂਲਾਂ, ਕਾਲਜਾਂ ਦੀ ਪੜ੍ਹਾਈ ਤੇ ਖੇਡਾਂ ਵਿੱਚ ਬਿਤਾਉਂਦੇ ਹਨ ਜਾਂ ਟੀ.ਵੀ. ਦੀ ਸੰਗਤ ਵਿਚ ਜੁਟੇ ਰਹਿੰਦੇ ਹਨ। ਫਿਰ ਵੀ ਜਦੋਂ ਕਿਸੇ ਕੰਮ ਦੀ ਹਦ ਟਪ ਜਾਏ, ਪਾਣੀ ਸਿਰੋਂ ਲੰਘ ਜਾਏ, ਤਾਂ ਅਵੱਸ਼ ਕੋਈ ਨ ਕੋਈ ਵਾਦ-ਵਿਵਾਦ ਖੜਾ ਹੋ ਜਾਂਦਾ ਹੈ। ਸੁਆਲਾਂ ਜਵਾਬਾਂ ਵਿਚ ਤਰਕਸ਼ੀਲਤਾ ਪੈਦਾ ਹੋਣੀ ਸੁਭਾਵਿਕ ਹੈ, ਵਿਦਿਆਰਥੀਆਂ ਦਾ ਫਰਜ਼ ਬਣਦਾ ਹੈ ਕਿ ਉਹ ਮਾਤਾ ਪਿਤਾ ਅਤੇ ਅਧਿਆਪਕਾਂ ਦਾ ਸਤਿਕਾਰ ਕਰਨ, ਉਨ੍ਹਾਂ ਦੇ ਵਿਚਾਰ ਅਤੇ ਸਿਖਿਆ ਨੂੰ ਦਿਲ ਲਾ ਕੇ ਸੁਣਨ। ਸਮਾਜ ਦੀਆਂ ਕੀਮਤਾਂ ਕਦਰਾਂ ਨੂੰ ਕਾਇਮ ਰਖਣ ਲਈ ਉਹ ਗਰਮ ਸੁਭਾਵ ਦਾ ਤਿਆਗ ਕਰਨ, ਸਿਆਣਿਆਂ ਦੇ ਸੁਲਝੇ ਹੋਏ ਵੀਚਾਰ ਅਪਨਾਉਣ ਤੇ ਸ਼ਾਂਤਮਈ ਰਹਿਣ ਲਈ ਜਤਨਸ਼ੀਲ ਹੋਣ।

ਅੰਮ੍ਰਿਤ ਛਕਣ ਦੇ ਲਾਭ ਪੁਛਣੇ ਬਹੁਤ ਚੰਗੀ ਗਲ ਹੈ ਪਰ ਨਿਰੀਆਂ ਗਲਾਂ ਕਰਨ ਨਾਲ ਅੰਮ੍ਰਿਤ ਰਸ ਪਲੇ ਨਹੀਂ ਪੈਣਾ। ਗੁਰਬਾਣੀ ਦਾ ਨਿਰਮਲ ਕਥਨ ਹੈ:-

ਗਲੀ ਹਉ ਸੋਹਾਗਣਿ ਭੈਣੇ,
ਕੰਤੁ ਨ ਕਬਹੂੰ ਮੈ ਮਿਲਿਆ॥ [ਪੰਨਾ ੪੩੩

ਅੰਮ੍ਰਿਤ ਦਾ ਵਾਪਾਰੀ ਬਣ ਕੇ ਹੀ ਅੰਮ੍ਰਿਤ-ਰਸ ਦੀ ਪ੍ਰਾਪਤੀ ਹੋਣੀ ਹੈ-

ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥
ਅੰਮ੍ਰਿਤ ਕੀ ਸਾਰ ਸੋਈ ਜਾਣੈ,
ਜੇ ਅੰਮ੍ਰਿਤ ਕਾ ਵਾਪਾਰੀ ਜੀਉ ॥ [ਪੰਨਾ ੯੯੩

ਗੁਰੂ ਪਿਆਰਿਓ !

ਅੰਮ੍ਰਿਤ ਛਕਣ ਨਾਲ ਗੁਰੂ ਨਾਲ ਪੱਕੀ ਸਾਂਝ ਬਣ ਜਾਂਦੀ ਹੈ। ਆਲਸ ਦੂਰ ਹੋ ਜਾਂਦਾ ਹੈ, ਨਿਤਨੇਮੀ ਬਣਨ ਸਦਕਾ ਅੰਮ੍ਰਿਤ ਵੇਲੇ ਜਾਗਣ ਦਾ ਸੁਭਾਅ ਬਣ ਜਾਂਦਾ ਹੈ। ਇਸ ਦੇ ਫਲਸਰੂਪ ਪ੍ਰੀਤਮ ਨਾਲ ਸੱਚੀ ਪ੍ਰੀਤਿ ਜੁੜ ਜਾਂਦੀ ਹੈ:-

੧. ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥

ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥ [ਪੰਨਾ ੬੫੯

੨. ਆਲਸੁ ਛੀਜਿ ਗਇਆ ਸਭੁ ਤਨ ਤੇ,
ਪ੍ਰੀਤਮ ਸਿਉ ਮਨੁ ਲਾਗਾ ॥ [ਪੰਨਾ ੬੮੨

ਅੰਮ੍ਰਿਤ ਪੀਣ ਨਾਲ ਨਾਮ ਦੀ ਮਸਤੀ ਚੜ੍ਹ ਜਾਂਦੀ ਹੈ। ਮਾਇਕੀ ਬੰਧਨ ਕਟੇ ਜਾਂਦੇ ਹਨ। 'ਦਿਨੁ ਦਿਨੁ ਚੜੈ ਸਵਾਇਆ, ਨਾਨਕ, ਹੋਤ ਨ ਘਾਟ' (ਪੰਨਾ ੩੦੦) ਵਾਲੀ ਅਵਸਥਾ ਬਣ ਜਾਂਦੀ ਹੈ। ਫਿਰ ਸੁਤੇ ਹੀ ਤਰਕਸ਼ੀਲਤਾ ਦਾ ਖ਼ਾਤਮਾ ਹੋਣ ਤੇ ਇਹ ਬਿਵਸਥਾ ਬਣ ਜਾਂਦੀ ਹੈ:-

ਜਿਨ੍ ਪੀਆ, ਸੇ ਮਸਤ ਭਏ ਹੈ, ਟੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ,
ਤਾ ਛੋਡੇ ਮਾਇਆ ਕੇ ਲਾਹੇ ॥੨॥ [ਪੰਨਾ ੩੫੧

ਅੰਮ੍ਰਿਤ ਛਕਣ ਮਗਰੋਂ ਹੀ ਸੰਸਾਰੀਆਂ ਨਾਲ ਸਾਂਝ ਰਖਣ ਦੀ ਲੋੜ ਹੈ?

ਗੁਰੂ ਬਾਬਾ ਜੀ ਦੇ ਪਾਵਨ ਵਾਕ ਹਨ:-

ਜਬ ਲਗੁ ਦੁਨੀਆ ਰਹੀਐ ਨਾਨਕ,
ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ ਰਹੇ ਹਮ ਰਹਣੁ ਨ ਪਾਇਆ,
ਜੀਵਤਿਆ ਮਰਿ ਰਹੀਐ ॥ [ਪੰਨਾ ੬੬੧

ਗੁਰਮਤਿ "ਮਨ ਮੇਲੀ ਕਰਿ ਮੇਲ ਮਿਲੰਦੇ" ਦਾ ਸੰਦੇਸ਼ ਤੇ ਉਪਦੇਸ਼ ਦਿੰਦੀ ਹੈ। ਗੁਰੂ ਕਿਰਪਾ ਸਦਕਾ ਗੁਰਮੁਖਾਂ ਨਾਲ ਪਿਆਰ ਪਾਉਣਾ ਲਾਹੇਵੰਦਾ ਰਹਿੰਦਾ ਹੈ। ਮਨਮਤੀਆਂ ਦਾ ਇਹ ਸੁਭਾਵ ਹੈ ਕਿ ਓਹ ਚੰਗੇ ਜਗਿਆਸੂਆਂ ਦੇ ਗੁਣ ਵੇਖਣ ਦੀ ਬਜਾਏ ਇਕ ਦੂਜੇ ਦੇ ਨੁਕਸ ਹੀ ਛਾਂਟਦੇ ਰਹਿੰਦੇ ਹਨ ਜੋ ਆਤਮਿਕ ਜੀਵਨ ਵਿਚ ਵਿਘਨਕਾਰੀ ਬਣਦੇ ਹਨ। ਜਿਹੜੇ ਜਗਿਆਸੂ ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਉਨ੍ਹਾਂ ਅਨੁਸਾਰ ਆਪਣਾ ਜੀਵਨ ਢਾਲਦੇ ਹਨ, ਓਹ ਆਪਣੇ ਪਿੜ ਤੋਂ ਬਾਹਰ ਨਹੀਂ ਜਾਂਦੇ ਕਿਉਂਕਿ ਸਤਿਗੁਰੂ ਜੀ ਦਾ ਉਪਦੇਸ਼ ਹੈ:-

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਂਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥ [ਪੰਨਾ ੭੬੫

ਦੂਜੇ ਦਾ ਅਹਾਰ, ਆਚਾਰ ਤੇ ਵਿਹਾਰ ਵੇਖਣ ਤੋਂ ਪਹਿਲਾਂ ਮਨੁੱਖ ਨੂੰ ਆਪਣੇ ਜੀਵਨ ਉਤੇ ਝਾਤ ਮਾਰ ਕੇ ਵੇਖਣਾ ਚਾਹੀਦਾ ਹੈ ਕਿ ਉਹ ਆਪ

ਕਿਥੇ ਖੜੋਤਾ ਹੋਇਆ ਹੈ? ਜਿਹੜਾ ਮਨੁੱਖ ਅੰਮ੍ਰਿਤ ਮਰਯਾਦਾ ਉਤੇ ਕਿੰਤੂ ਪ੍ਰੰਤੂ ਕਰਦਾ ਹੈ, ਉਸ ਦੇ ਪਲੇ ਕੀ ਹੋਵੇਗਾ? ਜਦ ਮਨ ਪਹਿਲਾਂ ਹੀ ਅਹੰਕਾਰ ਨਾਲ ਭਰਿਆ ਹੋਵੇ, ਉਥੇ ਗੁਰਮਤਿ ਸਿਖਿਆ ਦੀ ਸਮਾਈ ਹੋਣੀ ਕਿਵੇਂ ਸੰਭਵ ਹੋ ਸਕਦੀ ਹੈ? ਜਿਵੇਂ 'ਮਾਇਆ ਧਾਰੀ, ਅਤਿ ਅੰਨਾ ਬੋਲਾ॥' (ਪੰਨਾ ੩੧੩) ਹੋਣ ਕਾਰਨ ਕਿਸੇ ਦੀ ਗਲ ਨਹੀਂ ਸੁਣਦਾ, ਤਿਵੇਂ ਉਸ ਦੀ ਆਪਣੀ ਹਾਲਤ ਵੀ ਇਹੋ ਜਿਹੀ ਬਣ ਜਾਂਦੀ ਹੈ:-

ਅੰਨ੍ਹਾ ਬੋਲਾ ਖੁਇ ਉਝੜਿ ਪਾਇ ॥
ਮਨਮੁਖੁ ਅੰਧਾ ਆਵੈ ਜਾਇ ॥ [ਪੰਨਾ ੩੧੪

ਸੰਸਾਰ ਵਿਚ ਵਿਸ਼ੇਸ਼ ਕਰਕੇ ਜੋ ਸਜਣ ਮਿੱਤਰ ਬਣਦੇ ਹਨ ਉਹ ਅਪ-ਸੁਆਰਥੀ (ਖ਼ੁਦਗਰਜ਼) ਹੁੰਦੇ ਹਨ। ਗੁਰਬਾਣੀ ਵਿਚ ਉਨ੍ਹਾਂ ਤੋਂ ਬਚਣ ਲਈ ਬਹੁਤ ਸਖ਼ਤ ਤਾਕੀਦ ਕੀਤੀ ਹੈ:-

ੳ. ਓਨਾ ਪਾਸਿ ਦੁਆਸਿ ਨ ਭਿਟੀਐ,
ਜਿਨ ਅੰਤਰਿ ਕ੍ਰੋਧੁ ਚੰਡਾਲ ॥ [ਪੰਨਾ ੪੦

ਅ. ਮਨਮੁਖ ਆਪ ਸੁਆਰਥੀ,
ਕਾਰਜੁ ਨ ਸਕਹਿ ਸਵਾਰਿ ॥ [ਪੰਨਾ ੬੪੩

ਸੋ, ਜਿਥੋਂ ਤੱਕ ਵਾਹ ਲਗੇ ਅੰਮ੍ਰਿਤਧਾਰੀਆਂ ਨਾਲ ਹੀ ਜੀਵਨ-ਸਾਂਝ ਰਖਣ ਲਈ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਨੀ ਚਾਹੀਦੀ ਹੈ:-

ਹਰਿ ਸਜਣ ਮੇਲਿ ਪਿਆਰੇ, ਮਿਲਿ ਪੰਥੁ ਦਸਾਈ ॥
ਜੋ ਹਰਿ ਦਸੇ ਮਿਤੁ, ਤਿਸੁ ਹਉ ਬਲਿ ਜਾਈ ॥
ਗੁਣ ਸਾਝੀ ਤਿਨ ਸਿਉ ਕਰੀ, ਹਰਿਨਾਮੁ ਧਿਆਈ॥
[ਪੰਨਾ ੬੪੭



# ਕੁਝ ਧਾਰਮਿਕ ਚੁਣੌਤੀਆਂ

ਜਦੋਂ ਵੀ ਧਰਮ ਵਿਚ ਕਿਸੇ ਪ੍ਰਕਾਰ ਦੀ ਗਿਲਾਨੀ ਆਉਂਦੀ ਹੈ, ਓਦੋਂ ਹੀ ਸਿਰਜਣਹਾਰ ਸੰਸਾਰ ਦੇ ਸੁਧਾਰ ਲਈ ਕਿਸੇ ਨ ਕਿਸੇ ਮਹਾਂ ਪੁਰਖ ਦੀ ਨਿਯੁਕਤੀ ਕਰ ਦਿੰਦਾ ਹੈ ਕਿਉਂਕਿ 'ਥੰਮੈ ਕੋਇ ਨ ਸਾਧ ਬਿਨੁ' ਵਾਲਾ ਸਿਧਾਂਤ ਅਟੱਲ ਹੈ। ਭਾ.ਸ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਇਸ ਵਿਸ਼ੇ ਤੇ ਕਈ ਪ੍ਰਮਾਣ ਦਿਤੇ ਹਨ। ਜਿਵੇਂ:-

1. ਕਲਿਜੁਗ ਚਉਥਾ ਥਾਪਿਆ,
   ਸੂਦ੍ਰ ਬਿਰਤਿ ਜਗ ਮਹਿ ਵਰਤਾਈ ॥
   ਉਠੀ ਗਿਲਾਨਿ ਜਗਤ ਵਿਚ,
   ਹਉਮੈ ਅੰਦਰਿ ਜਲੈ ਲੁਕਾਈ ॥ [੧-੭
2. ਉਠੀ ਗਿਲਾਨਿ ਜਗਤ ਵਿਚ,
   ਵਰਤੇ ਪਾਪ ਭ੍ਰਿਸਟਿ ਸੰਸਾਰਾ ॥ [੧-੧੭
3. ਭਈ ਗਿਲਾਨਿ ਜਗਤ ਵਿਚ,
   ਚਾਰਿ ਵਰਨ ਆਸ੍ਰਮ ਉਪਾਏ ॥ [੧-੧੯

ਗਿਲਾਨੀ ਵਾਲੇ ਵਾਤਾਵਰਨ ਵਿਚ ਘਿਰਣਾ ਤੇ ਨਫਰਤ ਤੋਂ ਸਿਵਾਏ ਕੁਝ ਨਹੀਂ ਹੁੰਦਾ। ਜਦੋਂ ਪਰਸਪਰ ਗਿਲੇ ਵਾਲੀ ਭਾਵਨਾ ਦਾ ਬੋਲ ਬਾਲਾ ਹੋ ਜਾਵੇ ਤਾਂ ਮਾਨਵੀ ਕਲਿਆਣਤਾ ਲਈ ਕਈ ਪ੍ਰਕਾਰ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਸਾਰ ਤੇ ਆਏ ਓਦੋਂ ਦੀ ਦਸ਼ਾ ਨੂੰ ਆਪ ਜੀ ਨੇ ਇਉਂ ਵਰਣਨ ਕੀਤਾ ਹੈ:-

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
[ਪੰਨਾ ੧੪੫

ਧਰਮ ਦੇ ਨਾਂ ਤੇ ਪਖੰਡੀ ਪਕੜ ਦਾ ਅਜਿਹਾ ਅਮੁੱਕ ਪਰਵਾਹ ਚਲ ਪੈਂਦਾ ਹੈ ਜਿਸ ਨੂੰ ਠਲ ਪਾਉਣ ਲਈ ਧਾਰਮਿਕ ਸੰਸਥਾਵਾਂ ਦੇ ਮੁਖੀ ਆਪਣੇ ਵਲੋਂ ਪੂਰੀ ਵਾਹ ਲਾਉਂਦੇ ਹਨ ਪ੍ਰੰਤੂ ਉਹ ਵਿਆਪਕ ਪਰਵਿਰਤੀਆਂ ਤੇ ਕਾਬੂ ਪਾਉਣ ਵਿਚ ਅਸਫਲ ਹੀ ਰਹਿੰਦੇ ਹਨ।

ਇਕ ਵਾਰੀ ਇੰਗਲੈਂਡ ਦੇ ਇਕ ਬੁਢੇ ਪਾਦਰੀ ਨੇ ਆਪਣੀ ਪਦਵੀ ਤੋਂ ਇਸ ਲਈ ਅਸਤੀਫਾ ਦੇ ਦਿਤਾ ਸੀ ਕਿ ਉਹ ਆਪਣੀ ਮਹਿਬੂਬਾ ਨਾਲ

ਵਿਆਹ ਕਰਾਉਣਾ ਚਾਹੁੰਦਾ ਸੀ। ਲੋਕਾਂ ਨੇ ਉਸ ਨੂੰ ਇਹ ਕੰਮ ਕਰਨੋਂ ਬਹੁਤ ਰੋਕਿਆ ਪਰ ਉਹ ਨਾ ਰੁਕਿਆ, ਬੁਢਾਪੇ ਵਿਚ ਉਸ ਨੂੰ ਬਗ਼ਾਵਤ ਕਰਨੀ ਪਈ ਕਿਉਂਕਿ ਕਾਮ-ਵਾਸ਼ਨਾ ਤੇ ਕਾਬੂ ਪਾਉਣਾ ਕੋਈ ਸੌਖੀ ਗਲ ਨਹੀਂ। ਗੁਰੂ ਬਾਬਾ ਜੀ ਨੇ ਅਜਿਹੀ ਚੁਣੌਤੀ ਨੂੰ ਪਹਿਲਾਂ ਹੀ ਧਿਆਨ ਵਿਚ ਰਖਦਿਆਂ ਗ੍ਰਿਹਸਤੀ ਜੀਵਨ ਨੂੰ ਪਰਧਾਨਤਾ ਦਿਤੀ। ਭਾਈ ਸਾਹਿਬ ਗੁਰਦਾਸ ਜੀ ਨੇ ਕਬਤਿ ਨੰਬਰ ੩੭੬ ਰਾਹੀਂ ਨਿਰਣਾ ਕਰ ਦਿਤਾ ਹੈ:-

ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,
ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ ॥
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,
ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ ॥
ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ,
ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ ॥
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,
ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥

ਅਜੋਕੇ ਵਾਤਾਵਰਨ ਵਿਚ ਨਾ ਲੋਕਾਂ ਦਾ ਨਾ ਅਹਾਰ, ਨਾ ਵੀਚਾਰ ਤੇ ਨਾ ਆਚਾਰ ਸ਼ੁੱਧ ਹੈ। ਫਿਰ ਫਾਸ਼ ਫਿਲਮਾਂ ਬਲਦੀ ਅੱਗ ਉਤੇ ਤੇਲ ਪਾਉਣ ਦਾ ਕੰਮ ਕਰਦੀਆਂ ਹਨ, ਪਰਚਾਰ ਵਿਚ ਤਲਖੀ ਤੇ ਤਣਾਉ ਪੈਦਾ ਕਰਦੀਆਂ ਹਨ। ਧਾਰਮਿਕ ਰਹਿਤ ਵਿਚ ਵਿਸ਼ਵਾਸ ਰਖਣ ਵਾਲੇ ਜਗਿਆਸੂ ਸਚਾਈ ਤੇ ਦ੍ਰਿੜ ਰਹਿਣ ਲਈ ਭਾਵੇਂ ਜੂਝਦੇ ਰਹਿੰਦੇ ਹਨ ਪਰ ਅਸਲੀਅਤ ਇਹ ਹੈ ਕਿ ਅਜੋਕੇ ਯੁੱਗ ਵਿਚ ਧਾਰਮਿਕ ਕਟੜਤਾ ਨੂੰ ਕੋਈ ਜੀਵ ਪਸੰਦ ਨਹੀਂ ਕਰਦਾ। ਇਸ 'ਕਲਿ ਕਾਲਖ ਅੰਧਿਆਰੀਆ' (ਪੰਨਾ ੨੧੦) ਵਿਚ ਵਸਣ ਵਾਲਾ ਜਗਿਆਸੂ ਜਦੋਂ ਤਕ ਜੀਵਨ-ਮਾਰੂ ਚੁਣੌਤੀਆਂ ਦਾ ਮੁਕਾਬਲਾ ਨਹੀਂ ਕਰਦਾ, ਸ਼ਾਂਤੀ ਭਰਿਆ ਸੁਚੱਜਾ ਜੀਵਨ ਮਾਹੌਲ ਨਹੀਂ ਸਿਰਜ ਸਕਦਾ। ਵਰਤਮਾਨ ਮਸ਼ੀਨੀ ਯੁੱਗ ਵਿਚ ਮਨੁੱਖ ਨੂੰ ਸੁਖਾਲਾ ਜੀਵਨ ਬਿਤੀਤ ਕਰਨ ਲਈ ਅਨੇਕ ਪ੍ਰਕਾਰ ਦੀਆਂ ਸਹੂਲਤਾਂ ਅਤੇ ਰੱਸਾਂ ਨੂੰ ਛਡਣਾ ਬਹੁਤ ਔਖਾ ਹੈ। ਹੋਰ ਸਾਰੀਆਂ ਗੱਲਾਂ ਇਕ ਪਾਸੇ ਰਹਿਣ ਦਿਓ, ਕੇਵਲ ਟੀ.ਵੀ. ਵਲ ਵੇਖੋ। ਇਸਦਾ ਵਿਆਪਕ ਪਿਆਰ ਅਤੇ ਇਸ ਦੇ ਪ੍ਰਭਾਵ ਨਾਲ ਖ਼ੁਆਰ ਹੋਏ ਲੋਕਾਂ ਨੂੰ ਇਕ ਤਕਣੀ ਨਾਲ ਵੇਖੋ, ਉਹ ਕਿਵੇਂ ਰਾਤ ਦੇਰ ਤਕ ਟੀ.ਵੀ. ਵੇਖਦੇ ਥਕਦੇ ਨਹੀਂ। ਕੀ ਉਹ ਅੰਮ੍ਰਿਤ ਵੇਲੇ ਜਾਗ ਸਕਦੇ ਹਨ? ਧਰਮੀਆਂ ਦੇ ਨਿਤ

ਜੀਵਨ ਨੂੰ ਕਿਤਨਾ ਧੱਕਾ ਲਗਦਾ ਹੈ। ਗੁਰਸਿਖ ਜਗਿਆਸੂ ਨਿਜੀ ਤੌਰ ਤੇ ਭਾਵੇਂ ਅਜਿਹੇ ਪ੍ਰਭਾਵਾਂ ਤੋਂ ਮੁਕਤ ਹੋਣ ਪਰ ਉਹ ਅਗੋਂ ਆਪਣੇ ਬਚੇ ਬੱਚੀਆਂ ਨੂੰ ਟੀ.ਵੀ. ਦੀ ਬੀਮਾਰੀ ਤੋਂ ਕਿਵੇਂ ਬਚਾਅ ਸਕਦੇ ਹਨ?

ਧਰਮ ਦੇ ਮੌਲਿਕ ਸਰੂਪ ਤੇ ਰਹਿਣ ਰਹਿਤ ਨੂੰ ਸਥਾਪਤ ਕਰਨ ਲਈ ਜਿਥੇ ਤਕੜੇ ਉਦਮ ਦੀ ਲੋੜ ਹੈ ਉਥੇ ਧਾਰਮਿਕ ਤੇ ਸਮਾਜਿਕ ਸਟੇਜਾਂ ਤੇ ਗੁਰਮਤਿ ਪ੍ਰਚਾਰ ਕੀਤੇ ਬਿਨਾ ਹੋਰ ਕੋਈ ਚਾਰਾ ਵੀ ਨਹੀਂ ਚਲਦਾ।

ਗੁਰੂ ਪਿਆਰਿਓ ! ਅੰਮ੍ਰਿਤ ਢੂੰਢਣ ਲਈ ਇਧਰ ਉਧਰ ਭਟਕਣ ਦੀ ਲੋੜ ਨਹੀਂ, ਕਿਉਂਕਿ ਗੁਰਬਾਣੀ ਚੋਂ ਸੇਧ ਮਿਲਦੀ ਹੈ:-

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ,
ਗੁਰ ਸਤਿਗੁਰੁ ਪਾਸੇ ਰਾਮਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ,
ਸਿਖ ਦੇਇ ਹਰਿ ਰਾਸੇ ॥ [ਪੰਨਾ ੪੪੯

ਹਰੀ ਆਪ ਅੰਮ੍ਰਿਤ ਤੋਂ ਵੱਧ ਮਿਠਾ ਹੈ। ਜਿਸ ਜਿੰਦੜੀ ਦੀ ਪ੍ਰਭੂ ਨਾਲ ਸਾਂਝ ਪੈ ਜਾਂਦੀ ਹੈ ਉਸ ਦੇ ਹਿਰਦੇ ਚੋਂ ਆਪ ਮੁਹਾਰੇ ਇਹ ਆਵਾਜ਼ ਨਿਕਲਦੀ ਹੈ:-

ਪ੍ਰਭ ਪੇਖਤ ਜੀਵਾ ਠੰਢੀ ਥੀਵਾ,
ਤਿਸੁ ਜੇਵਡੁ ਅਵਰੁ ਨ ਕੋਈ ॥ [ਪੰਨਾ ੭੯੪

ਨਾਮ-ਅੰਮ੍ਰਿਤੁ ਉਤਮ ਤੋਂ ਉਤਮ, ਸੂਖਮ ਤੋਂ ਸੂਖਮ, ਪਰਮ-ਤੱਤ ਨੂੰ ਮਿਲਣ ਲਈ ਇਕ ਅਨੂਠੀ ਸ਼ਰਧਾ ਪੈਦਾ ਕਰਦਾ ਹੈ ਜਿਸ ਦੇ ਫਲਸਰੂਪ 'ਤੰਤੈ ਕਉ ਪਰਮ ਤੰਤੁ ਮਿਲਾਇਆ, ਨਾਨਕ ਸਰਣਿ ਤੁਮਾਰੀ' (ਪੰਨਾ ੫੯੦) ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਅੰਮ੍ਰਿਤ ਸ਼ਬਦ ਅਰੂਪ ਹੈ। ਅੰਮ੍ਰਿਤ ਨਾਮ ਦੀ ਅਨਾਹਦ ਧੁਨੀ ਘੂੰ ਘੂੰ ਜਾਂ ਸ਼ਾਂ ਸ਼ਾਂ ਦੀ ਲਖਾਇਕ ਨਹੀਂ ਅਤੇ ਨਾ ਹੀ ਹਡ ਮਾਸ ਦੇ ਕੰਨ, ਇਸ ਧੁਨੀ ਤੋਂ ਜਾਣੂੰ ਹਨ। ਇਸ ਧੁਨੀ ਦਾ ਰਸ ਲਿਵ ਰੂਪ ਕਟੋਰੀ ਦੁਆਰਾ ਪੀਤਾ ਜਾਂਦਾ ਹੈ ਜਿਵੇਂ ਕਿ ਗੁਰਵਾਕ ਹਨ:-

ਸਤਸੰਗਤਿ ਸਿਉ ਮੇਲਾਪੁ ਹੋਇ,
ਲਿਵ ਕਟੋਰੀ ਅੰਮ੍ਰਿਤ ਭਰੀ,
ਪੀ ਪੀ ਕਟਹਿ ਬਿਕਾਰ ॥੩॥ [ਪੰਨਾ ੫੫੩

ਗੁਰੂ ਦੀ ਮਿਹਰ ਸਦਕਾ ਜਗਿਆਸੂ ਦੀ ਬ੍ਰਿਤੀ 'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥ ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ' (ਪੰਨਾ ੧੪੬) ਦਾ ਅਨੰਦ ਮਾਣਦੀ ਹੋਈ ਅੰਮ੍ਰਿਤ ਰੂਪ ਬਣ ਜਾਂਦੀ ਹੈ। ਅਜਿਹੀ ਕਿਰਪਾ ਸਦਕਾ ਹੀ 'ਆਤਮੇ ਨੋ ਆਤਮੇ ਦੀ

ਪ੍ਰਤੀਤਿ ਹੋਇ, ਤਾ ਘਰ ਹੀ ਪਰਚਾ ਪਾਇ' (ਪੰਨਾ ੮੭) ਵਾਲੀ ਸਥਿਤੀ ਕਾਰਗਰ ਸਾਬਤ ਹੁੰਦੀ ਹੈ।

ਅੰਮ੍ਰਿਤ ਦਾ ਪਹਿਲਾ ਪੜਾਅ ਆਤਮਿਕ ਚਿੰਤਨ ਤੇ ਚੇਤਨਾ, ਦੂਜਾ ਪੜਾਅ ਨਾਮ ਸ੍ਰਵਣ, ਤੀਜਾ ਪੜਾਅ ਨਾਮ ਮੰਨਣ, ਅਤੇ ਚੌਥਾ ਪੜਾਅ ਨਿਧਿਆਸਨ ਕਰਨਾ ਹੈ। ਜਿਵੇਂ ਜਿਵੇਂ ਜਗਿਆਸੂ ਇਹਨਾਂ ਪੜਾਵਾਂ ਦਾ ਸਫ਼ਰ ਤੈਅ ਕਰਕੇ ਆਪਣੇ ਟਿਕਾਣੇ ਤੇ ਪਹੁੰਚਦਾ ਹੈ ਤਿਵੇਂ ਤਿਵੇਂ ਸਹਜੇ ਹੀ ਅੰਮ੍ਰਿਤ-ਨਾਮ ਜਗਿਆਸੂ ਦੇ ਹਿਰਦੇ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਜੋ ਨਿਰੋਲ ਆਤਮ-ਰਸ ਹੁੰਦਾ ਹੈ:-

ਨਾਮ ਰਸਿ ਜੋ ਜਨ ਤ੍ਰਿਪਤਾਨੇ ॥
ਮਨ ਤਨ ਨਾਮਹਿ ਨਾਮਿ ਸਮਾਨੇ ॥ [ਪੰਨਾ ੨੮੬

ਬਸ ! ਅਜਿਹੀ ਛਾਪ ਲਗਦਿਆਂ ਹੀ ਜਗਿਆਸੂ ਨੂੰ ਅਨੁਭਵ ਹੁੰਦਾ ਹੈ ਕਿ ਹਰੀ ਰਸ ਤੋਂ ਉਪਰ ਕੋਈ ਰਸ ਨਹੀਂ ਹੈ:-

ਹਰਿ ਰਸ ਊਪਰਿ ਅਵਰੁ ਕਿਆ ਕਹੀਐ,
ਜਿਨਿ ਪੀਆ ਸੋ ਤ੍ਰਿਪਤਾਗਾ ॥ [ਪੰਨਾ ੫੯੮

ਗੁਰੂ ਦੀ ਸਾਖੀ (ਸਿਖਿਆ) ਅੰਮ੍ਰਿਤ ਬਾਣੀ ਹੈ, ਉਸ ਨੂੰ ਪੀਂਦੇ ਸਾਰ ਹੀ ਜਗਿਆਸੂ ਰਬੀ ਦਰਬਾਰ ਵਿਚ ਪਰਵਾਣ ਹੋ ਜਾਂਦਾ ਹੈ, ਉਸ ਦੇ ਹਿਰਦੇ ਚੋਂ ਕਿਸੇ ਮੁਕਤੀ ਜਾਂ ਬੈਕੁੰਠ ਵਿਚ ਜਾਣ ਦੀ ਚਾਹਨਾ ਹੀ ਨਹੀਂ ਉਠਦੀ। ਉਹ ਗੁਰਬਾਣੀ ਦੇ ਪਾਵਨ ਵਾਕ ਨੂੰ ਸਦਾ ਯਾਦ ਰਖਦਾ ਹੈ:-

ਗੁਰ ਕੀ ਸਾਖੀ ਅੰਮ੍ਰਿਤ ਬਾਣੀ,
ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ,
ਮੁਕਤਿ ਬੈਕੁੰਠੈ ਕਰੈ ਕਿਆ॥ ੩ ॥ [ਪੰਨਾ ੩੬੦

ਖ਼ਾਲਸੇ ਦੀ ਪਰਿਭਾਸ਼ਾ ਕਿਤਨੇ ਸੁੰਦਰ ਸ਼ਬਦਾਂ ਵਿਚ ਵਰਨਣ ਕੀਤੀ ਗਈ ਹੈ:-

ਖ਼ਾਲਸਾ ਖ਼ਾਸ ਕਹਾਵੈ ਸੋਈ ॥
ਜਾ ਕੇ ਹਿਰਦੇ ਭਰਮ ਨ ਹੋਈ ॥
ਭਰਮ ਭੇਖ ਤੇ ਰਹੈ ਨਿਆਰਾ ॥
ਸੋ ਖ਼ਾਲਸਾ ਸਤਿਗੁਰੂ ਹਮਾਰਾ ॥
ਖਾਂਡੇ ਕੀ ਪਾਹੁਲ ਦਈ ਕਰਨਹਾਰ ਪ੍ਰਭ ਸੋਇ ॥
ਕੀਉ ਦਸੇ ਦਿਸ ਖਾਲਸਾ ਤਾ ਬਿਨ ਅਵਰ ਨ ਕੋਇ॥ [ਗੁਰ ਸੋਭਾ

ਵਰਤਮਾਨ ਖ਼ਾਲਸੇ ਨੂੰ ਚੰਦ੍ਰੀ ਫੁਟ ਨੇ ਮਾਰਿਆ ਹੋਇਆ ਹੈ। ਕਈ

ਜਥੇਬੰਦੀਆਂ ਆਪੋ ਆਪਣੀ ਡਫ਼ਲੀ ਵਜਾ ਰਹੀਆਂ ਹਨ, ਜੋ 'ਏਕ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ' ਦੇ ਮੂਲਿਕ ਸਿਧਾਂਤ ਤੋਂ ਭਟਕੀਆਂ ਹੋਈਆਂ ਜਥੇਬੰਦੀਆਂ ਪੰਥ ਪਰਵਾਣਤ ਅੰਮ੍ਰਿਤ ਮਰਯਾਦਾ ਛਡ ਕੇ ਆਪੋ ਆਪਣੀ ਅੰਮ੍ਰਿਤ ਮਰਯਾਦਾ ਚਲਾ ਕੇ ਵੱਡਾ ਵਿਗਾੜ ਪੈਦਾ ਕਰ ਰਹੀਆਂ ਹਨ। ਸਤਿਗੁਰੂ ਸਚੇ ਪਾਤਿਸ਼ਾਹ ਮਿਹਰ ਕਰਨ, ਖ਼ਾਲਸੇ ਅੰਦਰ ਪਰਸਪਰ ਪਿਆਰ ਆਵੇ, ਦੁਬਿਧਾ ਨਾਸ਼ ਹੋਵੇ। ਗੁਰਦੇਵ ਪਿਤਾ ਕਿਤਨੇ ਪਿਆਰ ਨਾਲ ਸਿਖਿਆ ਦੇਂਦੇ ਹਨ:-

ਹੋਇ ਇਕਤ੍ਰ ਮਿਲਹੁ ਮੇਰੇ ਭਾਈ,
ਦੁਬਿਧਾ ਦੂਰਿ ਕਰਹੁ ਲਿਵਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ,
ਗੁਰਮੁਖਿ ਬੈਸਹੁ ਸਫਾ ਵਿਛਾਇ॥ [ਪੰਨਾ ੧੧੮੫

ਫਿਰ ਵੇਖੋ ਸਿਖ ਜਗਤ ਵਿਚ ਹਰ ਰੋਜ਼ ਅਰਦਾਸਿ ਮਗਰੋਂ ਪੜ੍ਹਨ ਵਾਲਾ ਦੋਹਰਾ ਕਿਵੇਂ ਸਾਕਾਰ ਰੂਪ ਧਾਰਨ ਕਰਦਾ ਹੈ:-

ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨ ਕੋਇ ॥
ਖੁਆਰ ਹੋਇ ਸਭ ਮਿਲਹਿਗੇ, ਬਚੇ ਸਰਨ ਜੋ ਹੋਇ ॥



# ਅੰਮ੍ਰਿਤ ਸ਼ਬਦਾਵਲੀ ਦੀ ਸੁੰਦਰ ਸੰਧੀ

ਗੁਰਬਾਣੀ ਵਿਚ 'ਅੰਮ੍ਰਿਤ' ਸ਼ਬਦ ਦੇ ਨਾਲ ਹੋਰ ਸ਼ਬਦਾਂ ਦੀ ਸੰਧੀ ਦੁਆਰਾ ਕਈ ਪ੍ਰਕਾਰ ਦੀ ਸ਼ਬਦਾਵਲੀ ਦੇ ਵਖ ਵਖ ਅਰਥ ਹਨ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ-ਕੋਸ਼ ਵਿਚ ਅੰਮ੍ਰਿਤ ਸ਼ਬਦ ਦੇ 16 ਅਰਥ ਰੂਪਮਾਨ ਕੀਤੇ ਹਨ:-

1) ਇੱਕ ਪੀਣ ਯੋਗ ਪਦਾਰਥ ਜਿਸ ਦੇ ਅਸਰ ਨਾਲ ਮੌਤ ਨਹੀਂ ਹੁੰਦੀ, ਸੁਧਾ, ਪੀਯੂਸ 2. ਦਸਮੇਸ਼ ਦਾ ਬਖ਼ਸ਼ਿਆ ਅਮ੍ਰਿਤ ਜਲ ਜੋ ਸਿੰਘ ਸਜਣ ਵੇਲੇ ਛਕਾਇਆ ਜਾਂਦਾ ਹੈ, ਦੇਖੋ ਅੰਮ੍ਰਿਤ ਸੰਸਕਾਰ 3. ਜਲ 4. ਘੀ 5. ਦੁੱਧ। 6. ਧਨ। 7. ਮੁਕਤ, ਮੋਖ, 8. ਸੁਆਦਦਾਇਕ ਰਸ। 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ' (ਸੁਖਮਨੀ), ਦੇਖੋ. ਛਤੀਹ ਅੰਮ੍ਰਿਤ 9. ਦੇਵਤਾ 10. ਆਤਮਾ 11. ਪਾਰਾ 12. ਅਨਾਜ 13. ਰਸਦਾਇਕ ਭੋਜਨ 14. ਰੋਗ ਨਾਸ਼ਕ ਦਵਾ 15. ਵਿ. ਜ਼ਿੰਦਾ ਜੋ ਮਰਿਆ ਨਹੀਂ। 16. ਸੁੰਦਰ ਪਿਆਰਾ।

ਉਪਰੋਕਤ ਅਰਥਾਂ ਨਾਲ ਭਾਈ ਸਾਹਿਬ ਨੇ ਗੁਰਬਾਣੀ ਦੀਆਂ ਪੰਕਤੀਆਂ ਨਹੀਂ ਦਿੱਤੀਆਂ। ਗੁਰਬਾਣੀ ਵਿਚ ਦੋ ਪਦਾਂ ਦੀ ਸੰਧੀ ਵਾਲੇ ਅਨੇਕ ਸ਼ਬਦ ਉਪਲਬਧ ਹਨ। ਜਿਵੇਂ :-

1. ਅੰਮ੍ਰਿਤਸਰ – ਅੰਮ੍ਰਿਤਸਰੁ ਸਿਫਤੀ ਦਾ ਘਰੁ ॥ [ਪੰਨਾ ੧੪੧੨

2. ਅੰਮ੍ਰਿਤ ਜਲ– ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ॥
ਸਗਲ ਮਨੋਰਥ ਪੂਰੇ ॥ [ਪੰਨਾ ੭੮੩

3. ਅੰਮ੍ਰਿਤ ਧਾਰਾ–ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ॥ [ਪੰਨਾ ੧੦੨

4. ਅੰਮ੍ਰਿਤਧਾਰੀ– ਹਮਾਰੀ ਪਿਆਰੀ, ਅੰਮ੍ਰਿਤਧਾਰੀ
ਗੁਰਿ ਨਿਮਖ ਨ ਮਨਤੇ ਟਾਰੀ ਰੇ ॥ [ਪੰਨਾ ੪੦੪

5. ਅੰਮ੍ਰਿਤ ਨੀਰ–ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ,
ਅਠਸਠਿ ਤੀਰਥ ਸੰਗਿ ਗਹੇ ॥ [ਪੰਨਾ ੧੩੨੮

6. ਅੰਮ੍ਰਿਤ ਬੂੰਦ–ਅੰਮ੍ਰਿਤ ਬੂੰਦ ਸੁਹਾਨੀ ਹੀਅਰੈ,
ਗੁਰਿ ਮੋਹੀ ਮਨੁ ਹਰਿ ਰਸੁ ਲੀਨਾ ॥ [ਪੰਨਾ ੧੨੫੪

7. ਅੰਮ੍ਰਿਤ ਕਥਾ-ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ॥ [ਪੰਨਾ ੭੪੦

8. ਅੰਮ੍ਰਿਤ ਬਾਣੀ-ਅੰਮ੍ਰਿਤ ਬਾਣੀ ਉਚਰਾ ਹਰਿ ਜਸੁ,
ਮਿਠਾ ਲਗੈ ਤੇਰਾ ਭਾਣਾ ਰਾਮ ॥ [ਪੰਨਾ ੫੪੩

9. ਅੰਮ੍ਰਿਤ ਭੋਜਨੁ-ਨਾਮ ਰਤਨ ਕੋ ਕੋ ਬਿਉਹਾਰੀ ॥
ਅੰਮ੍ਰਿਤ ਭੋਜਨੁ ਕਰੇ ਆਹਾਰੀ ॥ [ਪੰਨਾ ੧੯੧

10. ਅੰਮ੍ਰਿਤ ਦ੍ਰਿਸਟਿ- ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥ [ਪੰ. ੨੯੭

11. ਅੰਮ੍ਰਿਤ ਬਚਨ- ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥ [ਪੰਨਾ ੪੯੪

12. ਅੰਮ੍ਰਿਤ ਫਲ- ਅੰਮ੍ਰਿਤ ਫਲੁ ਹਰਿ ਏਕੁ ਹੈ,
ਆਪੇ ਦੇਇ ਖਵਾਇ ॥ [ਪੰਨਾ ੬੬

ਸੰਸਾਰ ਵਿਚ ਅਨੇਕਾਂ ਮਿੱਠੇ ਪਦਾਰਥ ਹਨ। ਕੋਈ ਵੀ ਮਿਠੇ ਤੋਂ ਮਿੱਠਾ ਪਦਾਰਥ ਖਾ ਕੇ ਵੇਖ ਲਵੋ, ਜੋ ਚਿਰ ਮਗਰੋਂ ਉਸ ਦਾ ਰਸ ਫਿੱਕਾ ਲਗਣ ਲਗ ਜਾਵੇਗਾ। ਕਈ ਵਾਰੀ ਮਿਠਾ ਖਾ ਕੇ ਦਿਲ ਵੀ ਚੜ੍ਹ ਜਾਂਦਾ ਹੈ। ਇਕ ਸਿਧਾਂਤਕ ਪੰਗਤੀ ਹੈ:-

ਜੇ ਸਉ ਵਰਿਆ ਮਿਠਾ ਖਾਜੈ,
ਭੀ ਫਿਰਿ ਕਉੜਾ ਖਾਏ ॥ [ਪੰਨਾ ੧੦੪੩

ਫਿਰ ਗੁਰਬਾਣੀ ਇਹ ਵੀ ਗਿਆਨ ਬਖ਼ਸ਼ਦੀ ਹੈ :-

ਮਿਠਾ ਕਉੜਾ ਦੋਵੈ ਰੋਗ ॥
ਨਾਨਕ, ਅੰਤਿ ਵਿਗੁਤੇ ਭੋਗ ॥ [ਪੰਨਾ ੧੨੪੩

ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ:-

ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥
ਸਾਦ ਆਇਆ ਤਿਨ ਹਰਿ ਜਨਾ ਚਖਿ ਸਾਧੀ ਡਿਠਾ॥

ਕੇਵਲ ਇਕ 'ਅੰਮ੍ਰਿਤ ਨਾਮ' ਹੀ ਅਜਿਹਾ ਅਮਰ ਪਦਾਰਥ ਹੈ ਜਿਸ ਦਾ ਸੁਆਦ ਸਦਾ ਇਕ-ਰਸ ਮਿੱਠਾ ਰਹਿੰਦਾ ਹੈ:-

ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ, ਸਬਦੇ ਪਾਵੈ ਸੋਈ ॥
[ਪੰਨਾ ੬੦੪

ਅੰਮ੍ਰਿਤ ਸ਼ਬਦ ਦੇ ਸਾਨੀ ਭਾਵ ਇਕੋ ਜਿਹੇ ਅਰਥ ਰਖਣ ਵਾਲੇ ਹੇਠ ਲਿਖੇ ਸ਼ਬਦ ਦਾ ਦਰਸ਼ਨ ਗੁਰਬਾਣੀ ਵਿਚੋਂ ਇਉਂ ਹੁੰਦਾ ਹੈ:-

ਅਮਿਓ, ਅਮਿਉ, ਸੁਧਾ ਰਸ, ਪੀਊਸ, ਇਨ੍ਹਾਂ ਦਾ ਜ਼ਿਕਰ ਹੇਠ

ਲਿਖੀਆਂ ਪੰਗਤੀਆਂ ਵਿਚ ਇਉਂ ਵਿਅਕਤ ਕੀਤਾ ਗਿਆ ਹੈ:-

1. ਅਪਿਉ ਪੀਓ ਗਤੁ ਥੀਓ ਭਰਮਾ,
   ਕਹੁ ਨਾਨਕ, ਅਜਰੁ ਜਰਾ ॥ [ਪੰਨਾ ੭੦੧
2. ਅਮਿਉ ਪੀਵੈ ਜੋ ਨਾਨਕਾ, ਭ੍ਰਮ ਭ੍ਰਮਿ ਸਮਾਵੈ ॥
   ਸਹਜੇ ਸਹਜੇ ਮਿਲਿ ਰਹੈ, ਅਮਰਾ ਪਦੁ ਪਾਵੈ ॥ [ਪੰਨਾ ੭੨੫
3. ਅਮਿਉ ਅਮਿਉ ਹਰਿ ਰਸੁ ਹੈ ਮੀਠਾ,
   ਮਿਲਿ ਸੰਤ ਜਨਾ ਮੁਖਿ ਪਾਵੈ ॥ [ਪੰਨਾ ੮੮੧
5. ਹੁਤੀ ਜੁ ਪਿਆਸ ਪੀਉਸ ਪਿਵੰਨ ਕੀ,
   ਬੰਛਤ ਸਿਧਿ ਕਉ ਬਿਧਿ ਮਿਲਾਯਉ ॥ [ਪੰਨਾ ੧੪੦੦
6. ਸੁਧ ਰਸ ਨਾਮੁ ਮਹਾ ਰਸੁ ਮੀਠਾ,
   ਨਿਜ ਘਰਿ ਤਤੁ ਗੁਸਾਂਈ ॥ [ਪੰਨਾ ੧੨੩੨

ਇਸ ਤਰ੍ਹਾਂ ਦੀਆਂ ਕਈ ਹੋਰ ਪੰਗਤੀਆਂ ਹਨ।

ਸੋ, ਪਾਠਕਾਂ ਨੂੰ ਉਪਰੋਕਤ ਸ਼ਬਦਾਵਲੀ ਦਾ ਦਰਸ਼ਨ ਨਮੂਨੇ ਮਾਤਰ ਕਰਾਇਆ ਹੈ।



# ਸੁਣੋ ਖ਼ਾਲਸਾ ਜੀ !

'ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ' ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਅਭੜਵਾਹੇ ਨਹੀਂ ਸੀ ਕੀਤੀ। ਆਪ ਜੀ ਨੇ ਵਖਰੇ ਵਖਰੇ ਧਰਮਾਂ ਦੇ ਉਪਦੇਸ਼ਟਿਆਂ ਤੇ ਉਪਾਸ਼ਕਾਂ ਵਲ ਨਿਗਾਹ ਮਾਰੀ, ਵੇਖਿਆ ਕਿ ਲੋਕੀ ਪੀਰਾਂ ਪੈਗ਼ੰਬਰਾਂ ਤੇ ਅਵਤਾਰਾਂ ਦੀ ਮਾਨਤਾ ਵਿਚ ਰੁਝੇ ਪਏ ਸਨ। ਜੇ ਹਜ਼ਰਤ ਈਸਾ ਨੇ ਕਿਹਾ ਕਿ ਉਹ ਰਬ ਦਾ ਇਕਲੌਤਾ ਪੁੱਤਰ ਹੈ ਤਾਂ ਲੁਕਾਈ ਨੇ ਸਚ ਮੰਨ ਲਿਆ। ਜੇ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ ਬਾਰੇ ਦਸ ਪਾਈ ਕਿ ਉਨ੍ਹਾਂ ਨੂੰ ਖ਼ੁਦਾ ਨੇ ਆਪਣੇ ਪਾਸ ਬੁਲਾਇਆ ਤਾਂ ਉਨ੍ਹਾਂ ਨੇ ਅਲਾ ਤਾਅਲਾ ਨਾਲ ਗੱਲਾਂ ਬਾਤਾਂ ਕੀਤੀਆਂ, ਮੈਂ ਉਸ ਦਾ ਪੈਗ਼ਾਮ ਦੁਨੀਆ ਵਿਚ ਪ੍ਰਚਾਰਨ ਲਈ ਆਇਆ ਹਾਂ, ਲੋਕ ਉਸ ਨੂੰ ਸਚ ਮੰਨਣ ਲਗ ਪਏ। ਇਸੇ ਤਰ੍ਹਾਂ ਹਿੰਦੂ ਮਤ ਉਤੇ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਨੇ ਆਪਣਾ ਸਿੱਕਾ ਜਮਾਇਆ। ਆਪਣਾ ਨਾਮ ਜਪਵਾਇਆ ਅਤੇ ਆਪਣੀ ਪੂਜਾ ਕਰਵਾਈ।

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਵਿਚ ਭਾਈਆਂ ਜਾਂ ਗ੍ਰੰਥੀਆਂ ਦੀ ਕੋਈ ਵਖਰੀ ਜਮਾਤ ਸਥਾਪਤ ਨਹੀਂ ਕੀਤੀ ਅਤੇ ਨਾ ਹੀ ਕਿਸੇ ਪਾਸੋਂ ਆਪਣੇ ਨਾਮ ਦਾ ਜਾਪ ਕਰਾਇਆ, ਨਾ ਹੀ ਪੂਜਾ ਕਰਵਾਈ ਹੈ। ਖ਼ਾਲਸਾ ਪੰਥ ਦਾ ਹਰੇਕ ਬਾਲ, ਜੁਆਨ, ਬੁੱਢਾ, ਇਸਤਰੀ ਗੁਰਬਾਣੀ ਦਾ ਪਾਠ ਅਤੇ ਧਾਰਮਿਕ ਰਹੁਰੀਤੀਆਂ ਦੀ ਪੂਰਤੀ ਕਰ ਸਕਦੀ ਹੈ। ਆਪਣਾ ਆਪਾ ਸਵਾਰਨ ਲਈ ਹਰੇਕ ਗੁਰਸਿਖ ਦਾ ਫਰਜ਼ ਹੈ ਕਿ ਉਹ ਅੰਦਰੋਂ ਬਾਹਰੋਂ ਨਿਰਮਲ (ਖ਼ਾਲਸ) ਹੋਵੇ। ਜੇ ਖ਼ਾਲਸੇ ਵਾਲੀ ਰਹਿਣੀ ਰਹਿਤ ਨਹੀਂ ਤਾਂ ਇਸ ਤੋਂ ਵੱਡਾ ਭੇਖ ਹੋਰ ਕੀ ਹੋ ਸਕਦਾ ਹੈ? ਗੁਰੂ ਕਾਲ ਵਿਚ ਮਸੰਦਾਂ ਦਾ ਇਹੋ ਜਿਹਾ ਹਾਲ ਸੀ। ਭੋਲੇ ਭਾਲੇ ਸਿਖਾਂ ਦੇ ਘਰ ਜਾ ਕੇ ਕਈ ਪ੍ਰਕਾਰ ਦੇ ਸੁਵਾਂਗ ਕਰਨੇ, 'ਕੂੜ ਠਗੀ ਗੁਝੀ ਨਾ ਰਹੇ, ਮੁਲੰਮਾ ਪਾਜੁ ਲਹਿ ਜਾਇ'(ਪੰਨਾ ੩੦੩)। ਸਮਾਜਿਕ ਬੁਰਾਈਆਂ ਨੂੰ ਵੇਖ ਕੇ ਹੀ ਗੁਰਦੇਵ ਪਿਤਾ ਜੀ ਨੇ ਖ਼ਾਲਸੇ ਨੂੰ ਚੇਤੰਨ ਕੀਤਾ:-

ਭੇਖ ਦਿਖਾਏ ਜਗਤ ਕਉ ਲੋਗਨ ਕੋ ਬਸਿ ਕੀਨ ॥
ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ॥

ਕਪਟੀ ਖ਼ਾਲਸੇ ਦੀ ਤਸਵੀਰ ਨੂੰ 'ਸ੍ਰੀ ਗੁਰੁ ਸੋਭਾ' ਗ੍ਰੰਥ ਵਿਚ ਸੈਨਾਪਤਿ ਕਵੀ ਨੇ ਇਉਂ ਉਲੀਕਿਆ ਹੈ:-

ਬਿਸਿਅਰ ਦੁੱਧ ਪਿਆਈਐ, ਓਹ ਬਿਖ ਨਹੀਂ ਛੋਰੈ॥
ਗਰਦਭ ਸੁਗੰਧਿ ਲਗਾਈਐ, ਭੁਇ ਸੁਤਾ ਲੋਰੈ ॥
ਤੁਮਾ ਹੋਇ ਨ ਮਿੱਠੜਾ, ਜੇ ਖੰਡ ਪਗੋਰੈ ॥
ਸ੍ਵਾਨ ਪੂਛ ਟੇਢੀ ਰਹੇ, ਕਛੁ ਹੋਤ ਨ ਹੋਰੈ ॥
ਜੀ, ਤਿਉਂ ਕਪਟੀ ਹੋਇ ਖ਼ਾਲਸਾ, ਸਤਿਸੰਗਿ ਨ ਲੋਰੈ ॥
[੫੬॥੧੭੨

ਕਪਟੀ ਖ਼ਾਲਸੇ ਦੀ ਇਹ ਨਿਸ਼ਾਨੀ ਹੈ ਕਿ ਉਹ ਸਤਿਸੰਗਤ ਕਰਨੀ ਨਹੀਂ ਲੋੜਦਾ। ਉਹ ਸਮਝਦਾ ਹੈ ਕਿ ਉਥੇ ਉਸ ਦੇ ਕਪਟ ਅਤੇ ਪਖੰਡਪੁਣੇ ਦਾ ਪੜਦਾ ਜ਼ਾਹਰ ਹੋ ਜਾਵੇਗਾ। ਕਵੀ ਜੀ ਨੇ ਬਹੁਤ ਸੋਹਣੀਆਂ ਮਿਸਾਲਾਂ ਦਿਤੀਆਂ ਹਨ:-

੧. ਜੇ ਸਪ ਨੂੰ ਦੁੱਧ ਪਿਆਈ ਜਾਈਏ, ਤਾਂ ਵੀ ਉਹ (ਬਿਸੀਅਰ) ਜ਼ਹਰ ਨਹੀਂ ਛਡਦਾ।
੨. ਖੋਤੇ ਨੂੰ ਭਾਵੇਂ ਕਿਤਨੀ ਸੁਗੰਧੀ ਮੱਲੀ ਜਾਈਏ ਫਿਰ ਵੀ ਉਹ ਧਰਤੀ ਉਤੇ ਮਿੱਟੀ (ਸੁਆਹ) ਵਿਚ ਹੀ ਲੇਟਦਾ ਹੈ।
੩. ਤੁਮੇ ਦੀ ਵੇਲ ਨੂੰ ਭਾਵੇਂ ਖੰਡ ਵਾਲਾ ਪਾਣੀ ਪਏ ਪਾਈਏ, ਪਰ ਤੁਮਾ ਕਦੇ ਵੀ ਮਿੱਠਾ ਨਹੀਂ ਹੁੰਦਾ।
੪. ਕੁਤੇ ਦੀ ਪੂਛਲ ਸਿੱਧੀ ਕਰਨ ਵਾਸਤੇ ਭਾਵੇਂ ਕਿਤਨਾ ਜਤਨ ਕਰੀਏ, ਸਾਰਾ ਜ਼ੋਰ ਹੀ ਲਾ ਦੇਈਏ ਤਾਂ ਵੀ ਉਸ ਦੀ ਪੂਛਲ ਸਿੱਧੀ ਨਹੀਂ ਹੁੰਦੀ।
੫. ਇਸੇ ਤਰ੍ਹਾਂ ਕਪਟੀ ਮਨੁੱਖ ਖ਼ਾਲਸੇ ਦਾ ਬਾਣਾ ਧਾਰਨ ਕਰਕੇ ਵੀ ਸਤਿਸੰਗ ਵਿਚ ਨਹੀਂ ਜਾਂਦਾ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ "ਹਮ ਹਿੰਦੂ ਨਹੀਂ" ਪੁਸਤਕ ਵਿਚ ਇਕ ਕਬਿਤ ਲਿਖਿਆ ਜਿਸ ਵਿਚੋਂ ਖ਼ਾਲਸੇ ਦੇ ਉਤਮ ਗੁਣਾਂ ਦੀ ਸੁੰਦਰ ਝਲਕ ਇਉਂ ਪ੍ਰਗਟ ਹੁੰਦੀ ਹੈ:-

ਮਾਨਤ ਹੈ ਏਕ ਕੋ ਅਨਾਦੀ ਔ ਅਨੰਤ ਨਿਤਯ,
ਤਿਸਹੀ ਤੇ ਜਾਨਤ ਹੈ ਸਰਬ ਪਸਾਰੋ ਹੈ॥
ਕ੍ਰਿਤ ਕੀ ਉਪਾਸ਼ਨਾ ਨਾ ਕਰੇ ਕਰਤਾਰ ਤਯਾਗ,
ਏਕ ਗੁਰ ਗ੍ਰੰਥ ਕੀਉ ਆਪਨੋ ਅਧਾਰੋ ਹੈ॥
ਜਾਤਿ ਪਾਤਿ ਭੇਦ ਭ੍ਰਮ ਮਨ ਤੇ ਮਿਟਾਯ ਕਰ,

ਸਭਸੇ ਸਹੋਦਰ ਸੋ ਕਰਤੋ ਪਯਾਰੋ ਹੈ ॥
ਹਿਤਕਾਰੀ ਜਗ ਕੋ ਪੈ ਜਲ ਮਾਹਿ ਪੰਕਜ ਜਯੋਂ,
ਗੁਰਦੇਵ ਨਾਨਕ ਕੋ ਖਾਲਸਾ ਨਯਾਰੋ ਹੈ ॥

ਤੱਤ ਇਹ ਹੈ ਕਿ ਜਿਹੜਾ ਜੀਵ ਮਾਲਕ ਨੂੰ ਛਡ ਕੇ ਕਿਸੇ ਵੀ ਕਿਰਤਮ ਹਸਤੀ ਨੂੰ ਆਪਣੇ ਮਨ ਵਿਚ ਨਹੀਂ ਲਿਆਉਂਦਾ ਕੇਵਲ ਵਾਹਿਗੁਰੂ ਜੀ ਉਤੇ ਪੂਰਨ ਵਿਸ਼ਵਾਸ ਰਖਦਾ ਹੈ, ਸਹੀ ਅਰਥਾਂ ਵਿਚ ਓਹੀ ਸਚੇ ਵਾਹਿਗੁਰੂ ਜੀ ਦਾ ਨਿਤਨੇਮੀ ਤੇ ਪ੍ਰੇਮੀ ਖ਼ਾਲਸਾ ਹੈ।

ਖ਼ਾਲਸਾ ਜੀ ਨੂੰ ਸਾਹਿਬ-ਏ-ਕਮਾਲ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਰਿਣੀ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਖ਼ਾਲਸਾ ਪੁੱਤਰਾਂ ਵਿੱਚ ਵਿਦਿਆ, ਸਾਹਿਤ, ਸੂਰਮਤਾਈ, ਸੇਵਾ, ਕੁਰਬਾਨੀ ਆਦਿ ਗੁਣ ਹੀ ਨਹੀਂ ਭਰੇ ਸਗੋਂ ਆਪਣਾ ਰੂਪ, ਆਪਣਾ ਬਾਣਾ ਬਖ਼ਸ਼ ਕੇ ਗਿਦੜੋਂ ਸ਼ੇਰ ਕਰ ਦਿਤਾ ਹੈ। 'ਨੀਚਹੁੰ ਊਚ ਕਰੈ ਮੇਰਾ ਗੋਬਿੰਦ' ਵਾਲਾ ਪ੍ਰਤੱਖ ਪ੍ਰਮਾਣ ਸਭ ਸੰਸਾਰ ਦੇ ਸਾਹਮਣੇ ਹੈ। ਆਓ, ਇਸ ਪਿਤਾ ਪੁਰਖੀ ਵਿਰਸੇ ਨੂੰ ਸੰਭਾਲੀਏ, ਕਦੇ ਵੀ ਨਿਰਾਸ ਨਾ ਹੋਈਏ, ਚੜ੍ਹਦੀ ਕਲਾ ਵਿਚ ਰਹੀਏ। ਜੀਵਨ ਭਰ ਇਹ ਅਰਦਾਸਿ ਕਰਦੇ ਰਹੀਏ :-

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ ॥

ਧੀਰਜ ਤੇ ਗੰਭੀਰਤਾ ਨੂੰ ਕਦੇ ਵੀ ਆਪਣੇ ਹਥੋਂ ਨਾ ਜਾਣ ਦੇਈਏ। "ਅਕਾਲ ਪੁਰਖ ਕੀ ਰਛਾ ਹਮਨੈ" ਵਾਲਾ ਸਬਕ ਯਾਦ ਰਖੀਏ। 'ਤੂੰਹੀ ਤੂੰਹੀ' ਦਾ ਜਾਪ ਕਰਦੇ ਰਹੀਏ। ਇਸ ਨਾਲ 'ਪਾਪਨ ਕੇ ਬਹੁ ਪੁੰਜ ਖਪਹਿੰਗੇ' ਵਾਲੀ ਕ੍ਰਿਆ ਰੂਪਮਾਨ ਹੋ ਜਾਵੇਗੀ।



# ਅੰਤਿਕਾ

ਇਸਲਾਮ ਦੀ ਬਾਦਸ਼ਾਹੀ ਹਿੰਦੁਸਤਾਨ ਲਈ ਫ਼ਨਾਹ ਬਰਬਾਦ ਹੋ ਲਹੂ ਲੁਹਾਨ ਕਰਨ ਦਾ ਸਮਾਂ ਸੀ। ਚੜ੍ਹਦੇ ਸੂਰਜ ਹਜ਼ਾਰਾਂ ਇਸਤ੍ਰੀਆਂ ਪੁਰਸ਼ਾਂ ਦੇ ਕਤਲ ਹੁੰਦੇ ਸਨ। ਧਰਮ ਅਸਥਾਨਾਂ ਉਤੇ ਮੂਰਤੀਆਂ ਦੀ ਬਰਬਾਦੀ ਕੀਤੀ ਜਾਂਦੀ ਸੀ। ਕੋਈ ਚੰਗੀ ਚੀਜ਼ ਜਾਂ ਸੁੰਦਰ ਇਸਤਰੀ, ਧਾਰਮਿਕ ਪੁਸਤਕ ਹਿੰਦੂਆਂ ਪਾਸ ਨਹੀਂ ਸੀ ਰਹਿ ਸਕਦੀ। ਚੰਗੇ ਹਿੰਦੂ ਗੁਣਵਾਨਾਂ, ਵਿਦਵਾਨਾਂ, ਵੈਦਾਂ, ਹਕੀਮਾਂ, ਪਹਿਲਵਾਨਾਂ ਤੇ ਸਿਆਣਿਆਂ ਲਈ ਦੋ ਰਸਤੇ ਸਨ, ਜਾਂ ਮੁਸਲਮਾਨ ਹੋ ਜਾਣ ਜਾਂ ਮੌਤ ਕਬੂਲ ਕਰ ਲੈਣ। ਹਿੰਦੂਆਂ ਦਾ ਸਾਰਾ ਕਰਮ ਧਰਮ ਨਸ਼ਟ ਹੋ ਚੁਕਾ ਸੀ। ਨਿਤ ਨਵੇਂ ਸੂਰਜ ਜ਼ੁਲਮ, ਆਪਾਧਾਪੀ ਤੇ ਉਪੱਦਰ ਵੇਖ ਕੇ ਅਜਿਹੀ ਦੁਰਦਸ਼ਾ ਚੋਂ ਬਾਹਰ ਨਿਕਲਣ ਦਾ ਕੋਈ ਰਸਤਾ ਨਹੀਂ ਸੀ ਦਿਸਦਾ। ਬਾਬਰ ਵੇਲੇ ਨਿਰੰਕਾਰ ਦੀ ਮਿਹਰ ਨੇ ਆਪਣੇ ਰੂਪ ਵਿਚ ਗੁਰੂ ਨਾਨਕ ਦੀ ਰੂਹ ਸੰਸਾਰ ਤੇ ਘਲੀ, ਜਿਸ ਨੇ ਜਹਾਨ ਨੂੰ ਜੀਅ ਦਾਨ ਦਿਤਾ। ਸਦੀਵੀ ਅਟੱਲ ਤੇ ਅਮਲੀ ਧਰਮ ਦਿੱਤਾ। ਦਸਵੇਂ ਜਾਮੇ ਵਿਚ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ ਜਿਨ੍ਹਾਂ ਨੇ ਗੁਰੂ ਨਾਨਕ ਜੀ ਦੇ ਸਾਜੇ ਨਿਰਮਲ ਪੰਥ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਜੋ ਕ੍ਰਾਂਤੀ ਲਿਆਂਦੀ ਉਸ ਦੇ ਫਲਸਰੂਪ 'ਖ਼ਾਲਸਾ ਪੰਥ' ਜਥੇਬੰਦ ਹੋਇਆ ਜਿਸ ਦੀ ਨੀਂਹ ਨਿਰੋਲ ਸਚ ਅਤੇ ਦੈਵਗੁਣਾਂ ਉਤੇ ਅਧਾਰਤ ਕੀਤੀ। ਖ਼ਾਲਸੇ ਨੂੰ ਸ਼ਬਦ ਗੁਰੂ ਦੇ ਲੜ ਲਾ ਕੇ, ਆਪਣਾ ਖ਼ਾਸ ਰੂਪ ਬਖ਼ਸ਼ ਕੇ, ਖ਼ਾਲਸਈ ਨਿਸ਼ਾਨ, ਰਹਿਣੀ ਰਹਿਤ ਦਾ ਵਿਧਾਨ, ਕੇਸ, ਕਿਰਪਾਨ ਆਦਿ ਕਕਾਰ ਬਖ਼ਸ਼ ਕੇ ਸੰਸਾਰ ਵਿੱਚ ਇਸ ਦੀ ਨਿਰਾਲੀ ਤੇ ਨਵੇਕਲੀ ਪਛਾਣ ਕਾਇਮ ਕਰ ਦਿਤੀ।

ਖ਼ਾਲਸਾ ੧ਓ ਦਾ ਪੂਰਾ ਵਿਸ਼ਵਾਸੀ, ਗੁਰਮਤਿ ਰਹਿਣੀ-ਰਹਿਤ ਦਾ ਪੂਰਾ, ਕਥਨੀ ਤੇ ਕਰਣੀ ਦਾ ਸੂਰਾ, ਜ਼ੁਲਮ ਤੇ ਜ਼ਾਲਮ ਦਾ ਨਾਸ਼ ਕਰਨ ਵਾਲਾ, ਸਰਬਤ ਦਾ ਭਲਾ ਮੰਗਣ ਵਾਲਾ, ਪਰਉਪਕਾਰ ਆਦਿ ਗੁਣਾਂ ਦੀ ਰਾਸ਼ੀ ਬਖ਼ਸ਼ ਕੇ, ਸੰਤ-ਸਿਪਾਹੀ ਬਣਾ ਦਿਤਾ। ਖ਼ਾਲਸੇ ਨੇ ਜੋ ਮੱਲਾਂ ਮਾਰੀਆਂ, ਉਸ ਦੀ ਧਾਂਕ ਸਾਰੇ ਜਗਤ ਵਿਚ ਪਈ, ਇਹ ਸਾਰੀ ਬਰਕਤ 'ਖੰਡੇ ਦੇ ਅੰਮ੍ਰਿਤ ਦੀ ਸੀ'।

ਵਰਤਮਾਨ ਸਮੇਂ ਵਿਚ ਭਾਵੇਂ ਵਿਦਿਆ ਦਾ ਪ੍ਰਚਾਰ ਤੇ ਪ੍ਰਸਾਰ ਸਿਖਰਾਂ ਨੂੰ ਛੋਹ ਰਿਹਾ ਹੈ ਪਰ ਸਮਾਜ ਵਲ ਨਜ਼ਰ ਮਾਰੀਏ ਤਾਂ ਮਨੁੱਖੀ

ਹਿਰਦੇ ਪਰਸਪਰ ਪਿਆਰ ਤੋਂ ਸਖਣੇ, ਕੋਮਲਤਾ ਦੀ ਥਾਂ ਕਠੋਰਤਾ, ਪੰਡਤਾਈ ਦਾ ਅਭਿਮਾਨ, ਝੂਠ, ਨਿੰਦਾ ਚੁਗਲੀ, ਵਿਕਾਰ-ਦ੍ਰਿਸ਼ਟੀ ਅਤੇ ਸਭ ਪਾਸੇ ਚਤੁਰਾਈ ਦਾ ਬੋਲ ਬਾਲਾ ਹੈ। ਧਰਮ ਨਾਲੋਂ ਰਾਜਨੀਤੀ ਵਲ ਲੋਕਾਂ ਦਾ ਵਧੇਰੇ ਝੁਕਾਅ ਹੈ। ਸੁਘੜ ਪਾਠਕ ਜਾਣਦੇ ਹਨ ਕਿ ਨਵੀਂ ਪਨੀਰੀ ਦਾ ਅੰਮ੍ਰਿਤ ਛਕਣ ਵਲੋਂ ਨਿਰਉਤਸਾਹ, ਮੈਤਰੀ ਭਾਵ ਦੀ ਘਾਟ ਅਤੇ ਚਿਹਰੇ ਉਪਰ ਉਦਾਸੀ ਦੇ ਚਿੰਨ੍ਹ ਪ੍ਰਗਟ ਹੋ ਰਹੇ ਹਨ। ਨਵੀਂ ਪਨੀਰੀ ਅੰਮ੍ਰਿਤ ਛਕਣ ਦੀ ਥਾਂ ਫੈਸ਼ਨ-ਪ੍ਰਸਤੀ ਵਿਚ ਫਸੀ ਹੋਈ ਹੈ। ਟੀ.ਵੀ. ਦੀਆਂ ਰੰਗ ਬਹਾਰਾਂ ਤੇ ਵਿਸ਼ੇ ਵਿਕਾਰਾਂ ਦੀ ਲਪੇਟ ਵਿਚ 'ਅੰਮ੍ਰਿਤੁ ਕਉਰਾ ਬਿਖਿਆ ਮੀਠੀ' (ਪੰਨਾ ੮੯੨) ਦਾ ਵਾਤਾਵਰਨ ਬਣਿਆ ਹੋਇਆ ਹੈ। ਹਾਂ, ਜਿਨ੍ਹਾਂ ਵਡਭਾਗੀ ਰੂਹਾਂ ਨੂੰ ਅੰਮ੍ਰਿਤ ਵੇਲਾ ਤੇ ਸਤਿਸੰਗਤ ਪ੍ਰਾਪਤ ਹੈ, ਓਹ ਆਪਣਾ ਜਨਮ ਸਾਈਂ ਦੀ ਯਾਦ ਵਿਚ ਸਫਲ ਕਰ ਰਹੇ ਹਨ।

ਅੰਮ੍ਰਿਤ ਜਿਥੇ ਆਦਰਸ਼ਵਾਦੀ ਅਸੂਲਾਂ ਨੂੰ ਪ੍ਰਚਾਰਨ ਦਾ ਅਲੰਬਰਦਾਰ ਹੈ, ਉਥੇ ਸਿਖ ਸਭਿਆਚਾਰ ਦਾ ਮੂਲ ਅਧਾਰ ਹੈ। ਜਿਨ੍ਹਾਂ ਨੂੰ ਗੁਰੂ ਕਿਰਪਾ ਸਦਕਾ ਅੰਮ੍ਰਿਤ ਦੀ ਗੁੜਤੀ ਨਸੀਬ ਹੋਈ ਹੈ ਓਹ ਇਸ ਦੇ ਰੱਸ, ਰਹੱਸ ਤੇ ਸ਼ਕਤੀ ਤੋਂ ਭਲੀ ਪ੍ਰਕਾਰ ਜਾਣੂੰ ਹਨ। ਓਹ ਅੰਮ੍ਰਿਤ-ਰੱਸ ਮਾਣਦੇ ਹੋਏ ਗੁਰਮਤਿ ਜੀਵਨ ਵਿਚ ਮਗਨ ਰਹਿੰਦੇ ਹਨ। ਉਨ੍ਹਾਂ ਦੀ ਦਸ਼ਾ ਬਾਰੇ ਇਹੋ ਆਖਣਾ ਹੀ ਸੋਭਦਾ ਹੈ:-

ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ,
ਪੂਛੇ ਕਹਨੁ ਨ ਜਾਈ ਹੋ ॥ [ਪੰਨਾ ੬੫੭

ਗੁਰਮਤਿ ਗਾਡੀ ਮਾਰਗ ਤੇ ਚਲਣ ਲਈ ਸਿਖ ਦੇ ਹਿਰਦੇ ਵਿਚ ਸਭ ਤੋਂ ਪਹਿਲਾਂ ਇਹ ਦ੍ਰਿੜਤਾ ਹੋਣੀ ਚਾਹੀਦੀ ਹੈ ਕਿ ਉਹ ਸਗੁਰਾ ਹੈ, ਨਿਗੁਰਾ ਨਹੀਂ। ਉਹ ਕਿਸੇ ਦੇਹਧਾਰੀ ਗੁਰੂ ਦਾ ਚੇਲਾ ਚਾਟੜਾ ਨਹੀਂ ਹੈ-'ਸਬਦੁ ਗੁਰੂ ਸੁਰਤਿ ਧੁਨਿ ਚੇਲਾ' (ਪੰਨਾ ੯੪੩) ਦਾ ਅਨੁਆਈ ਹੈ। ਓਹ ਕਿਸੇ ਅਖਾਉਤੀ ਸੰਤਾਂ, ਮਹੰਤਾਂ ਪਾਸੋਂ ਨਾ ਨਾਮ ਮੰਤ੍ਰ ਲੈਣ ਵਾਲਾ ਹੈ ਅਤੇ ਨਾ ਉਹਨਾਂ ਨੂੰ ਮੱਥਾ ਟੇਕਣ ਵਾਲਾ ਹੈ। ਓਹ ਕੇਵਲ 'ਜੋਤਿ ਰੂਪ ਹਰਿ ਆਪਿ' ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਬਾਰ ਦਾ ਝਾੜੂ ਬਰਦਾਰ ਹੈ। ਜਗਿਆਸੂ ਰੂਪ ਵਿਚ ਜੀਵ ਪਾਸ ਪੰਜ ਵਿਸ਼ੇਸ਼ ਗੁਣ ਹੋਣੇ ਚਾਹੀਦੇ ਹਨ।

## ਪਹਿਲਾ-ਭਗਤੀ

ੳ. ਹੋਰ ਕਿਤੈ ਭਗਤਿ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸੁ॥ [ਪੰਨਾ ੨੨

ਅ. ਸਚੀ ਭਗਤਿ ਗੁਰ ਸਬਦਿ ਪਿਆਰਿ ॥ [ਪੰਨਾ ੧੫੯

## ਦੂਜਾ-ਭਉ ਤੇ ਭਾਉ

ੳ. ਸਦਾ ਸਚੇ ਕਾ ਭਉ ਮਨਿ ਵਸੈ,
ਤਾ ਸਭਾ ਸੋਝੀ ਪਾਇ ॥ [ਪੰਨਾ ੬੪੯

ਅ. ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ [ਪੰਨਾ ੬੯੪

## ਤੀਜਾ-ਬੈਰਾਗੁ

ੳ. ਜਾਂ ਭਉ ਪਾਏ ਆਪਣਾ,
ਬੈਰਾਗੁ ਉਪਜੈ ਮਨਿ ਆਇ ॥ [ਪੰਨਾ ੪੯੦

ਅ. ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ,
ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥
ਬਾਰ ਬਾਰ ਖਿਨੁ ਖਿਨੁ ਪਲੁ ਕਹੀਐ,
ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥ [ਪੰਨਾ ੮੩੪

## ਚਉਥਾ-ਹੁਕਮੁ

ਜਿਨੀ ਹੁਕਮੁ ਪਛਾਣਿਆ ਸੇ ਮੇਲੇ,
ਹਉਮੈ ਸਬਦਿ ਜਲਾਇ ॥ [ਪੰਨਾ ੧੨੫੮

## ਪੰਜਵਾਂ-ਭਾਣਾ

ਭਾਣਾ ਮੰਨੈ ਸੋ ਸੁਖੁ ਪਾਏ, ਭਾਣੇ ਵਿਚਿ ਸੁਖੁ ਪਾਇਦਾ॥ [ਪੰਨਾ ੧੦੬੩

ਬਸ, ਜਿਸ ਜਗਿਆਸੂ ਨੇ ਪੰਜ ਪੜਾਵਾਂ ਵਾਲਾ ਪੰਧ ਤੈਅ ਕਰ ਲਿਆ, ਉਹ ਪੂਰੀ ਤਰ੍ਹਾਂ ਨਿਰਮਲ ਹੋ ਗਿਆ, ਉਸ ਦੇ ਬਜਰ ਕਪਾਟ ਖੁਲ੍ਹ ਗਏ, ਉਸ ਨੂੰ ਇਕੋ 'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ' (ਪੰਨਾ ੪੮੫) ਵਾਲੀ ਓਤਿ ਪੋਤਿ ਹੋਈ ਸੁਰਤਿ ਨਾਲ ਸਾਸਿ ਗਿਰਾਸਿ ਨਾਮ ਸਿਮਰਦਿਆਂ ਉਸਦਾ ਜਨਮ ਸਫਲ ਹੋ ਗਿਆ:-

ਜੋ ਅਨਦਿਨੁ ਹਿਰਦੈ ਹਰਿਨਾਮੁ ਧਿਆਵਹਿ,
ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥ [ਪੰਨਾ ੧੨੬੪

ਧਾਰਮਿਕ ਖੇਤਰ ਵਿਚ ਇਹ ਪਰਖੀ ਹੋਈ ਗਲ ਹੈ ਕਿ ਅੰਮ੍ਰਿਤ ਛਕਣ ਨਾਲ ਮਨੁੱਖੀ ਜੀਵਨ ਵਿਚ ਵੱਡਾ ਪਰਿਵਰਤਨ ਆਉਂਦਾ ਹੈ, ਜਿਸ ਦੀ ਮਹਿਮਾ ਅਪਰ ਅਪਾਰ ਹੈ।

ਜਿਥੋਂ ਤੱਕ ਚਾਰ-ਬਜਰ ਕੁਰਹਤਾਂ ਦਾ ਸਬੰਧ ਹੈ, ਅਜ ਉਨ੍ਹਾਂ ਵਿਚ 'ਸ਼ਰਾਬ' ਸ਼ਾਮਲ ਕਰਨ ਦੀ ਡਾਢੀ ਲੋੜ ਹੈ ਕਿਉਂਕਿ ਧਾਰਮਿਕ ਪ੍ਰਤੀਬੰਧ ਲਗਾਏ ਬਿਨਾ ਸੋਸ਼ਿਲ ਡ੍ਰਿਕਿੰਗ ਵਾਲਾ ਮਨੋਰੰਜਨ ਖ਼ਤਮ ਨਹੀਂ ਕੀਤਾ ਜਾ ਸਕਦਾ। ਅਜ ਕਲ ਸ਼ਰਾਬ ਤੋਂ ਬਿਨਾ ਕੋਈ ਵਿਆਹ, ਪਾਰਟੀ ਜਸ਼ਨ

ਆਦਿ ਸਫਲ ਹੀ ਨਹੀਂ ਸਮਝਿਆ ਜਾਂਦਾ। ਕਾਕਟੇਲ ਪਾਰਟੀ ਦਾ ਨਾਂ ਦੇ ਕੇ ਅਜਿਹੇ ਅਗਾਂਹ ਵਧੂ ਕਿਰਦਾਰ ਦੀ ਨੁਮਾਇਸ਼ ਲਾਉਣੀ ਕਿਥੋਂ ਦਾ ਧਰਮ ਹੈ? ਕਿਤਨੇ ਸ਼ਰਮ ਦੀ ਗਲ ਹੈ ਕਿ ਪਿਉ-ਪੁਤਰ, ਦਾਦੇ ਪੋਤੇ, ਨੂਹਾਂ-ਧੀਆਂ ਆਹਮੋ ਸਾਹਮਣੇ ਬੈਠ ਕੇ ਸ਼ਰਾਬ ਪੀਣ ਵਿਚ ਰਤੀ ਭਰ ਸ਼ਰਮ ਮਹਿਸੂਸ ਕਰਨ ਦੀ ਬਜਾਏ ਇਸ ਵਿਚ ਆਪਣੀ ਸ਼ਾਨ ਸਮਝਦੇ ਹਨ। ਟੀ.ਵੀ. ਦੇ ਸੀਰੀਅਲ ਵੀ ਸ਼ਰਾਬ ਨੋਸ਼ੀ ਦੇ ਰੁਝਾਨ ਵਲ ਪ੍ਰੇਰਨ ਦੇ ਜ਼ੁੰਮੇਵਾਰ ਹਨ। ਕਲਾਕਾਰਾਂ, ਸੰਗੀਤਕਾਰਾਂ, ਨਾਚਾਰਾਂ ਆਦਿ ਨੂੰ ਜੇ ਸ਼ਰਾਬ ਤੇ ਮੀਟ ਨਾ ਮਿਲੇ ਤਾਂ ਉਹ ਆਪਣਾ ਮੂੰਹ ਸੁਜਾ ਲੈਂਦੇ ਹਨ।

ਗੁਰਬਾਣੀ ਅਨੁਸਾਰ ਸ਼ਰਾਬ ਦੁਰਮਤਿ ਮਲੀਨ-ਬੁਧੀ ਪੈਦਾ ਕਰਨ ਵਾਲੀ ਸਭ ਬੁਰਿਆਈਆਂ ਦੀ ਜੜ੍ਹ ਹੈ; 'ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ' (ਪੰਨਾ ੫੫੩)। ਇਹ ਭ੍ਰਿਸ਼ਟ ਵਸਤੂ ਕਿਸੇ ਗੁਰਸਿਖ ਦੇ ਮੂੰਹ ਹੀ ਨਹੀਂ ਲਗਣੀ ਚਾਹੀਦੀ, ਪਰ ਵਿਸ਼ਟਾ ਦੇ ਕੀਟ ਇਸ ਨੂੰ ਪੀ ਪੀ ਕੇ ਬੜਾ ਗੌਰਵ ਮਹਿਸੂਸ ਕਰਦੇ ਹਨ। ਲਾਹਨਤ ਹੈ, ਅਜਿਹੀ ਸੋਚਣੀ ਨੂੰ। ਅਜਿਹੇ ਮਨੁੱਖਾਂ ਨਾਲ ਅੰਮ੍ਰਿਤਧਾਰੀ ਗੁਰਸਿਖਾਂ ਦੀ ਸਾਂਝ ਬਣਨੀ ਹੀ ਅਸੰਭਵ ਹੈ? "ਚੋਰਾ, ਜਾਰਾ, ਰੰਡੀਆ, ਕੁਟਣੀਆ ਦੀਬਾਣੁ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥ ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥" (ਪੰਨਾ ੭੯੦)।

'ਸਿਖ ਰਹਤ ਮਰਯਾਦਾ' ਬਾਰੇ ਪੁੰਨਰ ਵੀਚਾਰ ਕਰਕੇ ਸਰਬਤ ਖ਼ਾਲਸੇ ਦੀ ਸਲਾਹ ਨਾਲ ਕੁਝ ਸੁਧਾਈਆਂ ਕਰਨ ਦੀ ਲੋੜ ਹੈ, ਪਰ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਇਸ ਬੰਨੇ ਧਿਆਨ ਹੀ ਨਹੀਂ ਦੇ ਰਹੀ। ਚਾਹੀਦਾ ਹੈ ਕਿ ਖਰੜੇ ਨੂੰ ਪ੍ਰਮਾਣੀਕ ਰੂਪ ਦੇਣ ਸਮੇਂ ਵਰਤਮਾਨ ਦਸ਼ਾ ਨੂੰ ਸਨਮੁਖ ਰਖਿਆ ਜਾਏ। ਸੁਝਾਓ ਕਈ ਹਨ ਪਰ ਓਹ ਸਮਾਂ ਆਉਣ ਤੇ ਦੇਣੇ ਹੀ ਯੋਗ ਹੋਣਗੇ। ਵਰਤਮਾਨ ਗੁਰਦੁਆਰਿਆਂ ਵਿਚ ਇਕੱਤਰ ਹੋਈਆਂ ਸੰਗਤ ਵਲ ਵੇਖੀਏ ਤਾਂ ਕੋਈ ਨੌਜਵਾਨ ਬਚਾ ਵੇਖਣ ਨੂੰ ਨਹੀਂ ਮਿਲਦਾ। ਕੀ ਬਣੇਗਾ ਸਿੱਖ ਕੌਮ ਦਾ? ਜੇ ਨੌਜਵਾਨ ਪੀੜੀ ਨੂੰ ਹੁਣ ਨਾ ਸੰਭਾਲਿਆ ਗਿਆ ਤਾਂ ਇਸ ਦੇ ਭਿਆਨਕ ਸਿੱਟੇ ਨਿਕਲਣ ਦਾ ਖ਼ਤਰਾ ਹਰ ਵੇਲੇ ਬਣਿਆ ਰਹੇਗਾ।

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕਾ ਫ਼ਤਿਹ।



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ)
14 ਭਾਗਾਂ ਵਿੱਚ ਸੰਪੂਰਨ

1) ਜਪੁ ਨਿਰਣੈ (ਸਟੀਕ)
2) ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਨਿਰਣੈ (ਸਟੀਕ)
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਅਰਦਾਸਿ ਪਰੰਪਰਾ ਤੇ ਸ਼ਕਤੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
14) ਜੈਤਸਰੀ ਕੀ ਵਾਰ ਨਿਰਣੈ (ਸਟੀਕ)
15) ਨਿਰਬਾਣ ਕੀਰਤਨੁ
16) ਆਸਾ ਕੀ ਵਾਰ ਨਿਰਣੈ (ਸਟੀਕ)
17) ਸਮਰਥ ਗੁਰੂ
18) ਵੈਰਾਗ ਲਹਿਰਾਂ ਤੇ ਸਫਲ ਜੀਵਨ
19) ਨਾਮ ਦਰਸ਼ਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ
25) ਸਤੈ ਡੂਮਿ ਆਖੀ (ਸਟੀਕ)
26) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
27) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
28) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
29) ਅੰਮ੍ਰਿਤ ਫਿਲਾਸਫੀ
30) ਸ਼੍ਰੀ ਦਸਮ ਗ੍ਰੰਥ ਦਰਨ ਨਿਰਣੈ
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਜੀਵਨ ਕੀ ਹੈ?

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ। ਫੋਨ : 307897